# ਕਭੀ ਨਾ ਛੋੜੇਂ ਖੇਤ

(ਡਿਜੀਟਲ ਐਡੀਸ਼ਨ)

ਜਗਦੀਸ਼ ਚੰਦਰ

ਹਿੰਦੀ ਤੋਂ ਅਨੁਵਾਦ: ਜਗਦੀਸ਼ ਬਿਨਿੰਗ

ਪ੍ਰਕਾਸ਼ਕ: ਵਤਨ (ਆਨਲਾਈਨ ਪੰਜਾਬੀ ਮੈਗਜ਼ੀਨ)
2016

ਸੂਰਾ ਸੋ ਪਹਿਚਾਨੀਏ ਜੋ ਲੜੈ ਦੀਨ ਕੇ ਹੇਤ,
ਪੁਰਜਾ ਪੁਰਜਾ ਕੱਟ ਮਰੈ ਕਬੂੰਹ ਨਾ ਛੋੜੇ ਖੇਤ।
– ਗੁਰੂ ਗੋਬਿੰਦ ਸਿੰਘ

# ਇੱਕ

ਨੰਬਰਦਾਰਾਂ ਦਾ ਕਰਤਾਰ ਘੋੜੀ ਨੂੰ ਸਰਪਟ ਦੜਾਉਂਦਾ ਪਿੰਡ ਨੂੰ ਮੁੜ ਕੇ ਆ ਰਿਹਾ ਸੀ। ਉਸ ਨੇ ਘਰ ਛੇਤੀ ਪਹੁੰਚਣ ਲਈ ਘੋੜੀ ਦਾ ਮੂੰਹ ਸ਼ਾਮਲਾਟ ਵੱਲ ਮੋੜ ਦਿੱਤਾ ਜਿੱਥੇ ਨੀਲੋਵਾਲੀਏ ਨੱਥਾ ਸਿੰਘ ਦੀ ਨੂੰਹ ਅਤੇ ਠਾਕਰ ਦੀ ਘਰ ਵਾਲੀ ਸੀਤਲ ਕੌਰ ਪਾਥੀਆਂ ਪੱਥ ਰਹੀ ਸੀ।

ਹਵਾ ਨਾਲ਼ ਗੱਲਾਂ ਕਰਦੀ ਘੋੜੀ ਨੂੰ ਆਪਣੀ ਵੱਲ ਆਉਂਦੀ ਦੇਖ ਕੇ ਸੀਤਲ ਕੌਰ ਘਬਰਾ ਗਈ। ਕਾਹਲ਼ੀ ਨਾਲ਼ ਸਲਵਾਰ ਦਾ ਪਹੁੰਚਾ ਪੈਰ ਵਿਚ ਫਸ ਗਿਆ ਤੇ ਉਹ ਡਿੱਗ ਪਈ। ਉਹਦੇ ਮੂੰਹੋਂ ਚੀਕ ਨਿਕਲ ਗਈ। ਸੱਜਰੇ ਗੋਹੇ ਦੇ ਛਿੱਟੇ ਉਸ ਦੇ ਕੱਪੜਿਆਂ ਅਤੇ ਮੂੰਹ 'ਤੇ ਪੈ ਗਏ।

ਸੀਤਲ ਕੌਰ ਦਾ ਛੋਟਾ ਦਿਉਰ ਰਾਜੂ ਚਾਰੇ ਦੀ ਪੰਡ ਸੁੱਟ ਕੇ ਥੋੜ੍ਹੀ ਦੂਰ ਆਪਣੇ ਤਬੇਲੇ ਦੇ ਫਾਟਕ ਕੋਲ਼ ਖੜ੍ਹਾ ਦਮ ਲੈ ਰਿਹਾ ਸੀ। ਉਸ ਨੇ ਆਪਣੀ ਭਾਬੀ ਨੂੰ ਡਿੱਗਦਿਆਂ ਦੇਖਿਆ ਅਤੇ ਉਸ ਦੀ ਚੀਕ ਵੀ ਸੁਣੀ। ਉਸ ਨੇ ਘੋੜੇ ਵਾਲੇ ਨੂੰ ਉੱਚੀ ਅਵਾਜ਼ 'ਚ ਗਾਲ਼ ਕੱਢੀ ਅਤੇ ਫੌੜ੍ਹਾ ਚੁੱਕ ਕੇ ਉਧਰ ਨੂੰ ਦੌੜਿਆ ਜਿਧਰ ਨੂੰ ਘੋੜੀ ਗਈ ਸੀ।

ਕਰਤਾਰ ਨੇ ਗਾਲ਼ ਸੁਣੀ ਤਾਂ ਘੋੜੀ ਦੀ ਲਗਾਮ ਖਿੱਚ ਕੇ ਉਸ ਨੂੰ ਮੋੜਦਾ ਹੋਇਆ ਬੋਲਿਆ, "ਉਏ ਕੌਣ ਹੈ ਮਾਂ ਆਪਣੀ ਦਾ ਖਸਮ ਸੂਰਮਾ, ਜਿਹਨੇ ਕਰਤਾਰ ਨੂੰ ਗਾਲ਼ ਕੱਢੀ ਆ! ਸਾਹਮਣੇ ਆ, ਤੇਰੀ ਸ਼ਕਲ ਤਾਂ ਦੇਖਾਂ?"

ਰਾਜੂ ਗਾਲ਼ਾਂ ਕੱਢਦਾ ਉਸ ਥਾਂ ਆ ਗਿਆ ਜਿਥੇ ਕਰਤਾਰ ਨੇ ਘੋੜੀ ਰੋਕੀ ਸੀ। ਕਰਤਾਰ ਨੂੰ ਦੇਖ ਕੇ ਰਾਜੂ ਦੀਆਂ ਅੱਖਾਂ ਵਿਚ ਖੂਨ ਉਤਰ ਆਇਆ ਅਤੇ ਆਪਣੀ ਦਾਦੀ, ਬਾਪੂ ਤੇ ਮਾਂ ਦਾ ਨੰਬਰਦਾਰਾਂ ਨਾਲ਼ ਪੁਰਾਣੇ ਝਗੜੇ ਦਾ ਸਾਰਾ ਕਿੱਸਾ ਅਚਾਨਕ ਯਾਦ ਆ ਗਿਆ। ਉਸ ਨੇ ਕਰਤਾਰ ਨੂੰ ਮੋਟੀ ਸਾਰੀ ਗਾਲ਼ ਕੱਢ ਕੇ ਕਿਹਾ, "ਖੜ੍ਹਾ ਹੋ, ਤੇਰੇ ਘੋੜ੍ਹਸਵਾਰ ਦੀ ਮਾਂ ਨੂੰ ਮੈਂ......"

ਰਾਜੂ ਨੂੰ ਦੇਖ ਕੇ ਕਰਤਾਰ ਨੂੰ ਗੁੱਸਾ ਤਾਂ ਬਹੁਤ ਆਇਆ, ਪਰ ਨਾਲ ਹੀ ਉਸ ਦੇ ਹੋਸ਼ ਵੀ ਉੱਡ ਗਏ। ਇਕ ਪੱਲ ਲਈ ਉਹ ਸੋਚਦਾ ਹੀ ਰਹਿ ਗਿਆ। ਫਿਰ ਦੌੜਨ ਦੀ ਕੋਸ਼ਿਸ਼ ਵਿਚ ਘੋੜੀ ਨੂੰ ਅੱਡੀ ਲਾਈ। ਪਰ ਰਾਜੂ ਨੇ ਕਾਹਲ਼ੀ ਨਾਲ਼ ਮੋਹਰੇ ਹੋ ਕੇ ਘੋੜੀ ਦੀ ਲਗਾਮ ਫੜ ਲਈ, "ਥੱਲੇ ਉੱਤਰ ਕੁੱਤੇ ਦਿਆ ਪੁੱਤਾ, ਬੜਾ ਸਾਨ੍ਹ ਬਣਿਆਂ ਫਿਰਦਾਂ।"

"ਘੋੜੀ ਦੀ ਲਗਾਮ ਛੱਡ ਦੇ, ਨਹੀਂ ਤਾਂ ਕੱਚੇ ਨੂੰ ਖਾ ਜਾਊਂਗਾ। ਜੇ ਲੜਾਈ ਦਾ ਐਨਾ ਹੀ ਸ਼ੌਕ ਹੈ ਤਾਂ ਮੈਨੂੰ ਇਕ ਵਾਰ ਘਰ ਜਾ ਕੇ ਮੁੜ ਲੈਣ ਦੇ।" ਕਰਤਾਰ ਨੇ ਘੋੜੀ 'ਤੇ ਬੈਠੇ ਬੈਠੇ ਨੇ ਪੈਰ ਨਾਲ਼ ਰਾਜੂ ਨੂੰ ਪਰੇ ਧੱਕ ਕੇ ਲਗਾਮ ਛੁਡਾਉਣ ਦੀ ਕੋਸ਼ਿਸ਼ ਕਰਦਿਆਂ ਕਿਹਾ।

ਰਾਜੂ ਲਗਾਮ ਨੂੰ ਆਪਣੇ ਗੁੱਟ ਦੁਆਲੇ ਲਪੇਟਦਾ ਬੋਲਿਆ, "ਘਰ ਕੀ ਮਾਂ ਦਾ ਦੁੱਧ ਚੁੰਘਣ ਜਾਣਾ? ਕਹੇਂ ਤਾਂ ਉਸ ਕੰਜਰੀ ਨੂੰ ਇਥੇ ਹੀ ਸੱਦ ਲਿਆਵਾਂ?"

ਰਾਜੂ ਦੇ ਸਭ ਤੋਂ ਛੋਟੇ ਭਰਾ ਬੀਰ ਨੇ ਉਹਨਾਂ ਨੂੰ ਲੜਦਿਆਂ ਦੇਖਿਆ ਤਾਂ ਆਪਣੇ ਪਿਉ ਨੂੰ ਉੱਚੀ ਉੱਚੀ ਹਾਕਾਂ ਮਾਰਨ ਲੱਗਾ, "ਬਾਪੂ... ਓ ਬਾਪੂ... ਓ ਬਾਪੂ... ਰਾਜੂ ਦਾ ਨੰਬਰਦਾਰਾਂ ਦੇ ਕਰਤਾਰੇ ਨਾਲ਼ ਝਗੜਾ ਹੋ ਗਿਆ।"

ਆਪਣੇ ਪੁਰਾਣੇ ਖਾਨਦਾਨੀ ਵੈਰੀਆਂ ਨਾਲ਼ ਆਪਣੇ ਪੁੱਤ ਦੇ ਝਗੜੇ ਦੀ ਗੱਲ ਸੁਣ ਕੇ ਨੱਥਾ ਸਿੰਘ ਨੰਗੇ ਪੈਰੀਂ ਸ਼ਾਮਲਾਟ ਵੱਲ ਨੂੰ ਦੌੜਿਆ। ਠਾਕਰ ਖੂਹ 'ਤੇ ਨਹਾ ਰਿਹਾ ਸੀ। ਉਹਨੇ ਬਾਲਟੀ ਉਥੇ ਹੀ ਸਿੱਟ ਦਿੱਤੀ ਅਤੇ ਲੱਕ ਦੁਆਲੇ ਗਿੱਲਾ ਸਾਫਾ ਲਪੇਟਦਾ ਸ਼ਾਮਲਾਟ ਵੱਲ ਨੂੰ ਦੌੜ ਪਿਆ। ਤਬੇਲੇ ਵੱਲ ਨੂੰ ਆਉਂਦੇ ਪਿਆਰੂ ਨੇ ਉਹਨਾਂ ਦੇ ਲੜਨ ਦੀਆਂ ਅਵਾਜ਼ਾਂ ਸੁਣੀਆਂ ਤਾਂ ਤਬੇਲੇ ਵਿਚੋਂ ਲਾਠੀ ਚੁੱਕ ਕੇ ਸ਼ਾਮਲਾਟ ਵੱਲ ਨੂੰ ਤੁਰ ਪਿਆ।

ਸੀਤਲ ਕੌਰ ਆਪਣੇ ਸਹੁਰੇ ਨੱਥਾ ਸਿੰਘ ਨੂੰ ਦੇਖਦਿਆਂ ਹੀ ਉੱਚੀ ਉੱਚੀ ਰੋਣ ਲੱਗ ਪਈ। ਉਸ ਦੀਆਂ ਅੱਖਾਂ ਵਿਚ ਹੰਝੂ ਦੇਖ ਕੇ ਨੱਥਾ ਸਿੰਘ ਗੁੱਸੇ ਨਾਲ਼ ਫਰਾਟੇ ਮਾਰਨ ਲੱਗਾ। ਸੀਤਲ ਕੌਰ ਚੇਹਰੇ ਤੋਂ ਗੋਹੇ ਦੇ ਛਿੱਟੇ ਪੂੰਝਦੀ ਹੋਈ ਬੋਲੀ, "ਮੋਏ ਕਰਤਾਰੇ ਨੂੰ ਕੀ ਕੋਈ ਨਵੀਂ ਜਵਾਨੀ ਆਈ ਹੈ?"

ਪਿਆਰੂ ਨੇ ਆਪਣੀ ਭਾਬੀ ਵੱਲ ਦੇਖਿਆ ਅਤੇ ਫਿਰ ਕਰਤਾਰ ਵੱਲ ਨਿਗਾਹ ਮਾਰੀ। ਪਿਛਲੇ ਸਾਲ ਆਪਣੇ ਪਿੜ੍ਹ ਵਿਚ ਕਣਕ ਦੀਆਂ ਪੰਜ ਸੌ ਭਰੀਆਂ ਨੂੰ ਲੱਗੀ ਅੱਗ ਦੀਆਂ ਅਸਮਾਨ ਨੂੰ ਛੂੰਹਦੀਆਂ ਲਪਟਾਂ ਉਸ ਦੀਆਂ ਅੱਖਾਂ ਸਾਹਮਣੇ ਨੱਚਣ ਲੱਗੀਆਂ ਅਤੇ ਫਿਰ ਅੱਗ ਦੇ ਭਾਂਬੜ ਉਹਦੀਆਂ ਅੱਖਾਂ ਵਿਚ ਬਲ਼ਨ ਲੱਗੇ।

"ਦੇਖ ਕੀ ਰਹੇ ਆਂ? ਮਾਰ ਦਿਓ ਸਾਲ਼ੇ ਨੂੰ", ਪਿਆਰੂ ਨੇ ਕਰਤਾਰ ਦੀ ਲੱਤ ਖਿੱਚ ਕੇ ਉਸ ਨੂੰ ਘੋੜੀ ਤੋਂ ਥੱਲੇ ਸਿੱਟਣ ਦੀ ਕੋਸ਼ਿਸ਼ ਕਰਦਿਆਂ ਕਿਹਾ।

ਕਰਤਾਰ ਨੇ ਪੈਰ ਜ਼ੋਰ ਨਾਲ਼ ਝਟਕ ਕੇ ਪਿਆਰੂ ਨੂੰ ਪਿੱਛੇ ਨੂੰ ਸਿੱਟ ਦਿੱਤਾ, ਅਤੇ ਬਹੁਤ ਉੱਚੀ ਅਵਾਜ਼ ਵਿਚ ਗਾਲ਼ ਕੱਢ ਕੇ ਬੋਲਿਆ, "ਉਏ ਕੁੱਤਿਓ, ਦੱਲਿਓ....ਇਕੱਲਾ ਦੇਖ ਕੇ ਮੈਨੂੰ ਘੇਰਦੇ ਆਂ? ਮੈਂ ਇਕ ਇਕ ਦਾ ਖੂਨ ਪੀ ਜਾਊਂਗਾ।" ਕਰਤਾਰ ਨੇ ਦੋਨੋਂ ਪੈਰ ਨਕਾਬ 'ਚੋਂ ਬਾਹਰ ਕੱਢ ਲਏ ਅਤੇ ਉਹਨਾਂ ਨੂੰ ਦੂਰ ਰੱਖਣ ਲਈ ਜ਼ੋਰ ਜ਼ੋਰ ਦੀ ਪੈਰ ਮਾਰਨ ਲੱਗਾ।

ਰਾਜੂ ਨੇ ਘੋੜੀ ਦੀ ਲਗਾਮ ਨੂੰ ਪੂਰੇ ਜ਼ੋਰ ਨਾਲ਼ ਖਿੱਚਿਆ ਤਾਂ ਉਹ ਥਿੜ੍ਹਕ ਗਈ। ਕਰਤਾਰ ਲੜਖੜ੍ਹਾਉਂਦਾ ਥੱਲੇ ਡਿੱਗ ਪਿਆ। ਉਸ ਨੇ ਉੱਠਣ ਦੀ ਕੋਸ਼ਿਸ਼ ਕੀਤੀ ਤਾਂ ਪਿਆਰੂ ਨੇ ਲਾਠੀ ਉਸ ਦੇ ਸਿਰ ਵਿਚ ਮਾਰੀ। ਉਹ ਫਿਰ ਉੱਠਣ ਲਈ ਹੱਥ ਪੈਰ ਮਾਰਨ ਲੱਗਾ ਤਾਂ ਠਾਕਰ ਦਾ ਫੌੜ੍ਹਾ ਐਨੀ ਜ਼ੋਰ

ਨਾਲ਼ ਉਸ ਦੇ ਮੌਰਾਂ ਵਿਚ ਵੱਜਾ ਕਿ ਫੌੜ੍ਹੇ ਦੇ ਦੋ ਟੋਟੇ ਹੋ ਗਏ। ਕਰਤਾਰ ਬਹੁੜੀਆਂ ਪਾਉਣ ਲੱਗਾ। "ਹਾਏ ਓ ਮਾਂ, ਮੈਨੂੰ ਨੀਲੋਵਾਲ਼ਿਆਂ ਨੇ ਮਾਰ ਦਿੱਤਾ।"

ਕਰਤਾਰ ਦਾ ਵਿਰਲਾਪ ਸੁਣਕੇ, ਪਿਆਰੂ ਉਸ ਦੇ ਸਿਰ ਵਿਚ ਜ਼ੋਰ ਨਾਲ ਲਾਠੀ ਮਾਰਦਾ ਹੋਇਆ ਬੋਲਿਆ, "ਹੁਣ ਮਾਂ ਨੂੰ ਕਿਉ ਹਾਕਾਂ ਮਾਰਦਾਂ? ਉਹ ਕੰਜਰੀ ਹੱਥ ਆ ਜਾਵੇ ਤਾਂ ਉਸ ਨੂੰ ਲੱਤਾਂ ਤੋਂ ਪਾੜ ਕੇ ਦੋ ਟੋਟੇ ਕਰ ਦੇਵਾਂ।"

ਕਰਤਾਰ ਦਾ ਵਿਰਲਾਪ ਛੇਤੀ ਹੀ ਹਾਏ ਹਾਏ ਵਿਚ ਬਦਲ ਗਿਆ ਤੇ ਫਿਰ ਉਹ ਬੇਹੋਸ਼ ਹੋ ਗਿਆ। ਉਸ ਦੇ ਸਿਰ 'ਚੋਂ ਖ਼ੂਨ ਵਹਿ ਵਹਿ ਕੇ ਉਥੇ ਛੱਪੜੀ ਬਣ ਗਈ। ਕਰਤਾਰ ਨੂੰ ਮਰਿਆ ਸਮਝ ਕੇ, ਨੱਥਾ ਸਿੰਘ, ਠਾਕਰ, ਪਿਆਰੂ ਅਤੇ ਰਾਜੂ ਆਪਣੇ ਤਬੇਲੇ ਨੂੰ ਮੁੜ ਗਏ।

ਗਾਲ਼ਾਂ ਸੁਣ ਕੇ ਕਈ ਲੋਕ ਘਰਾਂ ਅਤੇ ਤਬੇਲਿਆਂ 'ਚੋਂ ਬਾਹਰ ਨਿਕਲ ਆਏ ਸਨ। ਪਰ ਲੜਾਈ ਨੂੰ ਵੱਧਦੀ ਦੇਖ ਕੇ ਜਿਥੇ ਸਨ ਉਥੇ ਹੀ ਉਰੇ ਪਰੇ ਹੋ ਗਏ ਅਤੇ ਚੋਰੀ ਛਿਪੇ ਦੇਖਣ ਲੱਗੇ।

ਦਿਲਦਾਰ ਨੇ ਸਵੇਰੇ ਹੀ ਸ਼ਰਾਬ ਪੀ ਲਈ ਸੀ। ਉਸ ਨੇ ਕਰਤਾਰ ਨੂੰ ਜਮੀਨ 'ਤੇ ਡਿੱਗਿਆ ਦੇਖਿਆ ਤਾਂ ਆਪਣੇ ਹੱਥ ਵਿਚ ਛੋਟੀ ਜਿਹੀ ਸੋਟੀ ਘੁਮਾਉਂਦਿਆਂ ਲਲਕਾਰਿਆ, "ਮਾਰ ਦਿਓ ਸਾਲ਼ੇ ਨੂੰ। ਮੇਰੀ ਜਮੀਨ 'ਚੋਂ ਖਾ ਖਾ ਕੇ ਕਿਵੇਂ ਮੋਟਾ ਹੋ ਗਿਆ ਹੈ।"

ਦਿਲਦਾਰ ਲੜਖੜਾਉਂਦਾ ਕਰਤਾਰ ਵੱਲ ਨੂੰ ਵਧਿਆ ਤਾਂ ਉਸ ਦੇ ਚਾਚੇ ਫੁੰਮਣ ਸਿੰਘ ਨੇ ਉਸ ਨੂੰ ਫੜ ਲਿਆ, "ਉਏ, ਤੂੰ ਪਾਗਲ ਹੋ ਗਿਆਂ? ਨੀਲੋਵਾਲ਼ਿਆਂ ਤੇ ਨੰਬਰਦਾਰਾਂ ਦੀ ਲੜਾਈ ਆ। ਤੂੰ ਜਬਰਦਸਤੀ ਤੀਸਰਾ ਸ਼ਰੀਕ ਕਿਉਂ ਬਣਨਾ ਚਾਹੁੰਦਾ ਆਂ?"

"ਚਾਚਾ, ਇਹ ਸਾਲ਼ਾ ਮੇਰੀ ਜਮੀਨ ਦਾ ਅੰਨ ਖਾ ਖਾ ਕੇ ਮੋਟਾ ਹੋਇਆ ਪਿਆ। ਏਸੇ ਮਾਂ ਦੇ ਖਸਮ, ਦੇ ਪਿਉ ਨੇ ਪੁਲੀਸ ਕੋਲ਼ ਮੇਰੀ ਸ਼ਿਕਾਇਤ ਕੀਤੀ ਸੀ ਕਿ ਮੈਂ ਨਜਾਇਜ਼ ਸ਼ਰਾਬ ਕੱਢਦਾ ਹਾਂ। ਦਿਲਦਾਰ ਆਪਣੇ ਆਪ ਨੂੰ ਫੁੰਮਣ ਸਿੰਘ ਦੇ ਜੱਫੇ 'ਚੋਂ ਛੁਡਾਉਣ ਦੀ ਕੋਸ਼ਿਸ਼ ਕਰਦਾ ਬੋਲਿਆ। ਪਰ ਫੁੰਮਣ ਸਿੰਘ ਨੇ ਉਸ ਦੀ ਬਾਂਹ ਹੋਰ ਵੀ ਘੁੱਟ ਕੇ ਫੜ ਲਈ। ਉਹ ਉਸ ਨੂੰ ਘਸੀਟ ਕੇ ਸ਼ਾਮਲਾਟ ਤੋਂ ਪਰੇ ਲਿਜਾਣ ਲੱਗਾ ਤਾਂ ਦਿਲਦਾਰ ਨੇ ਉੱਚੀ ਅਵਾਜ਼ ਵਿਚ ਕਿਹਾ, "ਉਏ ਨੀਲੋਵਾਲ਼ਿਓ, ਕਰਤਾਰ, ਮਾਂ ਦੇ ਖਸਮ ਨੂੰ ਜੀਂਦਾ ਨਹੀਂ ਛੱਡਣਾ। ਇਹਦੀ ਨਬਜ਼ ਦੇਖ ਲਉ। ਜੇ ਸਾਹ ਬਾਕੀ ਹੈ ਤਾਂ ਬਰਛੇ ਨਾਲ਼ ਇਹਦਾ ਦਿਲ ਚੀਰ ਦੇਵੋ।"

ਘੋੜੀ, ਬਿਨਾਂ ਸਵਾਰ ਦੇ ਦਨਦਨਾਉਂਦੀ ਤਬੇਲੇ ਵਿਚ ਆ ਪਹੁੰਚੀ। ਡਰ ਦੀ ਮਾਰੀ ਘੋੜੀ ਇਕ ਥਾਂ ਟਿਕ ਨਹੀਂ ਸੀ ਰਹੀ। ਪਿਛਲੀਆਂ ਲੱਤਾਂ ਪਟਕਦੀ ਚਾਰੇ ਪਾਸੇ ਦੌੜੀ ਫਿਰਦੀ ਸੀ। ਉਹਨੂੰ ਇਸ ਤਰ੍ਹਾਂ ਹਿਣਕਦੀ ਤੇ ਪੈਰ ਮਾਰਦੀ ਦੇਖ ਕੇ ਕਰਤਾਰ ਦਾ ਤਾਇਆ ਬਚਿੱਤ ਸਿੰਘ ਬਾਹਰ ਨਿਕਲ ਆਇਆ।

"ਕਰਤਾਰ ਕਿੱਥੇ ਆ?" ਉਹਨੇ ਉੱਚੀ ਅਵਾਜ਼ ਵਿਚ ਪੁੱਛਿਆ। ਕੁੱਝ ਹੀ ਪਲਾਂ ਬਾਅਦ ਉਹਨਾਂ ਦਾ ਕਾਮਾ ਛਿੱਬੂ ਦੌੜਦਾ ਹੋਇਆ ਆਇਆ।

"ਸਰਦਾਰ ਜੀ, ਘੋੜੀ ਖਾਲੀ ਆਈ ਹੈ, ਸ਼ਾਮਲਾਟ ਵਲੋਂ। ਬਹੁਤ ਡਰੀ ਹੋਈ ਹੈ। ਜਿੱਦਾਂ ਕਿਸੇ ਨੇ ਬਹੁਤ ਕੁੱਟਿਆ ਹੋਵੇ।"

ਬਚਿੱਤ ਸਿੰਘ ਦਾ ਮੱਥਾ ਠਣਕਿਆ। ਉਸ ਦੇ ਮਨ ਨੇ ਕਿਹਾ ਕਿ ਅੱਜ ਫਿਰ ਜਰੂਰ ਕੁੱਝ ਨਾ ਕੁੱਝ ਹੋ ਗਿਆ ਹੈ ਜਿਹੜੀ ਘੋੜੀ ਖਾਲੀ ਮੁੜੀ ਹੈ।

ਉਹਨੇ ਕਈ ਆਦਮੀਆਂ ਨੂੰ ਹਾਕਾਂ ਮਾਰੀਆਂ। ਕਈਆਂ ਪਾਸਿਆਂ ਤੋਂ ਕੁੱਝ ਲੋਕ ਉਸ ਕੋਲ਼ ਨੱਠੇ ਆਏ। ਬਚਿੱਤ ਸਿੰਘ ਘਬਰਾਇਆ ਹੋਇਆ ਬੋਲਿਆ, ਛੇਤੀ ਤਿਆਰ ਹੋ ਜਾਉ। ਸ਼ਾਮਲਾਟ 'ਚੋਂ ਘੋੜੀ ਖਾਲੀ ਆਈ ਹੈ। ਕਰਤਾਰ ਘੋੜੀ ਲੈ ਕੇ ਗਿਆ ਸੀ।

ਬਚਿੱਤ ਸਿੰਘ ਨੇ ਕਿੱਲੀ ਨਾਲ਼ ਲਟਕਦੀ ਆਪਣੀ ਕਿਰਪਾਨ ਲਾਹ ਲਈ। ਮਿਆਨ 'ਚੋਂ ਕੱਢ ਕੇ ਉਂਗਲੀ 'ਤੇ ਉਸ ਦੀ ਧਾਰ ਦੇਖੀ। ਕੁੱਝ ਪਲ ਉਹ ਕਿਰਪਾਨ ਨੂੰ ਹਵਾ ਵਿਚ ਲਹਿਰਾਉਂਦਾ ਉਹਦੀ ਛਾਂ-ਛਾਂ ਕਰਦੀ ਅਵਾਜ਼ ਨੂੰ ਸੁਣਦਾ ਰਿਹਾ। ਉਹਦਾ ਛੋਟਾ ਭਰਾ, ਕਰਤਾਰ ਦਾ ਪਿਉ ਜਗਤ ਸਿੰਘ ਅਤੇ ਉਹਨਾਂ ਦੇ ਦੋ ਕਾਮੇ, ਜੱਗੂ ਤੇ ਜਾਗਰ ਵੀ ਬਰਛੇ ਅਤੇ ਗੰਡਾਸੀਆਂ ਲੈ ਕੇ ਆ ਗਏ। ਬਚਿੱਤ ਸਿੰਘ ਨੇ ਉਹਨਾਂ ਨੂੰ ਦੱਸਿਆ "ਘੋੜੀ ਸ਼ਾਮਲਾਟ 'ਚੋਂ ਖਾਲੀ ਆਈ ਹੈ।"

ਅਜੇ ਬਚਿੱਤ ਸਿੰਘ ਨੇ ਆਪਣੀ ਗੱਲ ਪੂਰੀ ਵੀ ਨਹੀਂ ਕੀਤੀ ਸੀ ਕਿ ਇਕ ਮੁੰਡਾ ਦੌੜਦਾ ਹੋਇਆ ਆਇਆ ਤੇ ਘਬਰਾਉਂਦੀ ਅਵਾਜ਼ ਵਿਚ ਬੋਲਿਆ, "ਨੀਲੋਵਾਲ਼ੀਆਂ ਦੇ ਠਾਕਰ ਅਤੇ ਪਿਆਰੂ ਨੇ ਕਰਤਾਰ ਨੂੰ ਸ਼ਾਮਲਾਟ ਵਿਚ ਮਾਰ ਦਿੱਤਾ ਹੈ।"

ਉਸ ਦੀ ਗੱਲ ਸੁਣਦਿਆਂ ਹੀ ਜਗਤ ਸਿੰਘ ਉੱਚੀ ਉੱਚੀ ਗਾਲ਼ਾਂ ਕੱਢਣ ਲੱਗਾ। "ਉਏ ਨੀਲੋਵਾਲ਼ਿਓ, ਤੁਹਾਡੀ ਮਾਂ ਨੂੰ...ਮੈਂ ਇਕ ਇਕ ਦਾ ਖ਼ੂਨ ਪੀ ਜਾਊਂਗਾ...।"

ਉਹ ਗਾਲ਼ਾਂ ਕੱਢਦਾ, ਗੰਡਾਸੀ ਚੱਕ ਕੇ ਮਕਾਨ ਦੀਆਂ ਪੌੜੀਆਂ ਉਤਰਨ ਦੀ ਬਜਾਏ, ਛਾਲ ਮਾਰ ਕੇ ਬੜੇ ਦਰਵਾਜ਼ੇ ਵੱਲ ਨੂੰ ਦੌੜਿਆ। ਬਚਿੱਤ ਸਿੰਘ ਦੇ ਦੋ ਕਾਮੇ ਜੱਗੂ ਅਤੇ ਜਾਗਰ ਵੀ ਉਹਦੇ ਮਗਰ ਦੌੜੇ। ਬਚਿੱਤ ਸਿੰਘ ਦੇ ਸ਼ਰੀਕੇ 'ਚੋਂ ਦੋ ਹੋਰ ਜਵਾਨ, ਸਰਦਾਰਾ ਤੇ ਬਚਨ ਵੀ ਆ ਗਏ। ਉਹਨੇ ਆਪਣੀ ਕਿਰਪਾਨ ਬਚਨ ਨੂੰ ਫੜਾਉਂਦਿਆਂ ਕਿਹਾ, "ਤੂੰ ਫੜ ਲੈ, ਜ਼ਰੂਰਤ ਪਈ ਤਾਂ ਮੈਨੂੰ ਦੇ ਦੇਈਂ। ਸਰਦਾਰੇ, ਤੂੰ ਉਸ ਕੋਨੇ 'ਚੋਂ ਬਰਛਾ ਚੁੱਕ ਲਿਆ," ਬਚਿੱਤ ਸਿੰਘ ਨੇ ਇਸ਼ਾਰਾ ਕਰਦਿਆਂ ਕਿਹਾ। ਫਿਰ ਉਹਨਾਂ ਦੋਨਾਂ ਨੂੰ ਪੁੱਛਿਆ, "ਜਗਤ ਸਿੰਘ ਕਿੱਥੇ ਹੈ?"

"ਉਹ ਜੱਗੂ ਅਤੇ ਜਾਗਰ ਨਾਲ਼ ਪਹਿਲਾਂ ਹੀ ਚਲੇ ਗਿਆ ਹੈ।" ਬਚਿੱਤ ਸਿੰਘ ਦੀਆਂ ਅੱਖਾਂ ਵਿਚੋਂ ਅੰਗਿਆਰ ਨਿਕਲ ਰਹੇ ਸਨ। ਉਸ ਨੇ ਸਰਦਾਰੇ ਤੇ ਬਚਨ ਨੂੰ ਕਿਹਾ, "ਚਾਦਰਾਂ ਲੈ ਕੇ ਸਿਰਾਂ ਤੇ ਮੜਾਸੇ ਬੰਨ ਲਉ। ਪਤਾ ਨਹੀਂ ਅੱਜ ਸ਼ਾਮਲਾਟ ਵਿਚ ਕੀ ਹੋ ਜਾਵੇ।" ਅਤੇ ਉਹ ਉਹਨਾਂ ਦੋਨਾਂ ਨਾਲ਼ ਸ਼ਾਮਲਾਟ ਵੱਲ ਨੂੰ ਦੌੜ ਗਿਆ।

ਨੱਥਾ ਸਿੰਘ ਦੇ ਤਬੇਲੇ ਦੇ ਸਾਹਮਣੇ ਖੜ੍ਹਾ ਜਗਤ ਸਿੰਘ ਉਹਨਾਂ ਨੂੰ ਮੋਟੀਆਂ ਮੋਟੀਆਂ ਗਾਲ਼ਾਂ ਕੱਢਦਾ ਲਲਕਾਰ ਰਿਹਾ ਸੀ। ਕਈ ਬੰਦੇ ਉਸ ਨੂੰ ਸ਼ਾਂਤ ਕਰਨ ਅਤੇ ਕਾਬੂ ਵਿਚ ਰੱਖਣ ਦੀ ਕੋਸ਼ਿਸ਼ ਕਰ ਰਹੇ ਸਨ ਪਰ ਉਹ ਹੱਥ ਪੈਰ ਮਾਰਦਾ ਉਹਨਾਂ ਦੇ ਜੱਫੇ ਵਿਚੋਂ ਨਿਕਲਣ ਲਈ ਬੇਤਾਬ ਹੋ ਰਿਹਾ ਸੀ।

ਬਚਿੰਤ ਸਿੰਘ ਉਹਦੇ ਕੋਲ਼ ਜਾ ਕੇ ਬੋਲਿਆ, "ਜਗਤ ਸਿੰਹਾਂ, ਕਰਤਾਰ ਨੂੰ ਵੀ ਦੇਖੋ। ਇਹਨਾਂ ਨਾਲ਼ ਤਾਂ ਬਾਅਦ ਵਿਚ ਵੀ ਨਿਪਟ ਲਵਾਂਗੇ। ਪਹਿਲਾਂ ਉਸ ਨੂੰ ਸੰਭਾਲੋ।"

ਬਚਿੰਤ ਸਿੰਘ ਉਸ ਦਾ ਹੱਥ ਫੜੀ ਨੱਥਾ ਸਿੰਘ ਦੇ ਤਬੇਲੇ ਦੇ ਉੱਪਰ ਦੀਂ ਹੋ ਕੇ ਸ਼ਾਮਲਾਟ ਵੱਲ ਨੂੰ ਆ ਗਿਆ। ਸਰਦਾਰਾ, ਜੱਗੂ, ਜਾਗਰ ਅਤੇ ਬਚਨ ਵੀ ਉਹਨਾਂ ਦੇ ਪਿੱਛੇ ਪਿੱਛੇ ਆ ਗਏ। ਜਗਤ ਸਿੰਘ ਅਜੇ ਵੀ ਚੀਕ ਰਿਹਾ ਸੀ, "ਚੂਹੇ ਵਾਂਗ ਅੰਦਰ ਕਿਉਂ ਡਰੇ ਬੈਠੇ ਹੋ? ਮਰਦ ਆਂ ਤਾਂ ਬਾਹਰ ਆਵੋ।"

ਬਚਿੰਤ ਸਿੰਘ ਕਾਹਲ਼ੀ ਕਾਹਲ਼ੀ ਤੁਰਦਾ, ਜਗਤ ਸਿੰਘ ਨੂੰ ਨਾਲ਼ ਲਈ ਗੋਹੇ ਦੇ ਢੇਰਾਂ ਨੂੰ ਮਿੱਧਦਾ ਹੋਇਆ ਸ਼ਾਮਲਾਟ ਵਿਚ ਪਹੁੰਚ ਗਿਆ। ਉਨ੍ਹਾਂ ਨੂੰ ਦੇਖ ਕੇ ਲੋਕਾਂ ਦੀ ਭੀੜ ਵਿਚ ਕੁਛ ਹਲਚਲ ਹੋਈ। ਬਚਿੰਤ ਸਿੰਘ ਅਤੇ ਜਗਤ ਸਿੰਘ ਦੌੜ ਕੇ ਗਾਹਾਂ ਲੰਘ ਗਏ।

ਬਚਿੰਤ ਸਿੰਘ ਨੇ ਕਰਤਾਰ ਦਾ ਸਿਰ ਚੁੱਕ ਕੇ ਆਪਣੇ ਪੱਟਾਂ 'ਤੇ ਰੱਖ ਲਿਆ। ਉਸ ਦੇ ਕੰਨ, ਗੱਲ੍ਹਾਂ ਮੂੰਹ ਅਤੇ ਠੋਡੀ ਲਹੂ ਨਾਲ਼ ਲੱਥ ਪੱਥ ਹੋਏ ਪਏ ਸਨ। ਬਚਿੰਤ ਸਿੰਘ ਨੇ ਉਸ ਨੂੰ ਬੁਲਾਇਆ ਤਾਂ ਕਰਤਾਰ ਨੇ ਜ਼ੋਰ ਲਾ ਕੇ ਆਪਣੀਆਂ ਅੱਖਾਂ ਖੋਹਲੀਆਂ ਅਤੇ ਡੌਰ ਭੌਰ ਹੋਏ ਨੇ ਉਨ੍ਹਾਂ ਦੋਵਾਂ ਵੱਲ ਦੇਖਿਆ। ਬਚਿੰਤ ਸਿੰਘ ਦੇ ਅੰਦਰ ਉਬਾਲ ਜਿਹਾ ਉਠਿਆ। ਜਗਤ ਸਿੰਘ ਤਾਂ ਜਿਵੇਂ ਆਪਣੇ ਆਪ ਨੂੰ ਭੁੱਲ ਹੀ ਗਿਆ। ਕਰਤਾਰ ਨੇ ਦੋਨਾਂ ਵੱਲ ਦੇਖਦਿਆਂ ਬਹੁਤ ਕਮਜ਼ੋਰ ਅਵਾਜ਼ ਵਿਚ ਕਿਹਾ, "ਪਿਆਰੂ ਅਤੇ ਠਾਕਰ ਨੇ ਘੇਰ ਕੇ ਮਾਰਿਆ ਹੈ।" ਫਿਰ ਉਹ ਸਖ਼ਤ ਅਵਾਜ਼ ਵਿਚ ਬੋਲਿਆ, "ਜੇ ਮੈਂ ਬਚ ਗਿਆ ਤਾਂ ਇਕ ਇਕ ਦੀ ਛਾਤੀ ਤੇ ਬੈਠ ਕੇ ਬਦਲਾ ਲਊਂਗਾ। ਅਗਰ ਮਰ ਗਿਆ..."

ਕਰਤਾਰ ਦੇ ਇਹ ਲਫ਼ਜ ਸੁਣ ਕੇ ਬਚਿੰਤ ਸਿੰਘ ਦਾ ਬੜੀ ਮੁਸ਼ਕਲ ਨਾਲ਼ ਬਣਾ ਕੇ ਰੱਖਿਆ ਹੌਸਲਾ ਟੁੱਟ ਗਿਆ। ਲਹੂ ਲੁਹਾਨ ਹੋਇਆ ਕਰਤਾਰ ਜਿਵੇਂ ਆਖਰੀ ਵਸੀਅਤ ਬਣਾ ਰਿਹਾ ਹੋਵੇ।

"ਅੱਜ ਇਥੋਂ ਜਾਂ ਸਾਡੀਆਂ ਲਾਸ਼ਾਂ ਉੱਠਣਗੀਆਂ ਜਾਂ ਉਹਨਾਂ ਦੀਆਂ।" ਬਚਿੰਤ ਸਿੰਘ ਨੇ ਬਚਨ ਤੋਂ ਕਿਰਪਾਨ ਲੈ ਲਈ। ਜਗਤ ਸਿੰਘ, ਨੱਥਾ ਸਿੰਘ ਕੇ ਤਬੇਲੇ ਵੱਲ ਨੂੰ ਦੌੜ ਗਿਆ ਅਤੇ ਕੰਧ ਉੱਪਰ ਚੜ੍ਹਨ ਲੱਗਾ। ਬਚਿੰਤ ਸਿੰਘ ਨੇ ਉਸ ਦੀ ਬਾਂਹ ਫੜ ਕੇ ਉਸ ਨੂੰ ਥੱਲੇ ਘਸੀਟ ਲਿਆ। ਉਹ ਤਬੇਲੇ ਦੇ ਫਾਟਕ ਮੋਹਰੇ ਖੜ੍ਹੇ ਹੋ ਕੇ ਉਹਨਾਂ ਨੂੰ ਲਲਕਾਰਨ ਲੱਗੇ।

ਨੱਥਾ ਸਿੰਘ ਦੀ ਮਾਂ ਅਤੇ ਠਾਕਰ, ਪਿਆਰੂ, ਰਾਜੂ ਅਤੇ ਬੀਰ ਦੀ ਦਾਦੀ ਠਾਕਰੀ ਨੂੰ ਜਦ ਲੜਾਈ ਦਾ ਪਤਾ ਲੱਗਾ ਤਾਂ ਉਹ ਖੂੰਡੀ ਫੜੀ 'ਤੇ ਵਿਰਲਾਪ ਕਰਦੀ ਤਬੇਲੇ ਨੂੰ ਆ ਗਈ। ਉਸ ਦਾ ਸਾਰਾ ਸਰੀਰ ਕੰਬ ਰਿਹਾ ਸੀ। ਚੇਹਰੇ ਦੀਆਂ ਝੁਰੜੀਆਂ ਰੋ ਰੋ ਕੇ ਗਿੱਲੀਆਂ ਹੋ ਗਈਆਂ ਸਨ। ਜਗਤ ਸਿੰਘ ਨੇ ਉਸ ਨੂੰ ਦੇਖਿਆ, ਪਰ ਉਸ ਨੂੰ ਕੁੱਝ ਕਹਿਣ ਦੀ ਬਜਾਏ ਉਸ ਦੇ ਰਾਹ 'ਚੋਂ ਪਰੇ ਹੁੰਦਾ ਬੋਲਿਆ, "ਜਾ ਮਾਈ, ਅੰਦਰ ਚਲੀ ਜਾ! ਤੇਰੇ ਪੁੱਤਾਂ ਤੇ ਪੋਤਿਆਂ ਨੇ ਕਰਤਾਰ ਦਾ ਖ਼ੂਨ ਕੀਤਾ ਹੈ। ਉਹਨਾਂ ਨੂੰ ਇਹ ਕਹਿ ਦੇ ਕਿ ਜੇ ਜੱਟ ਦੀ ਔਲਾਦ ਹਨ ਤਾਂ ਬਾਹਰ ਆ ਕੇ ਮਰਦਾਂ ਵਾਂਗ ਲੜਨ। ਜੇ ਕਿਸੇ ਕੰਮੀ ਦੀ ਔਲਾਦ ਹਨ ਤਾਂ ਮੈਂ ਉਹਨਾਂ ਨੂੰ ਕੁੱਤੇ ਦੀ ਮੌਤ ਮਾਰੂੰਗਾ।"

ਉਹ ਰੋਂਦੀ ਹੋਈ ਬੋਲੀ, ਪੁੱਤੋ, ਲੜੋ ਨਾ। ਮੈਨੂੰ ਬੁੜੀ ਨੂੰ ਮਾਰ ਕੇ ਆਪਣਾ ਗੁੱਸਾ ਠੰਡਾ ਕਰ ਲਉ।" ਉਹ ਬਚਿੰਤ ਸਿੰਘ ਦੇ ਪੈਰਾਂ ਵੱਲ ਨੂੰ ਝੁਕ ਗਈ।

"ਨਾ ਮਾਈ, ਤੂੰ ਇਹ ਕੀ ਕਰ ਰਹੀ ਆਂ? ਤੂੰ ਸਾਡੀ ਮਾਂ ਦੇ ਸਮਾਨ ਹੈ। ਜਾ, ਅੰਦਰ ਜਾ ਕੇ ਆਪਣੇ ਪੁੱਤਾਂ ਤੇ ਪੋਤਿਆਂ ਨੂੰ ਬਾਹਰ ਭੇਜ।"

ਮਾਈ ਤਬੇਲੇ ਦੇ ਬੰਦ ਫਾਟਕ ਦੇ ਬਾਹਰ ਬੈਠ ਕੇ ਹਾਕਾਂ ਮਾਰਨ ਲੱਗੀ, "ਵੇ ਪੁੱਤਰੋ, ਬਾਹਰ ਨਾ ਨਿਕਲਿਓ। ਬੂਹਾ ਨਾ ਖੋਲਿਓ। ਉਹ ਬੂਹੇ ਨਾਲ਼ ਪਿੱਠ ਲਾ ਕੇ ਬੈਠ ਗਈ। ਡਰ ਦੇ ਮਾਰੇ ਉਸ ਦੀ ਘਿੱਗੀ ਬੱਝ ਗਈ ਸੀ।

ਇਕੱਠੇ ਹੋਏ ਲੋਕ ਕਾਫੀ ਦੂਰ ਹੱਟ ਕੇ ਖੜ੍ਹੇ ਸਨ। ਕਿਸੇ ਵਿਚ ਐਨਾ ਹੌਸਲਾ ਨਹੀਂ ਸੀ ਕਿ ਨੇੜੇ ਜਾ ਕੇ ਉਹਨਾਂ ਨੂੰ ਸਮਝਾ ਸਕਣ।

ਬਚਿੰਤ ਸਿੰਘ ਨੇ ਗੁੱਸੇ ਵਿਚ ਵੀ ਹੋਸ਼ ਨਹੀਂ ਗੁਆਏ ਸਨ। ਉਹ ਆਪਣੇ ਹੱਥ ਵਿਚ ਕਿਰਪਾਨ ਦੇਖ ਕੇ ਸੋਚਣ ਲੱਗਾ ਕਿ ਜੇ ਉਹ ਵੀ ਲੜਾਈ ਵਿਚ ਫਸ ਗਿਆ ਤਾਂ ਮੁਕੱਦਮਾ ਕੌਣ ਲੜੇਗਾ। ਇਹਨਾਂ ਤੋਂ ਬਾਅਦ ਵਿਚ ਬਦਲਾ ਕੌਣ ਲਵੇਗਾ! ਉਸ ਨੂੰ ਆਪਣੇ ਗੁੱਸੇ ਤੇ ਨਫ਼ਰਤ ਨੂੰ ਪੱਥਰ ਬਣਾ ਕੇ ਸੀਨੇ ਵਿਚ ਛੁਪਾ ਲੈਣਾ ਚਾਹੀਦਾ, ਤਾਂ ਕਿ ਉਸ ਨੂੰ ਹਮੇਸ਼ਾਂ ਯਾਦ ਰਹੇ ਕਿ ਉਹਨਾਂ ਤੋਂ ਬਦਲਾ ਲੈਣਾ ਹੈ। ਬਚਿੰਤ ਸਿੰਘ ਨੇ ਆਪਣੀ ਕਿਰਪਾਨ ਬਚਨ ਨੂੰ ਦੇ ਦਿੱਤੀ, ਤਹਿਮਤ ਨੂੰ ਢਿੱਲਾ ਛੱਡ ਅਤੇ ਕੁੜਤੇ ਦੀਆਂ ਬਾਹਾਂ ਥੱਲੇ ਨੂੰ ਕਰਕੇ, ਜਰਾ ਪਿੱਛੇ ਹੋ ਕੇ ਖੜ੍ਹਾ ਹੋ ਗਿਆ ਜਿਵੇਂ ਇਸ ਝਗੜੇ ਨਾਲ਼ ਉਸ ਦਾ ਕੋਈ ਸਬੰਧ ਨਹੀਂ ਹੈ।

ਜਗਤ ਸਿੰਘ ਦੀਆਂ ਗਾਲ਼ਾਂ, ਠਾਕਰ, ਰਾਜੂ ਅਤੇ ਪਿਆਰੂ ਦੇ ਆਤਮ-ਸਨਮਾਨ 'ਤੇ ਹਥੌੜੇ ਦਾ ਕੰਮ ਕਰ ਰਹੀਆਂ ਸਨ।

"ਜਦ ਗਿਆਰਾਂ ਸਾਲ ਪਹਿਲਾਂ ਝਗੜਾ ਹੋਇਆ ਸੀ, ਜੇ ਉਸ ਸਮੇਂ ਆਖਰੀ ਫੈਸਲਾ ਕਰ ਲਿਆ ਹੁੰਦਾ ਤਾਂ ਪਿਛਲੇ ਸਾਲ ਸਾਡੀ ਫਸਲ ਨੂੰ ਅੱਗ ਨਾ ਲੱਗਦੀ। ਅੱਜ ਸ਼ਾਮਲਾਟ ਵਿਚ ਕਰਤਾਰ ਇਸ ਤਰ੍ਹਾਂ ਨਾ ਆਉਂਦਾ। ਅੱਜ ਫੈਸਲਾ ਹੋ ਹੀ ਜਾਏ। ਚਲੋ ਪਿਆਰੂ ਤੇ ਰਾਜੂ, ਤਿਆਰ ਹੋ ਜਾਉ! ਮੜ੍ਹਾਸਾ ਬੰਨ੍ਹ ਲਉ।" ਠਾਕਰ ਨੇ ਆਪਣੇ ਹੱਥ ਦੇ ਬਰਛੇ ਨੂੰ ਦੇਖਦੇ ਹੋਏ ਕਿਹਾ। ਉਹਨਾਂ ਦਾ ਪਿਉ ਨੱਥਾ ਸਿੰਘ ਉਨ੍ਹਾਂ ਨੂੰ ਰੋਕ ਰਿਹਾ ਸੀ। ਉਹ ਉਸ ਅਵਸਥਾ ਵਿਚ ਪਹੁੰਚ ਚੁੱਕਾ ਸੀ, ਜਿੱਥੇ ਇਸ ਸੰਸਾਰ ਦੀ ਹਰ ਚੀਜ਼ ਨਾਲ਼ ਬਹੁਤ ਮੋਹ ਹੋ ਜਾਂਦਾ ਹੈ। ਹਾਦਸੇ, ਖੁਰਦਰੀਆਂ ਅਤੇ ਅੱਖੜ ਤਬੀਅਤਾਂ ਨੂੰ ਵੀ ਨਰਮ ਕਰ ਦਿੰਦੀਆਂ ਹਨ।

"ਇੱਜ਼ਤ ਗਈ ਤਾਂ ਸਭ ਕੁੱਝ ਗਿਆ। ਇਸ ਦੇਹ ਨੇ ਆਖਰ ਇਕ ਦਿਨ ਮਿੱਟੀ ਵਿਚ ਰਲਣਾ ਹੀ ਹੈ।" ਪਿਆਰੂ ਨੇ ਕਿਰਪਾਨ ਦੀ ਧਾਰ ਨੂੰ ਦੇਖਦੇ ਹੋਏ ਕਿਹਾ।

ਬਾਹਰ ਜਗਤ ਸਿੰਘ ਨੇ ਉਹਨਾਂ ਨੂੰ ਗਾਲ਼ ਕੱਢੀ। "ਤੁਹਾਨੂੰ ਜੰਮਣ ਵਾਲੀ ਨੂੰ ਸੱਥ ਵਿਚ ਕੰਮੀਆਂ ਦੇ ਸਾਹਮਣੇ ਨੰਗੀ ਨਚਵਾਊਂਗਾ।"

“ਕੀ ਤੂੰ ਅਜੇ ਵੀ ਨਹੀਂ ਜਾਣ ਦੇਵੇਂਗਾ?” ਠਾਕਰ ਅਤੇ ਪਿਆਰੂ ਨੇ ਆਪਣੇ ਪਿਉ ਨੂੰ ਕਿਹਾ। ਉਹ ਦੌੜ ਕੇ ਖਿੜਕੀ ਵੱਲ ਨੂੰ ਹੋਏ, ਤਾਂ ਕਿ ਇਹ ਦੇਖ ਸਕਣ ਕਿ ਜਗਤ ਸਿੰਘ ਦੇ ਨਾਲ਼ ਹੋਰ ਕੌਣ-ਕੌਣ ਹੈ।

ਉਹਨਾਂ ਨੇ ਦੂਰ, ਬੜੇ ਰਾਹ ’ਤੇ ਆਪਣੇ ਛੋਟੇ ਭਰਾ ਦਰਸ਼ਨ ਨੂੰ ਸਿਰ ’ਤੇ ਚਾਰੇ ਦੀ ਪੰਡ ਚੁੱਕੀ ਆਉਂਦਾ ਦੇਖਿਆ। ਹੁਣ ਤੱਕ ਉਨ੍ਹਾਂ ਨੂੰ ਦਰਸ਼ਨ ਦਾ ਖਿਆਲ ਹੀ ਨਹੀਂ ਸੀ ਆਇਆ। ਦਰਸ਼ਨ ਪੰਦਰਾਂ-ਸੋਲ਼ਾਂ ਸਾਲਾਂ ਦਾ ਅਜੇ ਚੜ੍ਹਦੀ ਜੁਆਨੀ ਵਿਚ ਸੀ। ਉਸ ਦੇ ਮੁੱਛ ਫੁੱਟ ਰਹੀ ਸੀ ਅਤੇ ਉਸ ’ਤੇ ਦਿਨੋਂ ਦਿਨ ਨਿਖਾਰ ਆ ਰਿਹਾ ਸੀ।

“ਬਾਪੂ, ਉਹਨਾਂ ਨੇ ਦਰਸ਼ਨ ਨੂੰ ਘੇਰ ਲੈਣਾ ਹੈ। ਉਹ ਚਾਰੇ ਦੀ ਪੰਡ ਲਈ ਤਬੇਲੇ ਵੱਲ ਨੂੰ ਆ ਰਿਹਾ ਹੈ।”

ਦਰਸ਼ਨ ਨੂੰ ਸ਼ਾਮਲਾਟ ਵੱਲ ਨੂੰ ਮੁੜਦਾ ਦੇਖ ਕੇ ਠਾਕਰ ਫਾਟਕ ਵੱਲ ਨੂੰ ਵਧਿਆ। ਪਿਆਰੂ ਤੇ ਰਾਜੂ ਉਸ ਦੇ ਪਿੱਛੇ ਦੌੜੇ। ਨੱਥਾ ਸਿੰਘ ਵੀ ਆਪਣੀ ਉਮਰ ਭੁੱਲ ਗਿਆ ਅਤੇ ਗੰਡਾਸੀ ਚੁੱਕ ਕੇ ਉਹਨਾਂ ਦੇ ਪਿੱਛੇ ਦੌੜਿਆ। ਜਗਤ ਸਿੰਘ ਉਹਨਾਂ ਨੂੰ ਬਾਹਰ ਨਿਕਲਦਾ ਦੇਖ ਕੇ ਜੱਗੂ ਅਤੇ ਜਾਗਰ ਨੂੰ ਹਾਕਾਂ ਮਾਰਨ ਲੱਗਾ। ਦੂਰ ਖੜ੍ਹੇ ਲੋਕ ਹੋਰ ਵੀ ਪਿੱਛੇ ਹਟ ਗਏ।

ਸੱਤਾਂ ਆਦਮੀਆਂ ਦੀਆਂ ਅਵਾਜ਼ਾਂ ਇਸ ਤਰ੍ਹਾਂ ਗੂੰਜੀਆਂ ਜਿਵੇਂ ਮੌਤ ਨੇ ਆਪ ਹਾਕਾਂ ਮਾਰੀਆਂ ਹੋਣ। ਅੱਖ ਝਮਕਦਿਆਂ ਹੀ ਕਿਰਪਾਨਾਂ ਵੱਜਣ ਲੱਗੀਆਂ। ਗੰਡਾਸੀਆਂ ਅਤੇ ਬਰਛੇ ਵਰ੍ਹਣ ਲੱਗੇ। ਉਹ ਇਕ ਦੂਸਰੇ ਤੇ ਇਸ ਤਰ੍ਹਾਂ ਵਾਰ ਕਰਨ ਲੱਗੇ ਜਿਵੇਂ ਮੱਕੀ ਕੁੱਟ ਰਹੇ ਹੋਣ। ਜਗਤ ਸਿੰਘ ਦੀ ਗੰਡਾਸੀ ਠਾਕਰ ਦੇ ਬਰਛੇ ਵਿਚ ਵੱਜ ਕੇ ਟੁੱਟੀ ਤਾਂ ਇਸ ਤਰ੍ਹਾਂ ਅਵਾਜ਼ ਆਈ ਜਿਵੇਂ ਪਾਣੀ ਵਿਚ ਝੀਂਗਰ ਬੋਲਿਆ ਹੋਵੇ। ਬਚਿੰਤ ਸਿੰਘ ਉਸ ਵੱਲ ਨੂੰ ਵਧਿਆ ਪਰ ਫਿਰ ਰੁਕ ਗਿਆ। ਜਗਤ ਸਿੰਘ ਨੇ ਦੌੜ ਕੇ ਟੁੱਟੀ ਹੋਈ ਗੰਡਾਸੀ ਚੁੱਕਣੀ ਚਾਹੀ, ਪਰ ਇਸ ਤੋਂ ਪਹਿਲਾਂ ਹੀ ਪਿਆਰੂ ਦੀ ਗੰਡਾਸੀ ਉਸ ਦੇ ਸਿਰ ਵਿਚ ਆ ਵੱਜੀ ਅਤੇ ਚਾਦਰ ਦੇ ਮੜ੍ਹਾਸੇ ਨੂੰ ਚੀਰਦੀ ਹੋਈ ਉਸ ਦੇ ਸਿਰ ਤੱਕ ਜਾ ਪਹੁੰਚੀ।

ਕੁੱਝ ਪਲਾਂ ’ਚ ਹੀ ਜਗਤ ਸਿੰਘ ਦੇ ਸਿਰ ਦੇ ਪਿਛਲੇ ਵਾਲ਼ ਲਾਲ ਹੋ ਗਏ। ਜਾਗਰ ਨੇ ਪਿਆਰੂ ਦੇ ਪਿੱਛਿਓਂ ਬਰਛਾ ਮਾਰ ਕੇ ਉਸ ਨੂੰ ਜਮੀਨ ’ਤੇ ਵਿਛਾ ਦਿੱਤਾ। ਦੂਜੇ ਹੀ ਪੱਲ ਠਾਕਰ ਦਾ ਬਰਛਾ ਜਾਗਰ ਦੇ ਮੋਢਿਆਂ ’ਤੇ ਵੱਜਾ ਤੇ ਨਾਲ਼ ਹੀ ਰਾਜੂ ਨੇ ਬਰਛਾ ਉਸ ਦੇ ਸਿਰ ਵਿਚ ਮਾਰਿਆ। ਉਹ ਚੀਕਾਂ ਮਾਰਦਾ ਥੱਲੇ ਡਿੱਗ ਪਿਆ। ਜਗਤ ਸਿੰਘ ਜ਼ੋਰ ਲਾ ਕੇ ਉੱਠਿਆ। ਉਸ ਨੇ ਜੱਗੂ ਤੋਂ ਗੰਡਾਸੀ ਫੜੀ ਅਤੇ ਠਾਕਰ ਦਾ ਸਿਰ ਚੀਰ ਕੇ ਉਸ ਨੂੰ ਢੇਰੀ ਕਰ ਦਿੱਤਾ। ਗੰਡਾਸੀ ਨੂੰ ਲਾਲ ਹੋਈ ਦੇਖ ਕੇ ਉਸ ਨੂੰ ਬੜਾ ਸੰਤੋਖ ਮਹਿਸੂਸ ਹੋਇਆ। ਉਸ ਨੇ ਠਾਕਰ ’ਤੇ ਇਕ ਵਾਰ ਹੋਰ ਕੀਤਾ, ਪਰ ਰਾਜੂ ਨੇ ਉਹਨੂੰ ਆਪਣੇ ਬਰਛੇ ਨਾਲ਼ ਰੋਕ ਲਿਆ ਅਤੇ ਗੰਡਾਸੀ ਦੇ ਹੱਥੇ ਦੇ ਦੋ ਟੁੱਕੜੇ ਹੋ ਗਏ। ਜਗਤ ਸਿੰਘ ਜਾਗਰ ਦੇ ਬਰਛੇ ਨੂੰ ਚੁੱਕਣ ਲਈ ਝੁੱਕਿਆ ਤਾਂ ਰਾਜੂ ਨੇ ਬਰਛਾ ਪੂਰੇ ਜ਼ੋਰ ਨਾਲ਼ ਘੁਮਾ ਕੇ ਜਗਤ ਸਿੰਘ ’ਤੇ ਵਾਰ ਕਰ ਦਿੱਤਾ। ਜਗਤ ਸਿੰਘ ਜਮੀਨ ’ਤੇ ਢਹਿ ਢੇਰੀ ਹੋ ਗਿਆ ਤੇ ਦਰਦ ਨਾਲ਼ ਤੜਫਣ ਲੱਗਾ। ਉਸ ਨੇ ਹੱਥ ਵਧਾ ਕੇ ਟੁੱਟਾ ਹੋਇਆ ਬਰਛਾ ਚੁੱਕਿਆ ਤੇ ਪੂਰੇ ਜ਼ੋਰ ਨਾਲ਼ ਘੁਮਾ ਕੇ ਰਾਜੂ ਵੱਲ ਨੂੰ ਸਿੱਟ ਦਿੱਤਾ। ਬਰਛਾ ਸਿੱਧਾ ਜਾ ਕੇ ਰਾਜੂ ਦੇ ਪੱਟ ਵਿਚ ਵੱਜਾ ਤੇ ਉਹ ਥਾਂ ਹੀ ਡਿੱਗ ਪਿਆ।

ਛੇ ਜਣਿਆਂ ਨੂੰ ਖੂਨ ਵਿਚ ਲੱਥ ਪੱਥ ਦੇਖ ਕੇ ਲੋਕਾਂ ਦੇ ਹੌਸਲੇ ਢਹਿ ਗਏ। ਗੁੱਸੇ ਦੀ ਥਾਂ ਹੁਣ ਡਰ ਨੇ ਲੈ ਲਈ ਸੀ। ਲੜਾਈ ਪੰਜ ਮਿੰਟਾਂ ਤੋਂ ਵੀ ਘੱਟ ਸਮੇਂ ਵਿਚ ਮੁੱਕ ਗਈ ਸੀ। ਪਰ ਇਸ ਨੇ ਸਭ ਦੇ ਸਾਹ ਸੂਤ ਲਏ ਸਨ। ਜਗਤ ਸਿੰਘ ਇਕ ਪਾਸੇ ਪਿਆ ਮਰ ਰਹੇ ਝੋਟੇ ਵਾਂਗ ਅੱਡੀਆਂ ਰਗੜ ਰਿਹਾ ਸੀ। ਜਾਗਰ, ਪਿਆਰੂ ਅਤੇ ਠਾਕਰ ਦੇ ਅਧਖੁੱਲੇ ਮੂੰਹ ਜਿਵੇਂ ਧਰਤੀ ਨੂੰ ਚੁੰਮ ਰਹੇ ਹੋਣ। ਉਹਨਾਂ ਦੇ ਸਰੀਰਾਂ ’ਚੋਂ ਗਰਮ ਖੂਨ ਵਹਿ ਕੇ ਜਮੀਨ ਨੂੰ ਸਿੰਜ ਰਿਹਾ ਸੀ। ਸ਼ਾਮਲਾਟ ਵਿਚ ਅੱਧਮਰੇ ਲੋਕ, ਚੀਕਾਂ, ਖੂਨ ਨਾਲ਼ ਲਿਬੜੇ ਹਥਿਆਰ ਅਤੇ ਮੱਖੀਆਂ ਦਾ ਬਹੁਤ ਬੜਾ ਹਜੂਮ ਸੀ ਜੋ ਗੋਹੇ ਦੇ ਢੇਰ ਤੋਂ ਉੱਠ ਕੇ ਉਥੇ ਇਕੱਠੀਆਂ ਹੋ ਗਈਆਂ ਸਨ।

“ਪਾਂਈ!” ਜਗਤ ਸਿੰਘ ਦੀ ਕਮਜ਼ੋਰ ਅਵਾਜ਼ ਆਈ।

“ਪਾਂਈਂ!” ਠਾਕਰ ਤੜਫਦਾ ਹੋਇਆ ਤਰਲੇ ਕਰਨ ਲੱਗਾ।

ਕੁੱਝ ਮਿੰਟ ਪਹਿਲਾਂ ਉਹ ਨਗਾਰੇ ਦੀ ਤਰ੍ਹਾਂ ਗਰਜ ਰਹੇ ਸਨ ਪਰ ਹੁਣ ਪਾਣੀ ਵੀ ਠੀਕ ਤਰ੍ਹਾਂ ਨਹੀਂ ਮੰਗ ਸਕਦੇ ਸਨ। ਜਗਤ ਸਿੰਘ ਨੇ ਖਰਰ-ਖਰਰ ਦੀ ਅਵਾਜ਼ ਕਰਦਿਆਂ, ਪਾਣੀ, ਮਸੀਂ ਸੰਘ ਤੋਂ ਥੱਲੇ ਉਤਾਰਿਆ।

ਥੋੜ੍ਹੀ ਦੇਰ ਬਾਅਦ ਹੀ ਦੋਨਾਂ ਘਰਾਂ ਦੀਆਂ ਔਰਤਾਂ ਰੋਂਦੀਆਂ, ਪਿੱਟਦੀਆਂ ਅਤੇ ਵਿਰਲਾਪ ਕਰਦੀਆਂ ਉਥੇ ਆ ਗਈਆਂ। ਦੁੱਖ ਦੀ ਸ਼ਿਦਤ ਨੇ ਉਹਨਾਂ ਦੇ ਅੰਦਰ ਦੀ ਨਫ਼ਰਤ ਨੂੰ ਦਬਾ ਦਿੱਤਾ ਸੀ ਅਤੇ ਉਹ ਇਕ ਦੂਸਰੇ ਨੂੰ ਗਾਲ਼ਾਂ ਕੱਢਣ ਦੀ ਬਜਾਏ ਆਪੋ ਆਪਣਿਆਂ ਨੂੰ ਰੋ ਰਹੀਆਂ ਸਨ।

ਜਗਤ ਸਿੰਘ ਦੀ ਪਤਨੀ ਅਤੇ ਕਰਤਾਰ ਦੀ ਮਾਂ ਜਸਵੰਤ ਕੌਰ ਦੂਰ ਤੋਂ ਹੀ ਛਾਤੀ ਪਿੱਟਦੀ ਆਈ। ਆਪਣੇ ਪਤੀ ਅਤੇ ਪੁੱਤਰ ਨੂੰ ਲਹੂ ਨਾਲ਼ ਲੱਥ ਪੱਥ ਦੇਖ ਕੇ ਵਿਰਲਾਪ ਕਰਦੀ ਹੋਈ, ਜ਼ੋਰ ਜ਼ੋਰ ਨਾਲ਼ ਆਪਣੇ ਵਾਲ਼ ਪੱਟਣ ਲੱਗੀ। ਉਹਨੂੰ ਦੇਖ ਕੇ, ਆਪਣੇ ਜ਼ਖ਼ਮੀ ਪੁੱਤਾਂ ਦੇ ਮੂੰਹ ਵਿਚ ਪਾਣੀ ਪਾਉਂਦਾ ਹੋਇਆ ਨੱਥਾ ਸਿੰਘ ਸਿੱਧਾ ਖੜ੍ਹਾ ਹੋ ਗਿਆ।

“ਇਹੀ ਕਮਜ਼ਾਤ ਇਸ ਸਾਰੇ ਫ਼ਸਾਦ ਦੀ ਜੜ੍ਹ ਆ। ਇਹਦੇ ਕਰਕੇ ਹੀ ਅੱਜ ਦੂਜੀ ਵਾਰ ਖੂਨ ਹੋਏ ਹਨ।” ਸੋਚਦਾ ਸੋਚਦਾ ਨੱਥਾ ਸਿੰਘ ਗੁੱਸੇ ਨਾਲ਼ ਪਾਗਲ ਹੋ ਗਿਆ। ਉਹ ਆਪਣੀ ਕਿਰਪਾਨ ਚੁੱਕ ਕੇ ਜਸਵੰਤ ਕੌਰ ਨੂੰ ਬਹੁਤ ਗੰਦੀਆਂ ਗਾਲ਼ਾਂ ਕੱਢਦਾ, ਉਹਦੀ ਵੱਲ ਨੂੰ ਦੌੜਿਆ, “ਏਸ ਕੰਜਰੀ ਨੂੰ ਮੈਂ ਲੱਤਾਂ ਤੋਂ ਚੀਰ ਕੇ ਦੋ ਟੋਟੇ ਕਰ ਦੇਣੇ ਹਨ। ਇਹਦੀ ਬੋਟੀ ਬੋਟੀ ਕਰ ਕੇ ਕੁੱਤਿਆਂ ਤੇ ਕਾਵਾਂ ਨੂੰ ਖਲਾਊਂਗਾ।”

“ਪਾਗਲ ਹੋ ਗਿਆਂ?” ਨੱਥਾ ਸਿੰਘ ਦੇ ਚਾਚੇ ਦੇ ਮੁੰਡੇ ਭਗਵਾਨ ਸਿੰਘ ਨੇ ਉਸ ਨੂੰ ਕਲਾਵੇ ਵਿਚ ਲੈਂਦਿਆਂ ਰੋਕਿਆ। ਛੱਡ ਦੇ ਮੈਨੂੰ, ਭਗਵਾਨ ਸਿੰਹਾ। ਅੱਜ ਮੈਨੂੰ ਇਸ ਦੋ-ਮੂੰਹੀ ਸੱਪਣੀ ਦਾ ਖੂਨ ਕਰਨ ਦੇ।” ਨੱਥਾ ਸਿੰਘ ਆਪਣੇ ਆਪ ਨੂੰ ਛੁਡਾਉਣ ਲਈ ਹੱਥ ਪੈਰ ਮਾਰਦਾ ਬੋਲਿਆ।

ਭਗਵਾਨ ਸਿੰਘ ਅਤੇ ਕੁੱਝ ਹੋਰ ਬੰਦਿਆਂ ਨੇ ਨੱਥਾ ਸਿੰਘ ਤੋਂ ਕਿਰਪਾਨ ਖੋਹ ਲਈ ਤੇ ਉਸ ਨੂੰ ਘਸੀਟ ਕੇ ਦੂਰ ਲੈ ਗਏ। ਨੱਥਾ ਸਿੰਘ ਦੀਆਂ ਗਾਲ਼ਾਂ ਸੁਣ ਕੇ ਬਚਿੰਤ ਸਿੰਘ ਵੀ ਭੜਕ ਉਠਿਆ। ਉਸ ਨੇ ਬਚਨ ਦੇ ਹੱਥੋਂ ਤਲਵਾਰ ਫੜ ਲਈ ਅਤੇ ਉਸ ਨੂੰ ਹਵਾ 'ਚ ਘੁਮਾਉਂਦਾ ਨੱਥਾ ਸਿੰਘ ਵੱਲ ਨੂੰ ਦੌੜਿਆ। ਮੇਲਾ ਸਿੰਘ ਅਤੇ ਸਰਦਾਰਾ ਸਿੰਘ ਨੇ ਉਸ ਨੂੰ ਫੜ ਲਿਆ ਤੇ ਮੋੜ ਕੇ ਪਿੱਛੇ ਨੂੰ ਲੈ ਗਏ। ਮੇਲਾ ਸਿੰਘ ਹਫਿਆ ਹੋਇਆ ਬੋਲਿਆ, "ਬਚਿੰਤ ਸਿੰਹਾ, ਤੂੰ ਪਾਗਲ ਤਾਂ ਨਹੀਂ ਹੋ ਗਿਆ? ਬਹੁਤ ਲੜ ਲਿਆ। ਹੁਣ ਜ਼ਖ਼ਮੀਆਂ ਦੀ ਸੁੱਧ ਲੈ। ਉਹਨਾਂ ਨੂੰ ਹਸਪਤਾਲ ਵੀ ਪਹੁੰਚਾਉਣਾ ਹੈ।"

ਕੁੱਝ ਪਲਾਂ ਬਾਅਦ ਤਨਾਅ ਘੱਟ ਗਿਆ ਅਤੇ ਇਕ ਵਾਰ ਫਿਰ ਜ਼ਖ਼ਮੀਆਂ ਦੀ ਕੁਰਲਾਹਟ ਵਾਤਾਵਰਣ 'ਤੇ ਛਾ ਗਈ। ਦੋਨਾਂ ਧਿਰਾਂ ਦਾ ਧਿਆਨ ਆਪਣੇ ਆਪਣੇ ਜ਼ਖ਼ਮੀਆਂ ਵੱਲ ਹੋ ਗਿਆ। ਗੁੱਸੇ ਅਤੇ ਲੜਾਈ ਦੀ ਗਰਮੀ ਦੀ ਥਾਂ ਹੁਣ ਡਰ ਨੇ ਲੈ ਲਈ ਸੀ।

ਉਹ ਆਪਣੇ ਆਪਣੇ ਜ਼ਖ਼ਮੀਆਂ ਨੂੰ ਹਸਪਤਾਲ ਲਿਜਾਣ ਦੀਆਂ ਤਿਆਰੀਆਂ ਕਰਨ ਲੱਗੇ। ਉਹਨਾਂ ਦੇ ਜਖਮਾਂ 'ਤੇ ਸ਼ਰਾਬ ਵਿਚ ਭਿਉਂ ਕੇ ਲੋਗੜ ਬੰਨ੍ਹ ਦਿੱਤਾ ਗਿਆ ਤਾਂ ਕਿ ਖ਼ੂਨ ਜ਼ਿਆਦਾ ਨਾ ਵਹੇ।

ਛੇਤੀ ਹੀ ਬਚਿੰਤ ਸਿੰਘ ਦਾ ਗੱਡਾ ਆ ਗਿਆ। ਗੱਡੇ 'ਤੇ ਖੇਸ ਤਾਣ ਕੇ ਛੱਤ ਬਣਾ ਲਈ ਗਈ ਸੀ। ਥੱਲੇ ਪੁਰਾਣੀਆਂ ਰਜਾਈਆਂ, ਉਪਰ ਪਰਾਲੀ ਅਤੇ ਖੇਸ ਵਿਛਾਏ ਹੋਏ ਸਨ। ਗੱਡੇ ਦੇ ਇਕ ਪਾਸੇ ਪਾਣੀ ਦਾ ਘੜਾ ਪਿਆ ਸੀ। ਬਚਿੰਤ ਸਿੰਘ ਨੇ ਦੋ ਆਦਮੀਆਂ ਦੀ ਮਦਦ ਨਾਲ਼ ਕਰਤਾਰ, ਜਗਤ ਸਿੰਘ ਅਤੇ ਜਾਗਰ ਨੂੰ ਗੱਡੇ 'ਤੇ ਪਾਇਆ। ਜਸਵੰਤ ਕੌਰ ਵੀ ਗੱਡੇ 'ਤੇ ਬੈਠ ਗਈ। ਬਚਨ ਗੱਡਾ ਹੱਕਣ ਲੱਗਾ। ਬਚਿੰਤ ਸਿੰਘ ਨੇ ਮੋਹਰੇ ਹੋ ਕੇ ਬਲਦਾਂ ਦੀ ਜੋੜੀ ਦੇ ਗਲਾਂ 'ਚੋਂ ਘੁੰਗਰੂਆਂ ਦੇ ਪਟੇ ਲਾਹ ਲਏ। ਉਹਨਾਂ ਨਾਲ਼ ਮੁਹੱਲੇ ਦੇ ਪੰਜ-ਛੇ ਆਦਮੀ ਗੱਡੇ ਦੇ ਪਿੱਛੇ-ਪਿੱਛੇ ਸ਼ਹਿਰ ਦੇ ਹਸਪਤਾਲ ਨੂੰ ਤੁਰ ਪਏ।

ਥੋੜੇ ਚਿਰ ਬਾਅਦ ਨੱਥਾ ਸਿੰਘ ਕਾ ਗੱਡਾ ਵੀ ਤਬੇਲੇ ਦੇ ਬਾਹਰ ਆ ਗਿਆ। ਪਿਆਰੂ, ਰਾਜੂ ਅਤੇ ਠਾਕਰ ਨੂੰ ਗੱਡੇ 'ਤੇ ਪਾ ਕੇ ਬਚਿੰਤ ਸਿੰਘ ਹੋਰਾਂ ਦੇ ਗੱਡੇ ਦੇ ਪਿੱਛੇ ਪਿੱਛੇ ਹੱਕ ਦਿੱਤਾ। ਦੋਹਾਂ ਗੱਡਿਆਂ ਦੇ ਥੱਲੇ ਲਹੂ ਤੇ ਪਾਣੀ ਦੀਆਂ ਮਿਲ਼ੀਆਂ ਜੁਲ਼ੀਆਂ ਬੂੰਦਾਂ ਡਿੱਗ ਰਹੀਆਂ ਸਨ। ਕਰੀਹ-ਕਰੀਹ ਕਰਦੇ ਦੋਨੋ ਗੱਡੇ ਹੌਲੀ ਹੌਲੀ ਤੁਰੇ ਜਾ ਰਹੇ ਸਨ।

## ਦੋ

ਪਿੰਡ ਵਿਚ ਅਚਾਨਕ ਹੋਏ ਇਸ ਫਸਾਦ ਨੇ ਲੋਕਾਂ ਦੇ ਦਿਮਾਗ ਸੁੰਨ ਕਰ ਦਿੱਤੇ। ਸਾਰੇ ਗੁੰਮਸੁੰਮ, ਘਬਰਾਏ ਤੇ ਸਹਿਮੇ ਹੋਏ ਸਨ। ਪਿੰਡ ਦਾ ਨਿਰੰਤਰ ਜੀਵਨ ਇਕ ਦਮ ਖੜ੍ਹ ਗਿਆ ਸੀ। ਗਲੀਆਂ 'ਚ ਸੁੰਨ ਪਈ ਹੋਈ ਸੀ। ਸਿਰਫ਼ ਕੁੱਝ ਕੁੱਤੇ ਇਕ ਦੂਸਰੇ ਦੇ ਪਿੱਛੇ ਸੁੰਘਦੇ ਹੋਏ ਲੰਘਦੇ, ਕਿਸੇ ਉੱਚੇ ਥਾਂ ਦੇ ਨੇੜੇ ਖੜ੍ਹੇ ਹੋ ਕੇ ਪਿਸ਼ਾਬ ਕਰਦੇ ਤੇ ਅੱਗੇ ਤੁਰ ਪੈਂਦੇ।

ਪਰ ਜਿਉਂ ਜਿਉਂ ਜ਼ਖ਼ਮੀਆਂ ਨਾਲ਼ ਲੱਦੇ ਗੱਡੇ ਪਿੰਡ ਤੋਂ ਦੂਰ ਹੋ ਰਹੇ ਸਨ, ਲੋਕਾਂ ਦੀ ਚੇਤਨਾ ਮੁੜ ਰਹੀ ਸੀ। ਲੜਾਈ ਦੀਆਂ ਕੜ੍ਹੀਆਂ ਉਹਨਾਂ ਦੀ ਸਮਝ ਵਿਚ ਆ ਰਹੀਆਂ ਸਨ। ਕਈ ਤਸਵੀਰਾਂ ਜਿਹਨ ਵਿਚ ਉੱਭਰ ਰਹੀਆਂ ਸਨ।

ਪਿੰਡ ਦੀਆਂ ਬੁੜੀਆਂ ਗਲ਼ੀਆਂ ਦੇ ਖੂੰਜਿਆਂ ਜਾਂ ਘਰਾਂ ਦੇ ਬੂਹਿਆਂ ਮੋਹਰੇ ਖੜ੍ਹੀਆਂ ਲੜਾਈ ਦੀਆਂ ਟੁੱਟੀਆਂ ਕੜੀਆਂ ਨੂੰ ਜੋੜਨ ਦੀ ਕੋਸ਼ਿਸ਼ ਵਿਚ ਟਿੱਪਣੀਆਂ ਕਰ ਰਹੀਆਂ ਸਨ। ਦੋਹਾਂ ਘਰਾਂ ਤੋਂ ਰੋਣ ਦੀਆਂ ਅਵਾਜ਼ਾਂ ਆ ਰਹੀਆਂ ਸਨ। ਇਹ ਅਵਾਜ਼ਾਂ ਸੁਣ ਕੇ ਉਹਨਾਂ ਦੇ ਦਿਲ ਵਿਚ ਹੌਲ ਜਿਹੇ ਪੈਂਦੇ। ਦਿਨ ਦਿਹਾੜੇ ਮੌਤ ਦੇ ਪਰਛਾਵੇਂ ਅੱਖਾਂ ਅੱਗੇ ਮੰਡਰਾਉਂਦੇ ਦਿਸਦੇ। ਉਹ ਜ਼ਖ਼ਮੀਆਂ ਦੇ ਗੁਣ-ਦੋਸ਼ ਇਸ ਤਰ੍ਹਾਂ ਬਿਆਨ ਕਰ ਰਹੀਆਂ ਸਨ, ਜਿਵੇਂ ਉਨ੍ਹਾਂ ਦੇ ਜਿਉਂਦੇ-ਜੀਅ ਮੁੜ ਕੇ ਆਉਣ ਦੀ ਬਹੁਤੀ ਆਸ ਨਾ ਹੋਵੇ।

ਪਿੰਡ ਦੀਆਂ ਬਹੁਤੀਆਂ ਦੁਕਾਨਾਂ ਬੰਦ ਸਨ। ਜਿਹੜੀਆਂ ਖੁੱਲੀਆਂ ਸਨ ਉਥੇ ਵੀ ਸੁੰਨ-ਮਸਾਣ ਸੀ। ਸਿਰਫ਼ ਮੁਨਸ਼ੀ ਬਾਬੂਰਾਮ ਦੀ ਦੁਕਾਨ 'ਤੇ ਕੁਛ ਲੋਕ ਡੂੰਘੀ ਸੋਚ ਵਿਚ ਡੁੱਬੇ ਉਦਾਸ ਬੈਠੇ ਸਨ। ਉਨ੍ਹਾਂ ਨੂੰ ਗੱਲ ਗੱਲ 'ਤੇ ਰੱਬ ਦਾ ਚੇਤਾ ਆ ਰਿਹਾ ਸੀ। ਉਹ ਐਨੇ ਡਰੇ ਹੋਏ ਸਨ ਕਿ ਥੋੜ੍ਹੇ ਜਿਹੇ ਖੜਕੇ ਨਾਲ਼ ਵੀ ਚੌਂਕ ਜਾਂਦੇ।

ਮੁਨਸ਼ੀ ਨੇ ਹੁੱਕਾ ਛੱਡ ਕੇ ਜੇਬ 'ਚੋਂ ਐਨਕ ਕੱਢੀ। ਉਸ 'ਤੇ ਜ਼ੋਰ ਨਾਲ਼ ਫੂਕ ਮਾਰੀ ਤੇ ਧੋਤੀ ਦੇ ਲੜ੍ਹ ਨਾਲ਼ ਸਾਫ਼ ਕੀਤੀ। ਅੱਖਾਂ ਨੂੰ ਦੋਨਾਂ ਹੱਥਾਂ ਨਾਲ਼ ਮਲ਼ਕੇ ਐਨਕ ਲਾਈ ਅਤੇ ਰੱਬ ਨੂੰ ਚੇਤੇ ਕਰਦਾ ਹੋਇਆ ਬੋਲਿਆ, "ਕੱਲ ਰਾਤ ਦੀ ਗੱਲ ਆ। ਮੈਂ ਖੇਤਾਂ ਵੱਲ ਗਿਆ ਸੀ.......ਮੈਨੂੰ ਕਰਤਾਰ ਮਿਲ ਪਿਆ। ਘੋੜੀ 'ਤੇ ਆਉਂਦਾ ਸੀ। ਮੈਂ ਕਿਹਾ...ਕਰਤਾਰ ...ਹੁਣ ਘੋੜੀ ਛੱਡ ਦੇ..ਮੋਟਰ ਸਾਈਕਲ ਲੈ ਲਾ...ਜੈਲਦਾਰ ਦੇ ਬੜੇ ਮੁੰਡੇ ਮਿੰਦਰ ਨੇ ਲੈ ਲਿਆ ਹੈ...ਉਡਦਾ ਫਿਰਦਾ ਹੈ।"

ਮੁਨਸ਼ੀ ਨੇ ਇਕ ਵਾਰ ਫਿਰ ਰੱਬ ਨੂੰ ਚੇਤੇ ਕੀਤਾ ਅਤੇ ਅਵਾਜ਼ ਨੂੰ ਹੌਲੀ ਕਰਦਾ ਬੋਲਿਆ, "ਮੈਨੂੰ ਕਹਿਣ ਲੱਗਾ, ......ਚਾਚਾ, ਮੈਂ ਤਾਂ ਹੁਣ ਲੈ ਆਵਾਂ.......ਤਾਇਆ ਨਹੀਂ ਮੰਨਦਾ.......ਪਰ ਜਿਸ ਦਿਨ ਕਮਾਦ ਦੀ ਫਸਲ ਚੱਕ ਹੋ ਗਈ.......ਤਾਇਆ ਮੰਨੇ ਜਾਂ ਨਾ ਮੰਨੇ.......ਮੈਂ ਮੋਟਰ

ਸਾਈਕਲ ਲੈ ਆਉਣਾ।" ਕਹਿਕੇ ਮੁਨਸ਼ੀ ਬਾਬੂਰਾਮ ਇਕਦਮ ਚੁੱਪ ਹੋ ਗਿਆ। ਫਿਰ ਉਦਾਸ ਜਿਹਾ ਹੋ ਕੇ ਕਹਿਣ ਲੱਗਾ, "ਪਰ.....ਹੁਣ ਰੱਬ ਹੀ ਮਾਲਕ ਹੈ। ਹੈ ਕੋਈ ਭਰੋਸਾ ਜ਼ਿੰਦਗੀ ਦਾ?"

ਫੇਰੂਮਲ ਜ਼ੋਰ ਨਾਲ਼ ਉਬਾਸੀ ਲੈਂਦਾ ਬੋਲਿਆ, "ਕੱਲ ਦਿਨੇ ਨੱਥਾ ਸਿੰਘ ਮੇਰੇ ਕੋਲ਼ ਆਇਆ ਸੀ----ਘਰ ਬਾਰ ਦੀ ਗੱਲ ਚੱਲੀ ਤਾਂ ਕਹਿਣ ਲੱਗਾ ਕਿ ਪਿਆਰੂ ਨੂੰ ਵਲੈਤ ਭੇਜ ਰਿਹਾ ਹਾਂ। ਦੋ ਘੁਮਾ ਜਮੀਨ ਵੇਚ ਦੇਣੀ ਹੈ, ਮੁੰਡਾ ਜ਼ਿਦ ਕਰ ਰਿਹਾ ਹੈ...ਪਰ ਹੋਣੀ ਦੇ ਅੱਗੇ ਕਿਹਦੀ ਪੇਸ਼ ਚਲਦੀ ਹੈ? ਜਿਹੜਾ ਪਿਆਰੂ ਵਲੈਤ ਜਾਣ ਦੀ ਤਿਆਰੀ ਕਰ ਰਿਹਾ ਸੀ...ਹੁਣ...ਫੇਰੂਮਲ ਅੱਗੇ ਕੁਛ ਨਾ ਕਹਿ ਸਕਿਆ ਅਤੇ ਚਿਹਰੇ ਨੂੰ ਦੋਨਾਂ ਹੱਥਾਂ ਨਾਲ਼ ਢੱਕ ਕੇ ਰੱਬ ਨੂੰ ਚੇਤੇ ਕਰਨ ਲੱਗਾ।

ਉਥੇ ਇਕ ਵਾਰ ਫਿਰ ਉਦਾਸੀ ਛਾ ਗਈ। ਸਾਰੇ ਚੁੱਪ ਕਰਕੇ ਬੈਠੇ ਰਹੇ। ਗ਼ਲੀ ਵਿਚ ਮਿਲਖਾ ਸਿੰਘ ਦੀ ਅਵਾਜ਼ ਸੁਣ ਕੇ ਸਾਰੇ ਹੈਰਾਨ ਹੋ ਗਏ। ਮੁਨਸ਼ੀ ਬਹੁਤ ਧਿਆਨ ਨਾਲ ਉਸ ਵੱਲ ਦੇਖਣ ਲੱਗਾ। ਜਦ ਉਹ ਨੇੜੇ ਆ ਗਿਆ ਤਾਂ ਮੁਨਸ਼ੀ ਨੇ ਉਤਸੁਕਤਾ ਨਾਲ਼ ਪੁੱਛਿਆ, "ਚੌਧਰੀ, ਤੂੰ ਸਵੇਰੇ ਹੀ ਕਿਥੇ ਚਲਾ ਗਿਆ ਸੀ?"

"ਇਥੇ ਹੀ ਸੀ.....ਖਰਲਾਂ ਤੱਕ ਗਿਆ ਸੀ।" ਮਿਲਖਾ ਸਿੰਘ ਨੇ ਥੜ੍ਹੇ ਕੋਲ਼ ਜੁੱਤੀ ਝਾੜਦਿਆਂ ਕਿਹਾ।

"ਚੌਧਰੀ, ਅੱਜ ਤਾਂ ਸਵੇਰੇ ਸਵੇਰੇ ਹੀ ਕਹਿਰ ਆ ਗਿਆ। ਨੰਬਰਦਾਰਾਂ ਅਤੇ ਨੀਲੋਵਾਲੀਆਂ ਵਿਚ.......

"ਮੈਨੂੰ ਪਤਾ ਹੈ।" ਕਹਿ ਕੇ ਮਿਲਖਾ ਸਿੰਘ ਨੇ ਉਹਦੀ ਗੱਲ ਵਿਚ ਹੀ ਕੱਟ ਦਿੱਤੀ, ਫਿਰ ਹੈਰਾਨ ਹੁੰਦਾ ਬੋਲਿਆ, "ਇਕ ਗੱਲ ਦੀ ਸਮਝ ਨਹੀਂ ਆਈ......ਬੋਲ - ਵਰਾਲਾ ਤਾਂ ਜਗੀਰਦਾਰਾਂ ਅਤੇ ਮਾਘੇ ਕੇ ਟੱਬਰਾਂ ਵਿਚ ਹੋ ਰਿਹਾ ਸੀ, ਪਰ ਇਹ ਪਟਾਕਾ ਇਧਰ ਕਿਵੇਂ ਫੱਟ ਗਿਆ?"

"ਕਿੰਨੀ ਬੜੀ ਮੂਰਖਤਾ ਹੈ ......ਦਸਾਂ ਪਾਥੀਆਂ ਦੀ ਖਾਤਰ ਛੇ ਬੰਦੇ ਖ਼ੂਨ ਦੀ ਹੋਲੀ ਖੇਡ ਗਏ।" ਫੇਰੂਮਲ ਨੇ ਦੁੱਖ ਅਤੇ ਅਫ਼ਸੋਸ ਪ੍ਰਗਟ ਕਰਦਿਆਂ ਕਿਹਾ।

ਫੇਰੂਮਲ ਦੀ ਗੱਲ ਸਭ ਨੇ ਸੁਣੀ ਪਰ ਚੁੱਪ ਰਹੇ। ਸਭ ਜਾਣਦੇ ਸਨ ਕਿ ਗੱਲ ਦਸਾਂ ਪਾਥੀਆਂ ਦੇ ਢਹਿਣ ਦੀ ਨਹੀਂ ਸੀ। ਪਰ ਫਿਰ ਵੀ ਕਿਸੇ ਨੇ ਗੱਲ ਨੂੰ ਵਿਸਥਾਰ ਨਾਲ਼ ਦੱਸਣ ਦੀ ਜ਼ਰੂਰਤ ਨਹੀਂ ਸਮਝੀ। ਸਗੋਂ ਡਰੇ ਹੋਏ ਚੇਹਰੇ ਉਸੇ ਤਰ੍ਹਾਂ ਇਕ ਦੂਜੇ ਨੂੰ ਘੂਰਦੇ ਰਹੇ।

ਮਿਲਖਾ ਸਿੰਘ ਨੇ ਸਾਰਿਆਂ ਵੱਲ ਦੇਖਿਆ ਅਤੇ ਨਫ਼ਰਤ ਭਰੀ ਅਵਾਜ਼ ਨਾਲ਼ ਉਹਨਾਂ ਦੀ ਅਗਿਆਨਤਾ ਤੇ ਹੈਰਾਨੀ ਜ਼ਾਹਿਰ ਕਰਦਾ ਹੋਇਆ ਬੋਲਿਆ, "ਤੁਸੀਂ ਸਾਰੇ ਪਿੰਡ ਵਿਚ ਅੱਖਾਂ ਤੇ ਕੰਨ ਬੰਦ ਕਰਕੇ ਅਤੇ ਆਪਣੀ ਸਮਝ ਨੂੰ ਜਿੰਦਾ ਲਾ ਕੇ ਰਹਿੰਦੇ ਆਂ।" ਫਿਰ ਉਸ ਨੇ ਫੇਰੂਮਲ ਵੱਲ ਤਿੱਖੀਆਂ ਨਜ਼ਰਾਂ ਨਾਲ਼ ਦੇਖਦਿਆਂ ਕਿਹਾ, "ਲਾਲਾ, ਦਸ ਪਾਥੀਆਂ ਦੇ ਲਈ ਕੋਈ ਕਮੀਣ ਵੀ ਲੜਾਈ ਤਾਂ ਕੀ ਗਾਲ਼ ਵੀ ਨਹੀਂ ਕੱਢਦਾ। ਫਿਰ ਜੱਟ ਦਾ ਦਿਲ ਤਾਂ ਧਰਤੀ ਜਿੱਡਾ ਵੱਡਾ ਹੁੰਦਾ ਹੈ। ਜੋ ਆਦਮੀ ਜਮੀਨ ਨੂੰ ਘੁਮਾਵਾਂ ਦੇ ਹਿਸਾਬ ਮਿਣਦਾ ਹੈ, ਅਨਾਜ ਨੂੰ ਮਣਾਂ ਦੇ ਹਿਸਾਬ ਤੋਲਦਾ ਹੈ, ਉਹ ਪਾਥੀਆਂ ਲਈ ਖ਼ੂਨ ਨਹੀਂ ਵਹਾਉਣ ਲੱਗਾ। ਇਸ ਲੜਾਈ ਦੀ ਅਸਲੀਅਤ ਕੁਛ ਹੋਰ ਹੀ ਹੈ।"

ਮਿਲਖਾ ਸਿੰਘ ਨੇ ਵਾਰੀ ਵਾਰੀ ਸਾਰਿਆਂ ਵੱਲ ਦੇਖਿਆ। ਫੇਰ ਉਸ ਨੇ ਫੇਰੂਮਲ ਨੂੰ ਗੁੱਸੇ ਨਾਲ਼ ਕਿਹਾ, "ਤੂੰ ਸ਼ੱਕਰ ਦੀ ਬੋਰੀ ਵਿਚ ਵੜੇ ਡੈਮੂਹ ਵਾਂਗ ਸਾਰਾ ਦਿਨ ਅੰਦਰ ਹੁਬੜਿਆ ਰਹਿੰਦਾ। ਜਦ ਕੋਈ ਗਾਹਕ ਆ ਜਾਂਦਾ, ਤਾਂ ਉਹਨੂੰ ਡੰਗ ਮਾਰ ਕੇ ਸਾਰਾ ਜ਼ਹਿਰ ਕੱਢ ਲੈਂਦਾ ਹੈਂ। ਪਰ ਜੱਟਾਂ ਦਾ ਜ਼ਹਿਰ ਇਸ ਤਰ੍ਹਾਂ ਨਹੀਂ ਨਿਕਲਦਾ, ਉਨ੍ਹਾਂ ਨੂੰ ਜ਼ਹਿਰ ਕੱਢਣ ਲਈ ਖ਼ੂਨ ਵਹਾਉਂਣਾ ਪੈਂਦਾ ਹੈ।"

ਤਣਾਅ ਭਰੇ ਮਹੌਲ ਦੇ ਬਾਵਜੂਦ ਲੋਕ ਹੱਸ ਪਏ ਤਾਂ ਮਿਲਖਾ ਸਿੰਘ ਖੁਸ਼ ਹੋ ਗਿਆ। ਮੁਨਸ਼ੀ ਨੇ ਉਸ ਨੂੰ ਸ਼ਰਾਰਤੀ ਲਹਿਜੇ ਵਿਚ ਪੁੱਛਿਆ, "ਚੌਧਰੀ, ਕਿਤੇ ਜਸਵੰਤ ਕੌਰ ਵਾਲਾ ਮਸਲਾ ਤਾਂ ਨਹੀਂ?"

ਮਿਲਖਾ ਸਿੰਘ ਖਿੜ੍ਹ ਉਠਿਆ। ਉਸ ਦੀਆਂ ਅੱਖਾਂ ਦੀਆਂ ਪੁਤਲੀਆਂ ਦੇ ਨਾਲ਼ ਨਾਲ਼ ਉਸ ਦੇ ਬੁੱਲ ਵੀ ਫੈਲ ਗਏ। "ਆਖਰ ਮੁਨਸ਼ੀ ਹੈ। ਪੁਰਾਣੀਆਂ ਚਾਰ ਜਮਾਤਾਂ ਪੜ੍ਹਿਆ ਹੈ। ਗੱਲ ਦੀ ਤਹਿ ਤੱਕ ਪਹੁੰਚਦਾ ਹੈ।" ਫਿਰ ਉਹ ਅੱਖਾਂ ਘੁਮਾਉਂਦਾ ਬੋਲਿਆ, ਅੱਜ ਤੋਂ ਵੀਹ ਸਾਲ ਪਹਿਲਾਂ ਜਦ ਮਹੰਤ ਨੇ ਪਿੱਪਲ ਵਾਲਾ ਖੂਹ ਬਣਵਾਇਆ ਸੀ, ਉਨੀ ਦਿਨੀ ਜਸਵੰਤ ਕੌਰ ਦਾ ਨੱਥਾ ਸਿੰਘ ਦੇ ਛੋਟੇ ਭਰਾ ਊਧਮ ਸਿੰਘ ਨਾਲ਼ ਵਿਆਹ ਹੋਇਆ ਸੀ। ਜਸਵੰਤ ਕੌਰ ਬਹਰਾਪੁਰੀਏ ਸਰਦਾਰਾਂ ਦੀ ਧੀ ਹੈ। ਹੁਣ ਤਾਂ ਉਸ ਖਾਨਦਾਨ ਦੀ ਉਹ ਗੱਲ ਨਹੀਂ ਰਹੀ ਪਰ ਉਨਾਂ ਦਿਨਾਂ ਵਿਚ ਬਹੁਤ ਚੜ੍ਹਤ ਹੁੰਦੀ ਸੀ। ਇਹਦਾ ਪਿਉ ਕੁਰਸੀਨਸ਼ੀਨ ਸੀ। ਲਾਟ ਸਾਹਬ ਦੇ ਦਫ਼ਤਰ ਵਿਚ ਵੀ ਉਸ ਨੂੰ ਕੁਰਸੀ ਮਿਲਦੀ ਸੀ। ਉਹਨਾਂ ਦੇ ਹਮੇਸ਼ਾਂ ਇਕ-ਦੋ ਮੁਕੱਦਮੇ ਕਚਿਹਰੀ ਵਿਚ ਚਲਦੇ ਰਹਿੰਦੇ ਸਨ। ਬੜੇ ਧੜੱਲੇ ਵਾਲੇ ਸਰਦਾਰ ਸਨ।"

ਮਿਲਖਾ ਸਿੰਘ ਨੇ ਗੱਲ ਜਾਰੀ ਰੱਖਦਿਆਂ ਕਿਹਾ, "ਨੱਥਾ ਸਿੰਘ ਦੇ ਬਾਪ ਸਰਦਾਰੀ ਦਾ ਨਾਂ ਵੀ ਉਨੀਂ ਦਿਨੀਂ ਚੌਂਹ ਕੂੰਟਾਂ ਵਿਚ ਗੂੰਜਦਾ ਸੀ। ਉਹ ਛੇ ਭਰਾ ਸਨ। ਡੱਚਾਂ ਵਾਂਗ ਸਾਰੇ ਦਰਸ਼ਨੀ ਜਵਾਨ, ਜਦ ਬਾਹਰ ਨਿਕਲਦੇ ਸੀ ਤਾਂ ਦੇਖ ਕੇ ਰੂਹ ਖੁਸ਼ ਹੋ ਜਾਂਦੀ ਸੀ। ਸਾਰਾ ਇਲਾਕਾ ਉਹਨਾਂ ਤੋਂ ਡਰਦਾ ਸੀ। ਇਕ ਵਾਰ ਚੁਧੈੜਾਂ ਦੇ ਲੋਕਾਂ ਨੇ ਉਨ੍ਹਾਂ ਦੀ ਫਸਲ ਵੱਢ ਲਈ। ਦਰਬਾਰੀ ਨੇ ਆਪਣੇ ਭਰਾਵਾਂ ਨੂੰ ਸੱਦ ਕੇ ਕਿਹਾ ਕਿ ਅੱਜ ਚੁਧੈੜਾਂ ਵਾਲ਼ਿਆਂ ਨੇ ਫਸਲ ਵੱਢੀ ਹੈ। ਜੇ ਅਸੀਂ ਚੁੱਪ ਰਹੇ ਤਾਂ ਕੱਲ ਨੂੰ ਸਾਡੇ ਖੇਤ ਦਾ ਬੰਨਾ ਵੱਢਣਗੇ। ਜੇ ਫੇਰ ਵੀ ਕੁਛ ਨਾ ਕੀਤਾ ਤਾਂ ਸਾਡਾ ਖੇਤ ਹੀ ਦੱਬ ਜਾਣਗੇ, ਅਤੇ ਇਕ ਦਿਨ ਸਾਡੀਆਂ ਧੀਆਂ-ਭੈਣਾਂ ਨੂੰ ਚੱਕਣ ਆ ਜਾਣਗੇ। ਜਿਹੜਾ ਸਾਹਮਣਾ ਉਦੋਂ ਕਰਨਾ ਹੈ, ਉਹ ਅੱਜ ਹੀ ਕਿਉਂ ਨਾ ਕੀਤਾ ਜਾਵੇ। ਸਪੋਲੀਏ ਨੂੰ ਸੱਪ ਕਿਉਂ ਬਣਨ ਦਿੱਤਾ ਜਾਵੇ!" ਕਹਿ ਕੇ ਮਿਲਖਾ ਸਿੰਘ ਚੁੱਪ ਹੋ ਗਿਆ। ਫਿਰ ਪੂਰੇ ਯਕੀਨ ਨਾਲ਼ ਬੋਲਿਆ, "ਦਰਬਾਰੀ ਬਹੁਤ ਸਿਆਣਾ ਆਦਮੀ ਸੀ। ਬਹੁਤ ਦੂਰ ਦੀ ਸੋਚਦਾ ਸੀ। ਉਸ ਨੇ ਅਗਲੇ ਹੀ ਦਿਨ ਬਦਲਾ ਲੈ ਲਿਆ। ਦਿਨ ਦਿਹਾੜੇ ਉਹਨਾਂ ਦੀ ਫਸਲ ਵੱਢਣ ਲਈ ਕਾਮੇ ਲਾ ਦਿੱਤੇ ਅਤੇ ਆਪ ਲਾਠੀਆਂ ਲੈ ਕੇ ਖੜ੍ਹੇ ਹੋ ਗਏ। ਸਾਰੇ ਚੂਧੈੜ ਦੂਰ ਖੜ੍ਹੇ ਦੇਖਦੇ ਰਹੇ ਪਰ ਕਿਸੇ ਦੀ ਇੰਨੀ ਹਿੰਮਤ ਨਾ ਹੋਈ ਕਿ ਉਹਨਾਂ ਨੂੰ ਪੁੱਛ ਸਕੇ ਕਿ ਉਹ ਫਸਲ ਕਿਉਂ ਵੱਢ ਰਹੇ ਹਨ।" ਕਹਿ ਕੇ ਮਿਲਖਾ ਸਿੰਘ ਚੁੱਪ ਹੋ ਗਿਆ।

"ਹਾਂ ਚੌਧਰੀ, ਫਿਰ ਕੀ ਹੋਇਆ?" ਮੁਨਸ਼ੀ ਬਾਬੂਰਾਮ ਨੇ ਪੁੱਛਿਆ।

“ਚਾਚਾ, ਐਨਾ ਕੁਛ ਤਾਂ ਨੈਣ ਨੂੰ ਵੀ ਯਾਦ ਨਹੀਂ ਹੁੰਦਾ ਜਿੰਨਾ ਤੈਨੂੰ ਯਾਦ ਹੈ।” ਦਿਲਦਾਰ ਨੇ ਕਿਹਾ।

“ਦਿਲਦਾਰਾ ਤੂੰ ਚੁੱਪ ਰਹਿ।” ਮੁਨਸ਼ੀ ਨੇ ਝਿੜਕਦਿਆਂ ਕਿਹਾ। ਫਿਰ ਪੁੱਛਿਆ, ਹਾਂ ਚੌਧਰੀ, ਫਿਰ ਕੀ ਹੋਇਆ?”

ਮਿਲਖਾ ਸਿੰਘ ਕੁੱਝ ਪੱਲ ਚੁੱਪ ਰਹਿ ਕੇ ਬੋਲਿਆ, ਜਦ ਉਧੇ ਦਾ ਵਿਆਹ ਹੋਇਆ ਸੀ ਤਾਂ ਤਿੰਨ ਦਿਨ ਤੱਕ ਪਿੰਡ ਵਿਚ ਮਹਿਫਲ ਲੱਗੀ ਰਹੀ। ਨਕਲਾਂ ਅਤੇ ਤਮਾਸ਼ਾ ਹੁੰਦਾ ਰਿਹਾ। ਬਜਨੌਰ ਦੀ ਕੰਜਰੀ ਦਾ ਨਾਚ ਹੋਇਆ ਸੀ। ਤਿੰਨੇ ਦਿਨ ਸਾਰਾ ਇਲਾਕਾ ਸਾਡੇ ਪਿੰਡ 'ਚ ਡੇਰੇ ਲਾ ਕੇ ਬੈਠਾ ਰਿਹਾ ਸੀ ......ਉਨ੍ਹੀ ਦਿਨੀਂ ਨੰਬਰਦਾਰਾਂ ਦਾ ਕੰਮ ਹਲਕਾ ਸੀ। ਬਚਿੰਤ ਸਿੰਘ ਦਾ ਬਾਪ ਬਸਾਵਾ ਸਿੰਘ ਸਿਆਣਾ ਅਤੇ ਪੰਚਾਇਤੀ ਆਦਮੀ ਸੀ। ਉਹਦੀ ਦਰਬਾਰੀ ਨਾਲ਼ ਖੂਬ ਬਣਦੀ ਸੀ। ਦੋਨਾਂ ਦੀ ਦੰਦ ਟੁੱਕਵੀਂ ਸੀ। ਦਰਬਾਰੀ ਦੀ ਕੁੜੀ ਦੇ ਵਿਆਹ 'ਤੇ ਉਸ ਨੇ ਬਰਾਤ ਨੂੰ ਇਕ ਦਿਨ ਦਾ ਖਾਣਾ ਵੀ ਕੀਤਾ ਸੀ। ......ਜਸਵੰਤ ਕੌਰ ਦਾ ਉਤਾਰਾ ਵੀ ਉਹਦੇ ਘਰ ਹੀ ਹੋਇਆ ਸੀ।”

“ਜਸਵੰਤ ਕੌਰ ਵੀ ਮੱਖਣ-ਮਲਾਈ ਖਾ ਕੇ ਪਲੀ ਹੋਈ ਜੱਟੀ ਸੀ। ਅਨਾਰ ਦੇ ਫੁੱਲਾਂ ਵਰਗਾ ਰੰਗ, ਸਰੂ ਵਰਗਾ ਕੱਦ ਅਤੇ ਸੱਪਨੀ ਵਰਗੀ ਲਚਕੀਲੀ ਦੇਹ। ਜਦ ਉਹ ਕਾਲਾ ਸੂਫ ਦਾ ਘੱਗਰਾ ਪਾ ਕੇ ਖੇਤਾਂ ਨੂੰ ਜਾਂਦੀ ਤਾਂ ਰਾਹੀ ਖੜ੍ਹ ਜਾਂਦੇ, ਖੇਤਾਂ ਵਿਚ ਕੰਮ ਕਰਦੇ ਲੋਕ ਹੱਲ-ਪੰਜਾਲੀ, ਦਾਤੀ-ਰੰਬਾ ਭੁੱਲ ਕੇ ਉਹਨੂੰ ਦੇਖਣ ਲੱਗ ਪੈਂਦੇ। ਉਹ ਸਿਰ ਮਟਕਾਉਂਦੀ, ਛਣ-ਛਣ ਕਰਦੀ ਲੰਘ ਜਾਂਦੀ।” ਕਹਿ ਕੇ ਮਿਲਖਾ ਸਿੰਘ ਮੂੰਹ 'ਤੇ ਜੀਭ ਫੇਰਨ ਲੱਗਾ, ਜਿਵੇਂ ਰਸ ਚੂਸ ਰਿਹਾ ਹੋਵੇ।

ਚਾਚਾ ਐਦਾਂ ਗੱਲ ਕਰਦਾ ਜਿਵੇਂ ਇਹਨੇ ਵੀ ਜਸਵੰਤ ਕੌਰ ਦਾ ਅੰਗ-ਅੰਗ ਟੋਹ ਕੇ ਦੇਖਿਆ ਹੋਵੇ।” ਦਿਲਦਾਰ ਨੇ ਹੱਸਦਿਆਂ ਕਿਹਾ।

ਪਹਿਲਾਂ ਘਰ ਜਾ ਕੇ ਆਪਣੀ ਬੇਬੇ ਨੂੰ ਪੁੱਛੀਂ, ਕਿ ਉਹਦੀ ਛਾਤੀ 'ਤੇ ਤਿਲ ਹੈ ਕਿ ਨਹੀਂ, ਫਿਰ ਤੈਨੂੰ ਜਸਵੰਤ ਕੌਰ ਬਾਰੇ ਵੀ ਦੱਸੂਗਾ।” ਮਿਲਖਾ ਸਿੰਘ ਨੇ ਤਿੱਖੀ ਅਵਾਜ਼ ਵਿਚ ਕਿਹਾ।

“ਚਾਚਾ ਆਪਣੀ ਜੀਭ ਸੰਭਾਲ ......ਮੇਰੇ ਘਰ ਵਾਲ਼ਿਆਂ ਤੱਕ ਕਿਉ ਜਾਂਦਾ?” ਦਿਲਦਾਰ ਨੇ ਗੁੱਸੇ ਨਾਲ਼ ਪੁੱਛਿਆ।

“ਕਿਉਂ......ਜਸਵੰਤ ਕੌਰ ਕਿਸੇ ਦੀ ਮਾਂ ਭੈਣ ਨਹੀਂ? ਜਾਂ ਤੇਰੀ ਬੇਬੇ ਨੂੰ ਬਾਕੀ ਦੁਨੀਆਂ ਤੋਂ ਨਿਆਰੇ ਫੂੰਦੇ ਲੱਗੇ ਹੋਏ ਹਨ? ਮਿਲਖਾ ਸਿੰਘ ਉੱਚੀ ਅਵਾਜ਼ ਵਿਚ ਬੋਲਿਆ।

“ਦਿਲਦਾਰਾ, ਕਿਉਂ ਬਾਰ-ਬਾਰ ਟੋਕ ਰਿਹਾ ਹੈ......ਸੱਦੀ ਨਾ ਬੁਲਾਈ, ਮੈਂ ਲਾੜੇ ਦੀ ਤਾਈ। ਚੁੱਪ ਚਾਪ ਬੈਠ ਜਾਂ ਚਲਾ ਜਾ।” ਮੁਨਸ਼ੀ ਨੇ ਦਿਲਦਾਰ ਨੂੰ ਡਾਂਟਦਿਆਂ ਕਿਹਾ। ਫਿਰ ਉਸ ਨੇ ਬਹੁਤ ਉਤਸੁਕਤਾ ਨਾਲ਼ ਪੁੱਛਿਆ, “ਹਾਂ ਚੌਧਰੀ, ਫਿਰ ਕੀ ਹੋਇਆ ਸੀ?”

ਮਿਲਖਾ ਸਿੰਘ ਨੇ ਘੂਰ ਕੇ ਦਿਲਦਾਰ ਵੱਲ ਦੇਖਿਆ ਅਤੇ ਉਸ ਨੂੰ ਚਿਤਾਵਨੀ ਦਿੰਦਾ ਬੋਲਿਆ, “ਦਿਲਦਾਰਾ ਜੇ ਹੁਣ ਵਿਚ ਦਖ਼ਲ ਦਿੱਤਾ ਤਾਂ ਸਿਰ ਭੰਨ ਦੇਊਂਗਾ।” ਫਿਰ ਹੈਰਾਨ ਜਿਹਾ ਬੋਲਿਆ, “ਪਤਾ ਨਹੀਂ, ਇਹਨੇ ਮਾਂ ਦੇ ਢਿੱਡ 'ਚ ਨੌ ਮਹੀਨੇ ਕਿਵੇਂ ਕੱਢੇ ਸਨ?”

“ਚੰਗਾ ਚਾਚਾ, ਮੈਂ ਨਹੀਂ ਬੋਲਦਾ। ਕਹੇਂ ਤਾਂ ਮੂੰਹ ਨੂੰ ਛਿਕਲੀ ਬੰਨ ਲਵਾਂ।” ਦਿਲਦਾਰ ਖਸਿਆਨਾ ਜਿਹਾ ਹੱਸਦਾ ਬੋਲਿਆ।

“ਸ਼ਾਬਾਸ਼ .....ਆਹ ਤਾਂ ਬਰਖੁਰਦਾਰੀ ਹੋਈ ਨਾ।” ਮੁਨਸ਼ੀ ਨੇ ਖੁਸ਼ ਹੁੰਦਿਆਂ ਕਿਹਾ ਅਤੇ ਫਿਰ ਮਿਲਖਾ ਸਿੰਘ ਵੱਲ ਨੂੰ ਮੁੜਦਾ ਹੋਇਆ ਬੋਲਿਆ, “ਹਾਂ ਚੌਧਰੀ, ਫਿਰ ਕੀ ਹੋਇਆ ਸੀ?”

ਮਿਲਖਾ ਸਿੰਘ ਨੇ ਅਵਾਜ਼ ਹੌਲੀ ਕਰਦਿਆਂ ਕਹਿਣਾ ਸ਼ੁਰੂ ਕੀਤਾ, “ਪਰ ਉਧੇ ਨੂੰ ਹੈਜੇ ਨੇ ਖਾ ਲਿਆ। ਐਸੇ ਮਰੋੜ ਸ਼ੁਰੂ ਹੋਏ.....ਗੁਮਸੁਮ .......ਵਿਚਾਰਾ ਇਕ ਘੰਟੇ 'ਚ ਹੀ ਮਰ ਗਿਆ।”

“ਚੌਧਰੀ ਉਸ ਸਾਲ ਤਾਂ ਬਹੁਤ ਲੋਕ ਮਰੇ ਸਨ। ਘਰਾਂ ਦੇ ਘਰ ਖਾਲੀ ਹੋ ਗਏ ਸਨ। ਬਸ ਪਹਿਲੀ ਲੜਾਈ ਦੇ ਬਾਅਦ ਜੋ ਚੇਚਕ ਫੈਲੀ ਸੀ...ਉਨ੍ਹਾਂ ਦਿਨਾਂ ਵਿਚ ਇਸ ਤਰ੍ਹਾਂ ਲਗਦਾ ਸੀ ਕਿ ਬਾਰਾਂ ਬਾਰਾਂ ਕੋਹ ਤੱਕ ਦੀਵਾ ਨਹੀਂ ਬਲੇਗਾ।” ਮੁਨਸ਼ੀ ਵਿਚੇ ਹੀ ਬੋਲ ਪਿਆ।

“ਮੁਨਸ਼ੀ, ਦਿਲਦਾਰ ਨੂੰ ਮਸੀਂ ਸਮਝਾਇਆ ਸੀ, ਹੁਣ ਤੇਰੀ ਅਕਲ ਖਰਾਬ ਹੋ ਗਈ ਹੈ। ਮੈਂ ਉਧੇ ਦੀ ਗੱਲ ਕਰ ਰਿਹਾ ਸੀ, ਤੂੰ ਵਿਚੇ ਮਾਹਮਾਰੀ ਲੈ ਆਇਆ।” ਮਿਲਖਾ ਸਿੰਘ ਨੇ ਤਲ਼ਖ ਹੁੰਦਿਆਂ ਕਿਹਾ। ਫ਼ਿਰ ਮੁੱਛਾਂ ਉੱਪਰ ਨੂੰ ਚੜ੍ਹਾਉਂਦਾ ਬੋਲਿਆ, “ਸਾਲ ਭਰ ਦੇ ਸੁਹਾਗ ਦੇ ਬਾਅਦ ਹੀ ਰੰਡੇਪੇ ਕਰਕੇ ਹੋਈ ਪਰੇਸ਼ਾਨ ਜਸਵੰਤ ਕੌਰ ਵਾਰ-ਵਾਰ ਉਧੇ ਸਿੰਘ ਦੀ ਚਿਤਾ ਵੱਲ ਨੂੰ ਦੌੜਦੀ ਸੀ। ਬਹੁਤ ਥੋੜ੍ਹੀਆਂ ਤੀਵੀਆਂ ਆਪਣੇ ਆਦਮੀ ਨਾਲ਼ ਐਨਾ ਡੂੰਘਾ ਪਿਆਰ ਦਿਖਾਉਂਦੀਆਂ ਹਨ। ਇਕ ਸਾਲ ਤਾਂ ਉਹ ਘਰੋਂ ਬਾਹਰ ਨਹੀਂ ਨਿਕਲੀ। ਫਿਰ ਉਸ ਨੇ ਗੁਰਦੁਆਰੇ ਜਾਣਾ ਸ਼ੁਰੂ ਕਰ ਦਿੱਤਾ। ਗਰੰਥ ਸਾਹਬ ਦੇ ਮੋਹਰੇ ਬੈਠ ਕੇ ਸਾਰਾ ਸਾਰਾ ਦਿਨ ਪਾਠ ਵਿਚ ਮਗਨ ਰਹਿੰਦੀ। ਲੋਕ ਉਹਦੀ ਭਗਤੀ ਦੇਖ ਕੇ ਉਹਦੀ ਪੂਜਾ ਕਰਨ ਲਈ ਤਿਆਰ ਹੋ ਰਹੇ ਸਨ ਕਿ ਉਸ ਨੇ ਇਕ ਦਿਨ ਪਿੰਡ ਕੀ, ਸਾਰੇ ਇਲਾਕੇ ਨੂੰ ਜਬਰਦਸਤ ਧੱਕਾ ਮਾਰਿਆ। ਉਹ ਗੁਰਦੁਆਰੇ ਤੋਂ ਸਿੱਧੀ ਨੰਬਰਦਾਰਾਂ ਦੇ ਘਰ ਚਲੇ ਗਈ। ਲੋਕਾਂ ਨੂੰ ਉਸ ਵਕਤ ਪਤਾ ਲੱਗਾ, ਜਦ ਉਸ ਨੇ ਜਗਤ ਸਿੰਘ ਨਾਲ਼ ਕਰੇਵਾ ਕਰ ਕੇ ਰਹਿਣ ਦਾ ਫੈਸਲਾ ਕਰ ਲਿਆ।”

ਮਿਲਖਾ ਸਿੰਘ ਸਾਰਿਆਂ ਦੇ ਅੱਧਖੁੱਲੇ ਮੂੰਹ ਦੇਖ ਕੇ ਖੁਸ਼ ਹੋ ਗਿਆ। ਉਹ ਇਧਰ ਉਧਰ ਇਸ ਤਰ੍ਹਾਂ ਸਾਵਧਾਨੀ ਨਾਲ਼ ਦੇਖਣ ਲੱਗਾ, ਜਿਵੇਂ ਬਹੁਤ ਭੇਦ ਭਰੀ ਗੱਲ ਦੱਸਣ ਲੱਗਾ ਹੋਵੇ। ਹੱਥ ਦੇ ਇਸ਼ਾਰੇ ਨਾਲ਼ ਸਾਰਿਆਂ ਨੂੰ ਆਪਣੇ ਨੇੜੇ ਸੱਦਦਾ ਹੋਇਆ ਬੋਲਿਆ, “ਉਨ੍ਹੀਂ ਦਿਨੀਂ ਬਚਿੰਤ ਸਿੰਘ ਵੀ ਦੋ ਵੇਲੇ ਗੁਰਦੁਆਰੇ ਜਾਂਦਾ ਹੁੰਦਾ ਸੀ। ਉਥੇ ਹੀ ਇਹਨਾਂ ਦੀ ਗੱਲ-ਬਾਤ ਹੋ ਗਈ ਸੀ। ਬਚਿੰਤ ਸਿੰਘ, ਜਸਵੰਤ ਕੌਰ ਤੇ ਚਾਦਰ ਪਾਉਣੀ ਚਾਹੁੰਦਾ ਸੀ ਤਾਂ ਕਿ ਉਸ ਨੂੰ ਆਪਣੇ ਮਾਲਕ ਉਧੇ ਦੀ ਜਾਇਦਾਦ ਦਾ ਹਿੱਸਾ ਮਿਲ ਜਾਵੇ। ਪਰ ਗੱਲ ਬਣੀ ਨਾ। ਇਸ ਲਈ ਬਚਿੰਤ ਸਿੰਘ ਨੇ ਆਪ ਜਸਵੰਤ ਕੌਰ ਨਾਲ਼ ਕਰੇਵਾ ਨਹੀਂ ਕੀਤਾ, ਬਲਕਿ ਉਸ ਨੂੰ ਆਪਣੇ ਛੋਟੇ ਭਰਾ ਨਾਲ਼ ਕਰਾਉਣ ਲਈ ਰਾਜ਼ੀ ਕਰ ਲਿਆ। ਕਹਿੰਦੇ ਹਨ ਕਿ ਜਸਵੰਤ ਕੌਰ ਪਹਿਲਾਂ ਤਾਂ ਮੰਨਦੀ ਨਹੀਂ ਸੀ ਪਰ ਜਦ ਬਚਿੰਤ ਸਿੰਘ ਨੇ ਕਿਹਾ ਕਿ ਉਹ ਫ਼ਿਕਰ ਨਾ ਕਰੇ, ਕਿਉਕਿ ਜਿਹੜੇ ਘਰਾਂ ਦੀ ਜਮੀਨ ਬਹੁਤੀ ਹੁੰਦੀ ਹੈ, ਉਥੇ ਸਭ ਕੁੱਝ ਸਾਂਝਾ ਹੁੰਦਾ ਹੈ, ਤਾਂ ਜਸਵੰਤ ਕੌਰ ਮੰਨ ਗਈ ਸੀ।”

ਇਥੇ ਬੈਠੇ ਸਾਰੇ ਬੰਦਿਆਂ ਨੂੰ ਇਸ ਲੜਾਈ ਦੇ ਅਸਲੀ ਕਾਰਨ ਦਾ ਪਤਾ ਸੀ, ਪਰ ਇਸਦੇ ਬਾਵਜੂਦ ਵੀ ਉਹ ਸਾਰੇ ਇਸ ਤਰ੍ਹਾਂ ਸੁਣ ਰਹੇ ਸਨ ਜਿਵੇਂ ਇਹ ਸਾਰੀ ਗੱਲ ਬਾਤ ਉਨ੍ਹਾਂ ਲਈ ਨਵੀਂ ਅਤੇ ਅਨੋਖੀ ਹੋਵੇ। ਉਨਾਂ ਦੇ ਚੇਹਰਿਆਂ 'ਤੇ ਇਕ ਅਜੀਬ-ਜਿਹੀ ਸ਼ਾਂਤੀ ਦਿਖਾਈ ਦੇਣ ਲੱਗੀ ਜਿਵੇਂ ਮਿਲਖਾ ਸਿੰਘ ਦਾ ਵਖਿਆਨ ਸੁਣਕੇ ਸਭ ਨੂੰ ਯਕੀਨ ਹੋ ਗਿਆ ਸੀ ਕਿ ਇਹ ਲੜਾਈ ਹੋਣੀ ਹੀ ਚਾਹੀਦੀ ਸੀ। ਮਿਲਖਾ ਸਿੰਘ ਫਿਰ ਕਹਿਣ ਲੱਗਾ, "ਔਰਤ ਤੇ ਜਮੀਨ ਜੱਟ ਕੌਮ ਦੀ ਸਭ ਤੋਂ ਬੜੀ ਦੌਲਤ ਹੁੰਦੀ ਹੈ। ਇਕ ਉਹਦੇ ਲਈ ਔਲਾਦ ਜੰਮਦੀ ਹੈ ਤੇ ਦੂਸਰੀ ਅਨਾਜ। ਇਨ੍ਹਾਂ ਦੋਨਾਂ ਦੇ ਪਿੱਛੇ ਉਹ ਜਾਨ ਦੇ ਦਿੰਦੇ ਹਨ। ਪਿਉ ਮਰਨ ਵੇਲੇ ਆਪਣੀ ਔਲਾਦ ਲਈ ਜਿਥੇ ਜੱਦੀ-ਜਾਇਦਾਦ ਛੱਡ ਕੇ ਜਾਂਦਾ ਹੈ ਉਥੇ ਆਪਣੀ ਨਫ਼ਰਤ ਤੇ ਦੁਸ਼ਮਣੀ ਵੀ ਦੇ ਜਾਂਦਾ ਹੈ। ਫਿਰ ਨੀਲੋਵਾਲ਼ਿਆਂ ਲਈ ਤਾਂ ਇਹ ਜ਼ਖ਼ਮ ਬਿਲਕੁਲ ਤਾਜ਼ਾ ਹੈ। ਪਿਛਲੇ ਸਾਲ ਹੀ ਉਹਨਾਂ ਦੀ ਕਣਕ ਦੀ ਫ਼ਸਲ ਨੂੰ ਪਿੜ੍ਹ ਵਿਚ ਹੀ ਅੱਗ ਲਾ ਦਿੱਤੀ ਗਈ ਸੀ।"

"ਚੌਧਰੀ, ਉਹ ਦੂਸਰਾ ਮਾਮਲਾ ਹੈ। ਅੱਗ ਆਪਣੇ ਆਪ ਲੱਗੀ ਸੀ ਜਾਂ ਲਾਈ ਗਈ ਸੀ, ਇਸ ਦਾ ਕੋਈ ਸਬੂਤ ਨਹੀਂ ਹੈ।" ਫੇਰੂਮਲ ਨੇ ਕਿਹਾ।

"ਲਾਲਾ ਅੱਗ ਲਾਈ ਗਈ ਸੀ ਅਤੇ ਨੰਬਰਦਾਰਾਂ ਨੇ ਹੀ ਲੁਆਈ ਸੀ। ਇਹ ਗੱਲ ਸਾਰੀ ਦੁਨੀਆਂ ਜਾਣਦੀ ਹੈ।" ਮਿਲਖਾ ਸਿੰਘ ਨੇ ਤਲਖ਼ ਅਵਾਜ਼ ਵਿਚ ਕਿਹਾ।

"ਚੌਧਰੀ, ਤੂੰ ਇੰਨੀਆਂ ਚੰਗੀਆਂ ਗੱਲਾਂ ਕਰਦਾ-ਕਰਦਾ ਕਿਹੜੀ ਬਹਿਸ ਵਿਚ ਪੈ ਗਿਆ! ਹਾਂ......ਤਾਂ ਫਿਰ ਕੀ ਹੋਇਆ ਸੀ?" ਮੁਨਸ਼ੀ ਨੇ ਫੇਰੂਮਲ ਨੂੰ ਚੁੱਪ ਰਹਿਣ ਦਾ ਇਸ਼ਾਰਾ ਕਰਦਿਆਂ ਪੁੱਛਿਆ।

ਮਿਲਖਾ ਸਿੰਘ ਕੁਛ ਦੇਰ ਆਪਣੇ ਨੱਕ ਨੂੰ ਖੁਰਕਦਾ ਰਿਹਾ। ਫੇਰ ਫੇਰੂਮਲ ਵੱਲ ਘੂਰ ਕੇ ਦੇਖਦਾ ਹੋਇਆ ਬੋਲਿਆ, "ਲਾਲਾ, ਤੂੰ ਕੀ ਮੇਰੇ ਤੋਂ ਜ਼ਿਆਦਾ ਕਨੂੰਨ ਜਾਣਦਾ ਹੈਂ? ਬਚਿੰਤ ਸਿੰਘ ਬਹੁਤ ਹੁਸ਼ਿਆਰ ਆਦਮੀ ਹੈ। ਤੈਨੂੰ ਯਾਦ ਹੈ, ਗਿਆਰਾਂ ਸਾਲ ਪਹਿਲਾਂ ਨੰਬਰਦਾਰਾਂ ਅਤੇ ਨੀਲੋਵਾਲੀਆਂ ਵਿਚ ਲੜਾਈ ਹੋਈ ਸੀ। ਉਨ੍ਹਾਂ ਨੂੰ ਖੁੰਦਕ ਬਚਿੰਤ ਸਿੰਘ ਨੇ ਮਾਣੇ ਮਜ਼ਬੀ ਰਾਹੀਂ ਦੁਆਈ ਸੀ। ਨੀਲੋਵਾਲੀਆਂ ਦੇ ਤਿੰਨ ਆਦਮੀ ਨੱਥਾ ਸਿੰਘ ਸਮੇਤ ਪੰਜ-ਪੰਜ ਸਾਲ ਲਈ ਅੰਦਰ ਹੋ ਗਏ ਸੀ ਅਤੇ ਨੰਬਰਦਾਰ ਚੈਨ ਦੀ ਨੀਂਦ ਸੁੱਤੇ ਰਹੇ ਸਨ। ਮਾਣੇ ਨੂੰ ਵੀ ਸੱਤ ਸਾਲ ਦੀ ਕੈਦ ਹੋਈ ਸੀ। ਪਰ ਸ਼ਾਬਾਸ਼ੇ ਨੰਬਰਦਾਰਾਂ ਦੇ, ਉਸ ਦਾ ਨੁਕਸਾਨ ਨਹੀਂ ਹੋਣ ਦਿੱਤਾ ਸੀ।"

ਮਿਲਖਾ ਸਿੰਘ ਥੋੜ੍ਹੀ ਦੇਰ ਚੁੱਪ ਰਹਿ ਕੇ ਫੇਰ ਬੋਲਿਆ, "ਨੰਬਰਦਾਰ ਉਸ ਦਾ ਟੱਬਰ ਪਾਲਦੇ ਰਹੇ। ਇਥੋਂ ਤੱਕ ਕਿ ਉਸ ਦੇ ਘਰ ਨਿਆਣੇ ਵੀ ਪੈਦਾ ਕਰਦੇ ਰਹੇ।"

ਮਿਲਖਾ ਸਿੰਘ ਖੀਂ-ਖੀਂ ਕਰਦਾ ਕਹਿਣ ਲੱਗਾ, "ਜਦ ਮਾਣੇ ਦੀ ਘਰਵਾਲੀ ਗਰਭਵਤੀ ਹੋ ਜਾਂਦੀ ਤਾਂ ਸਾਰੀ ਗਲ਼ੀ ਗੁਆਂਢ ਦੱਸਦੀ ਫਿਰਦੀ ਕਿ ਬੜੇ ਸਰਦਾਰ (ਬਚਿੰਤ ਸਿੰਘ) ਨੇ ਉਹਨੂੰ ਆਪਣੇ ਘਰ ਵਾਲੇ ਨਾਲ਼ ਰਹਿਣ ਦੀ ਇਜਾਜ਼ਤ ਲੈ ਦਿੱਤੀ ਹੈ ਅਤੇ ਉਹ ਉਹਦੇ ਕੋਲ਼ ਜਾ ਰਹੀ ਹੈ। ਪਰ ਉਹ ਪੰਜ-ਛੇ ਦਿਨ ਕਿਸੇ ਦੂਰ ਪਾਰ ਦੇ ਰਿਸ਼ਤੇਦਾਰ ਕੋਲ ਰਹਿ ਕੇ ਮੁੜ ਆਉਦੀ। ਬਚਿੰਤ ਸਿੰਘ ਵੀ ਉਹ ਦਿਨ ਪਿੰਡੋਂ ਬਾਹਰ ਰਹਿੰਦਾ ਸੀ। ਮਾਣੇ ਦੀ ਘਰ ਵਾਲੀ ਲੀੜੇ-ਲੱਤੇ ਨਾਲ਼ ਲੱਦੀ ਮੁੜ ਕੇ ਘਰ ਆਉਂਦੀ ਅਤੇ ਆਂਢ-ਗੁਆਂਢ ਨੂੰ ਕੱਪੜੇ ਦਿਖਾਉਂਦੀ ਇਦਾਂ ਗੱਲਾਂ ਕਰਦੀ, ਜਿਵੇਂ ਉਸਦਾ ਖਸਮ ਜੇਲ੍ਹ ਵਿਚ ਕੈਦੀ ਨਹੀਂ, ਬਲਕਿ ਦਰੋਗਾ ਲੱਗਾ ਹੋਵੇ।"

ਮਿਲਖਾ ਸਿੰਘ ਦੀ ਗੱਲ ਸੁਣ ਕੇ ਕਈ ਲੋਕ ਹੱਸ ਪਏ ਤਾਂ ਉਹ ਚਹਿਕਦਾ ਹੋਇਆ ਬੋਲਿਆ, "ਤੁਹਾਨੂੰ ਸ਼ਾਇਦ ਚੇਤਾ ਨਹੀਂ ਕਿ ਦਰਬਾਰੀ ਨੇ ਵੀ ਦੋ ਵਿਆਹ ਕਰਾਏ ਸਨ। ਉਸ ਨੇ ਰਾਮਪੁਰ ਦੀ ਵਿਧਵਾ ਜੱਟੀ ਵਿਆਹੀ ਸੀ ਜਿਹਦੇ ਨਾਂ ਦਸ ਘੁਮਾ ਜਮੀਨ ਸੀ। ਅਸਲ ਵਿਚ ਵਿਆਹ ਤਾਂ ਉਹਨੇ ਜਮੀਨ ਨਾਲ਼ ਹੀ ਕਰਾਇਆ ਸੀ। ਜਮੀਨ ਆਪਣੇ ਨਾਂ ਕਰਾ ਕੇ ਉਸ ਨੇ ਜੱਟੀ ਨੂੰ ਮਰਵਾ ਦਿੱਤਾ ਸੀ। ਪਰ ਉਹ ਹਰਾਮ ਦੀ ਕਮਾਈ ਪਿਛਲੇ ਫੌਜਦਾਰੀ ਦੇ ਮੁਕੱਦਮੇ 'ਤੇ ਲੱਗ ਗਈ ਸੀ।"

ਮਿਲਖਾ ਸਿੰਘ ਦੀਆਂ ਗੱਲਾਂ ਸੁਣ ਕੇ ਸਾਰਿਆਂ ਦੇ ਦਿਲਾਂ 'ਚੋਂ ਡਰ ਕਾਫ਼ੀ ਹੱਦ ਤੱਕ ਦੂਰ ਹੋ ਗਿਆ ਸੀ। ਮਿਲਖਾ ਸਿੰਘ ਸੋਚਦਾ ਹੋਇਆ ਬੋਲਿਆ, "ਮੁਨਸ਼ੀ ਇਸ ਵਾਰ ਲੜਾਈ ਨੰਬਰਦਾਰਾਂ ਦੇ ਹੱਕ ਵਿਚ ਠੀਕ ਨਹੀਂ ਰਹੀ। ਇਸ ਵਾਰ ਬਚਿੰਤ ਸਿੰਘ ਮਾਰ ਖਾ ਗਿਆ। ਜੇ ਨੀਲੋਵਾਲੀਆਂ ਨੇ ਬਚਿੰਤ ਸਿੰਘ ਦਾ ਨਾਂ ਵੀ ਫਸਾਦੀਆਂ ਵਿਚ ਲਿਖਵਾ ਦਿੱਤਾ ਅਤੇ ਪੁਲੀਸ ਨੇ ਉਹਨੂੰ ਵੀ ਫੜ ਲਿਆ ਤਾਂ ਉਹਨਾਂ ਦੇ ਘਰ ਮੁਕੱਦਮਾ ਲੜਨ ਵਾਲਾ ਵੀ ਕੋਈ ਨਹੀਂ ਰਹੇਗਾ। ਜਸਵੰਤ ਕੌਰ ਵਿਚਾਰੀ ਕਿਥੇ ਥਾਣੇ-ਕਚਹਿਰੀ ਘੱਗਰੀ ਘੁਮਾਉਂਦੀ ਫਿਰੇਗੀ!"

"ਹਾਂ ਚੌਧਰੀ, ਘਰ ਵਿਚ ਆਦਮੀ ਨਾ ਹੋਵੇ ਫੇਰ ਔਖਾ ਤਾਂ ਹੁੰਦਾ ਹੀ ਹੈ।" ਮੁਨਸ਼ੀ ਨੇ ਕਿਹਾ।

"ਕਿੰਨਾ ਮਾੜ੍ਹਾ ਹੋਇਆ ਹੈ.......ਘਰ ਦੇ ਆਦਮੀ ਜ਼ਖ਼ਮੀ ਹੋ ਗਏ, ਖੇਤੀ ਅਲੱਗ ਬਰਬਾਦ ਹੋ ਗਈ, ਢੇਰਾਂ ਦੇ ਢੇਰ ਪੈਸੇ ਲੱਗਣਗੇ। ਇਹ ਤਾਂ ਘਰ ਉਜਾੜ ਕੇ ਤਮਾਸ਼ਾ ਦੇਖਣ ਵਾਲੀ ਗੱਲ ਹੈ। ਕੀ ਕਲਯੁਗ ਆ ਗਿਆ ਹੈ।" ਫੇਰੂਮਲ ਨੇ ਉਦਾਸ ਹੁੰਦਿਆਂ ਕਿਹਾ। ਮਿਲਖਾ ਸਿੰਘ ਸੂਰਜ ਵੱਲ ਦੇਖਦਾ ਹੋਇਆ ਬੋਲਿਆ, "ਮੁਨਸ਼ੀ, ਤੂੰ ਥਾਣੇ ਨਹੀਂ ਜਾਣਾ?"

"ਨਹੀਂ ਚੌਧਰੀ, ਮੈਂ ਉਥੇ ਜਾ ਕੇ ਕੀ ਕਰੂੰਗਾ?" ਮੁਨਸ਼ੀ ਨੇ ਕਿਹਾ।

"ਹਾਂ, ਤੂੰ ਤਾਂ ਅਜੇ ਪਲੜਾ ਦੇਖੇਂਗਾ ਕਿ ਕਿਧਰ ਭਾਰਾ ਹੈ। ਖੱਤਰੀ ਦਾ ਪੁੱਤ ਆਂ.....ਜਿਧਰ ਦੋ ਪੈਸਿਆਂ ਦਾ ਫਾਇਦਾ ਹੋਵੇਗਾ, ਉਧਰ ਨੂੰ ਹੀ ਜਾਵੇਂਗਾ।" ਮਿਲਖਾ ਸਿੰਘ ਨੇ ਉਠਦਿਆਂ ਕਿਹਾ, "ਮੈਂ ਤਾਂ ਜਾਊਂਗਾ ......ਪਤਾ ਕਰਦਾਂ ਰਪਟ ਦਰਜ ਹੋਈ ਹੈ ਕਿ ਨਹੀਂ?"

"ਤਾਇਆ, ਹੁਣ ਤੇਰਾ ਕੰਮ ਸ਼ੁਰੂ ਹੋਇਆ ਹੈ .......ਕਿਤੇ ਲਾਵੇਂਗਾ ਕਿਤੇ ਬੁਝਾਵੇਂਗਾ।" ਦਿਲਦਾਰ ਨੇ ਹੱਸਦਿਆਂ ਕਿਹਾ।

"ਤੂੰ ਫਿਰ ਬੋਲ ਪਿਆਂ .....ਕੁੱਤੇ ਦੀ ਔਲਾਦ।" ਮਿਲਖਾ ਸਿੰਘ ਨੇ ਬੈਠੇ ਬੈਠੇ ਨੇ ਹੀ ਛੇਤੀ ਨਾਲ਼ ਜੁੱਤੀ ਚੁੱਕ ਲਈ। ਦਿਲਦਾਰ ਦੌੜ ਗਿਆ।

“ਖੜ੍ਹਾ ਹੋ,” ਮਿਲਖਾ ਸਿੰਘ ਨੇ ਉਸ ਨੂੰ ਲਲਕਾਰਿਆ ਅਤੇ ਫਿਰ ਮੁਨਸ਼ੀ ਵੱਲ ਨੂੰ ਝੁਕਦਾ ਹੋਇਆ ਬੋਲਿਆ, “ਮੁਨਸ਼ੀ ਰੁਪਈਏ ਦਸ ਕੱਢ, ਸ਼ਹਿਰ ਨੂੰ ਜਾਣਾ ਹੈ। ਠੇਕੇ ਤੋਂ ਮਿਲ ਗਈ ਤਾਂ ਲੈ ਆਊਂਗਾ।”

“ਚੌਧਰੀ, ਸਵੇਰੇ-ਸਵੇਰੇ ਪੈਸੇ ਕਿੱਥੋਂ ਦੇਵਾਂ। ਮੈਂ ਤਾਂ ਅਜੇ ਬੋਹਣੀ ਵੀ ਨਹੀਂ ਕੀਤੀ ........ਫੇਰੂਮਲ ਤੋਂ ਲੈ ਲਾ।” ਮੁਨਸ਼ੀ ਨੇ ਕਿਹਾ।

“ਕਿਉਂ? ਮੇਰੇ ਇਥੇ ਟਕਸਾਲ ਲੱਗੀ ਹੋਈ ਆ?” ਫੇਰੂਮਲ ਨੇ ਸਖਤ ਅਵਾਜ਼ ਵਿਚ ਕਿਹਾ।

“ਮੁਨਸ਼ੀ ਇਹਦੇ ਕੋਲੋਂ ਮੈਂ ਪਹਿਲਾਂ ਹੀ ਲੈ ਚੁੱਕਾਂ.......ਦੋ-ਚਾਰ ਦਿਨਾਂ ’ਚ ਮੋੜ ਦੇਊਂਗਾ......ਹੁਣ ਪੈਸਿਆਂ ਦਾ ਕੋਈ ਘਾਟਾ ਨਹੀਂ ਰਹੇਗਾ” ਮਿਲਖਾ ਸਿੰਘ ਨੇ ਮੁਨਸ਼ੀ ਵੱਲ ਅਰਥਪੂਰਣ ਨਜ਼ਰਾਂ ਨਾਲ਼ ਦੇਖਦਿਆਂ ਕਿਹਾ।

“ਹੁਣ ਤਾਂ ਤਾਏ ਦੀ ਵਿਆਹ ਵਾਲੇ ਘਰ ’ਚ ਨੈਣ ਜਿੰਨੀ ਇਜ਼ਤ ਹੋਣੀ ਹੈ। ਤਾਏ ਨੂੰ ਤਾਂ ਆਪਣੇ ਲਾਗ ਨਾਲ਼ ਗਰਜ ਹੈ......ਵਿਆਂਦੜ ਭਾਵੇਂ ਸਹੁਰੇ ਜਾਂਦੀ ਰੰਡੀ ਹੋ ਜਾਵੇ।” ਦਿਲਦਾਰ ਨੇ ਕੰਧ ਉਹਲਿਓਂ ਨਿਕਲ ਕੇ ਸਾਹਮਣੇ ਆਉਂਦਿਆਂ ਕਿਹਾ।

“ਉਏ ਤੂੰ ਫੇਰ ਆ ਗਿਆ?” ਮਿਲਖਾ ਸਿੰਘ ਨੇ ਖਿੱਝ ਕੇ ਕਿਹਾ।

"ਹਾਂ ਤਾਇਆ...।” ਦਿਲਦਾਰ ਨੇ ਹੱਸਦਿਆਂ ਕਿਹਾ।

“ਜਾ ਬੱਲਿਆ ਇਥੋਂ......ਕੰਮ ਦੀ ਗੱਲ ਕਰਨ ਦੇ।” ਮਿਲਖਾ ਸਿੰਘ ਨੇ ਪੁਚਕਾਰ ਕੇ ਸਮਝਾਉਂਦਿਆਂ ਕਿਹਾ। ਫਿਰ ਮੁਨਸ਼ੀ ਵੱਲ ਝੁੱਕ ਗਿਆ, “ਮੁਨਸ਼ੀ ਛੇਤੀ ਜੇਬ ਢਿੱਲੀ ਕਰ।”

ਮੁਨਸ਼ੀ ਨੇ ਥੋੜੀ ਜਿਹੀ ਹੀਲ-ਹੁੱਜਤ ਕੀਤੀ, ਪਰ ਅਖੀਰ ਕੋਈ ਪੇਸ਼ ਨਾ ਜਾਂਦੀ ਦੇਖ ਕੇ, ਬੜੇ ਅਹਿਸਾਨ ਜਿਹੇ ਨਾਲ਼ ਪੰਜ ਰੁਪਏ ਦੇ ਹੀ ਦਿੱਤੇ।

ਮਿਲਖਾ ਸਿੰਘ ਦੇ ਜਾਣ ਪਿਛੋਂ ਬਾਕੀ ਲੋਕ ਵੀ ਉਠ ਖੜ੍ਹੇ ਹੋਏ। ਦੁਕਾਨ ’ਤੇ ਸਿਰਫ਼ ਮੁਨਸ਼ੀ ਤੇ ਫੇਰੂਮਲ ਰਹਿ ਗਏ। ਕੁੱਝ ਦੇਰ ਦੋਨੋਂ ਚੁੱਪ ਕਰਕੇ ਬੈਠੇ ਰਹੇ। ਫੇਰੂਮਲ ਇਕਦਮ ਸਿੱਧਾ ਹੋ ਕੇ ਬੈਠਦਾ ਹੋਇਆ ਬੋਲਿਆ, “ਇਹਦੇ ਵਿਚ ਕੋਈ ਸ਼ੱਕ ਨਹੀਂ, ਕਿ ਲੜਾਈ-ਝਗੜਾ, ਦੰਗਾ-ਫਸਾਦ, ਮਾਰ-ਕੁਟਾਈ ਬਹੁਤ ਮਾੜੀ ਗੱਲ ਹੈ। ਆਦਮੀ ਦਾ ਬੇਮਤਲਬ ਖ਼ੂਨ ਵਹੇ, ਇਹ ਕਿਸੇ ਨੂੰ ਚੰਗਾ ਨਹੀਂ ਲਗਦਾ।”

ਫਿਰ ਉਸ ਨੇ ਕਾਹਲ਼ੀ ਨਾਲ਼ ਗਰਦਣ ਮੋਹਰ ਨੂੰ ਕਰਕੇ ਗਲ਼ੀ ਦੇ ਦੋਨੀਂ ਪਾਸੀਂ ਨਿਗ੍ਹਾ ਮਾਰ ਕੇ ਮੁਨਸ਼ੀ ਵੱਲ ਨੂੰ ਮੂਧਾ ਹੋ ਕੇ ਅਤੇ ਮਖੌਲੀਆ ਅਵਾਜ਼ ਵਿਚ ਕਿਹਾ, “ ਇਥੇ ਕੋਈ ਪਰਾਇਆ ਤਾਂ ਬੈਠਾ ਨਹੀਂ। ਇਨ੍ਹਾਂ ਦਾ ਕਦੀਂ ਕਦਾਈਂ ਦਾ ਲੜਾਈ-ਝਗੜਾ ਸਾਡੇ ਹੱਕ ਲਈ ਚੰਗੀ ਗੱਲ ਹੀ ਹੈ।”

“ਤੇਰੀ ਗੱਲ ਸੋਲ੍ਹਾਂ ਆਨੇ ਠੀਕ ਹੈ।.....ਜੇ ਇਹ ਆਪਸ ਵਿਚ ਇਕ ਹੋ ਜਾਣ ਤਾਂ ਪਿੰਡ ਵਿਚ ਇੱਜ਼ਤ ਨਾਲ਼ ਰਹਿਣਾ ਮੁਸ਼ਕਲ ਹੋ ਜਾਵੇ। ਇਹਨਾਂ ਦੀ ਕਹੀ ਜਿੰਨੀ ਛੇਤੀ ਜ਼ਮੀਨ ’ਤੇ ਉੱਠਦੀ ਹੈ, ਉਨੀ ਛੇਤੀ ਸਾਡੇ ’ਤੇ ਵੀ ਉੱਠ ਸਕਦੀ ਹੈ। ....ਸਾਨੂੰ ਜ਼ਮੀਨ ਵਿਚ ਜੀਂਦਾ ਵੀ ਗੱਡ ਦੇਣ ਤਾਂ ਕਿਸੇ ਨੂੰ ਖ਼ਬਰ ਨਹੀਂ ਹੋਣੀ।” ਮੁਨਸ਼ੀ ਨੇ ਕਿਹਾ। ਫਿਰ ਲੂੰਬੜੀ ਵਾਂਗ ਚਾਰੇ ਪਾਸੇ ਅੱਖਾਂ ਘੁਮਾ ਕੇ ਬੋਲਿਆ, “ਜੇ ਜੱਟ ਨੂੰ ਆਪਣੀ ਕਮਾਈ ਸੰਭਾਲਣੀ ਆ ਜਾਏ ਤਾਂ ਸਾਰੀ ਖ਼ੁਦਾਈ ਇਕੱਠੀ ਕਰਕੇ ਘਰ ਭਰ ਲਵੇ।” ਕਹਿ ਕੇ ਮੁਨਸ਼ੀ ਬਾਬੂਰਾਮ ਉੱਠ ਕੇ ਤੁਰ ਪਿਆ। “ਮੈਂ ਮੱਝ ਨੂੰ ਪਾਣੀ ਪਿਲਾ ਦੇਵਾਂ, ਕੀ ਪਤਾ, ਕਿਹੜੀ ਘੜੀ ਕੀ ਖ਼ਬਰ ਆ ਜਾਏ!”

## ਤਿੰਨ

ਦਿਨ ਢਲੇ ਪਿੰਡ ਵਿਚ ਕੁਛ ਸਮੇਂ ਲਈ ਫਿਰ ਹਰਕਤ ਹੋਈ। ਲੋਕਾਂ ਨੇ ਸੂਰਜ ਛਿਪਣ ਤੋਂ ਪਹਿਲਾਂ ਹੀ ਸਾਰੇ ਕੰਮ ਮੁਕਾ ਲਏ। ਦੁਪਹਿਰ ਨੂੰ ਡਰ ਕੁੱਝ ਘੱਟ ਗਿਆ ਸੀ। ਪਰ ਹਨੇਰਾ ਹੋਣ ਦੇ ਨਾਲ-ਨਾਲ਼ ਡਰ ਵੀ ਇਕ ਵਾਰ ਫਿਰ ਵੱਧ ਗਿਆ।

ਰਾਤ ਪਈ ਤਾਂ ਪਿੰਡ ’ਤੇ ਧੂੰਏ ਦੀ ਚਾਦਰ ਵੀ ਡੂੰਘੀ ਹੋਣ ਲੱਗੀ। ਜੌੜੀਆਂ ਢਾਬਾਂ ਵਾਲੇ ਮਹੰਤ ਨੇ ਡੇਰੇ ਵਿਚ ਸੰਖ ਪੂਰਿਆ ਤਾਂ ਕਈ ਕੁੱਤੇ ਉਹਦੀ ਅਵਾਜ਼ ਨਾਲ਼ ਅਵਾਜ਼ ਮਿਲਾ ਕੇ ਰੋਣ ਲੱਗੇ। ਸੰਖ ਦੀ ਅਵਾਜ਼ ਤਾਂ ਬੰਦ ਹੋ ਗਈ ਪਰ ਕੁੱਤੇ ਫਿਰ ਵੀ ਰੋਂਦੇ ਰਹੇ। ਫੇਰੂਮਲ ਨੇ ਹੌਲੀ ਜਿਹੇ ਕੁੱਤਿਆਂ ਨੂੰ ਗਾਲ਼ ਕੱਢੀ। ਫਿਰ ਉੱਚੀ ਅਵਾਜ਼ ਵਿਚ ਕਿਹਾ, “ਸਤਿਆਨਾਸ ਹੋਵੇ ਮਰਦੂਦਾਂ ਪਾਪੀਆਂ ਦਾ।”

ਕਈਆਂ ਨੇ ਕੁੱਤਿਆਂ ਨੂੰ ਦਬਕਾ ਮਾਰਿਆ ਪਰ ਇਕ ਦੋ ਕੁੱਤੇ ਫਿਰ ਵੀ ਰੋਂਦੇ ਰਹੇ ਤਾਂ ਫੇਰੂਮਲ ਘਬਰਾਇਆ ਹੋਇਆ ਬੋਲਿਆ, “ਸ਼ਾਮ ਨੂੰ ਕੁੱਤੇ ਰੋਣ ਤਾਂ ਸਮਝੋ, ਪਿੰਡ ’ਤੇ ਕੋਈ ਮੁਸੀਬਤ ਆਉਣ ਵਾਲੀ ਹੈ।”

ਫੇਰੂਮਲ ਦੀ ਗੱਲ ਸੁਣ ਕੇ ਸਾਰਿਆਂ ਦਾ ਧਿਆਨ ਆਪਣੇ-ਆਪਣੇ ਜ਼ਖ਼ਮੀਆਂ ਵੱਲ ਚਲੇ ਗਿਆ। ਮੌਤ ਦੇ ਬਾਰੇ ਸਿਰਫ਼ ਸੋਚ ਕੇ ਹੀ ਉਹਨਾਂ ਦੇ ਦਿਲ ਡੁੱਬਣ ਲੱਗੇ। ਅੰਧੇਰੇ ਦੀ ਲਪੇਟ ਵਿਚ ਆਇਆ, ਪਿੰਡ ਉਂਝ ਹੀ ਬੜਾ ਡਰਾਉਣਾ ਲੱਗ ਰਿਹਾ ਸੀ। ਪਰ ਖੁੱਲੇ ਬੂਹਿਆਂ ਵਿਚੋਂ ਗਲ਼ੀ ’ਚ ਆ ਰੌਸ਼ਨੀ ਨਾਲ਼ ਬਣੇ ਮੈਲੇ ਜਿਹੇ ਧੱਬਿਆਂ ਨੇ ਵਾਤਾਵਰਣ ਨੂੰ ਹੋਰ ਵੀ ਜ਼ਿਆਦਾ ਖ਼ੌਫ਼ਨਾਕ ਬਣਾ ਦਿੱਤਾ ਸੀ।

ਪਿੰਡ ਦੇ ਦੱਬੇ-ਘੁੱਟੇ ਜਿਹੇ ਰੌਲੇ 'ਤੇ ਅਚਾਨਕ ਹੀ ਇਕ ਔਰਤ ਦੀ ਚੀਕ ਛਾ ਗਈ।

"ਕੀ ਹੋਇਆ, ਕੌਣ ਰੋ ਰਿਹਾ ਹੈ?' ਬਹੁਤ ਸਾਰੇ ਲੋਕਾਂ ਨੇ ਡਰ ਕੇ ਇਕੋ ਵਾਰੀ ਪੁੱਛਿਆ। ਚੀਕ ਬਚਿੰਤ ਸਿੰਘ ਦੇ ਘਰ ਵਲੋਂ ਆਈ ਸੀ। ਸਾਰਿਆਂ ਦੇ ਦਿਮਾਗ ਵਿਚ ਇਹ ਹੀ ਖਿਆਲ ਆਇਆ ਕਿ ਉਹਨਾਂ ਦੇ ਜ਼ਖ਼ਮੀਆਂ 'ਚੋਂ ਕੋਈ ਨਾ ਕੋਈ ਚੱਲ ਵੱਸਿਆ ਹੈ।

ਲੋਕ ਅਜੇ ਅੰਦਾਜ਼ੇ ਹੀ ਲਾ ਰਹੇ ਸਨ ਕਿ ਮੰਗਲੂ ਚੌਂਕੀਦਾਰ, ਫੇਰੂਮਲ ਦੀ ਦੁਕਾਨ 'ਤੇ ਆ ਗਿਆ। ਸਾਰਿਆਂ ਨੇ ਉਸ ਨੂੰ ਘੇਰ ਲਿਆ, "ਕੌਣ ਰੋ ਰਿਹਾ? ਕੀ ਹੋਇਆ?"

"ਸਰਦਾਰਨੀ ਜਸਵੰਤ ਕੌਰ ਰੋ ਰਹੀ ਹੈ।" ਮੰਗਲੂ ਨੇ ਦੱਸਿਆ।

"ਕਰਤਾਰ ਅਤੇ ਜਗਤ ਸਿੰਘ ਰਾਜ਼ੀ ਬਾਜ਼ੀ ਹਨ?" ਫੇਰ ਇਕੋ ਵਾਰ ਕਈ ਅਵਾਜ਼ਾਂ ਆਈਆਂ।

"ਜਦੋਂ ਮੈਂ ਤੁਰਿਆਂ, ਉਦੋਂ ਤਾਂ ਠੀਕ ਹੀ ਸਨ।" ਮੰਗਲੂ ਨੇ ਦੱਸਿਆ।

"ਫਿਰ ਸਰਦਾਰਨੀ ਕਿਉਂ ਰੋ ਰਹੀ ਹੈ?"

"ਸਰਦਾਰਨੀ ਮੇਰੇ ਨਾਲ਼ ਹੀ ਹਸਪਤਾਲੋਂ ਮੁੜ ਕੇ ਆਈ ਹੈ। ਉਸ ਨੇ ਸਵੇਰੇ ਕਰਤਾਰ ਲਈ ਮਖਣੀ ਅਤੇ ਲੱਸੀ ਰੱਖੀ ਸੀ। ਰਸੋਈ ਵਿਚ ਢੱਕੀ ਗੜਵੀ ਦੇਖ ਕੇ ਸਰਦਾਰਨੀ ਦੀ ਚੀਕ ਨਿਕਲ ਗਈ।" ਕਹਿ ਕੇ ਮੰਗਲੂ ਅੱਗੇ ਤੁਰ ਪਿਆ। ਲੋਕਾਂ ਨੇ ਉਸ ਨੂੰ ਰੋਕਣ ਦੀ ਬਹੁਤ ਕੋਸ਼ਿਸ਼ ਕੀਤੀ, ਪਰ ਉਹ ਇਹ ਕਹਿੰਦਾ ਹੋਇਆ ਦੌੜ ਗਿਆ, "ਘਰ ਹੋ ਆਵਾਂ। ਮੇਰੇ ਪਸ਼ੂ ਸਵੇਰ ਦੇ ਭੁੱਖੇ-ਪਿਆਸੇ ਖੜ੍ਹੇ ਰੱਸੇ ਤੁੜਾ ਰਹੇ ਹੋਣੇ ਆਂ।"

ਮੰਗਲੂ ਦੇ ਜਾਣ ਪਿੱਛੋਂ ਕੁੱਝ ਸਮੇਂ ਲਈ ਲੋਕ ਸਿਰ ਜੋੜ ਕੇ ਜ਼ਖ਼ਮੀਆਂ ਦੀ ਹਾਲਤ ਬਾਰੇ ਘੁਸਰ-ਮੁਸਰ ਕਰਦੇ ਰਹੇ। ਕਈ ਔਰਤਾਂ ਅਤੇ ਬੱਚੇ ਜਸਵੰਤ ਕੌਰ ਨੂੰ ਦੇਖਣ ਬਚਿੰਤ ਸਿੰਘ ਦੇ ਘਰ ਵੱਲ ਨੂੰ ਦੌੜ ਗਏ।

ਜਸਵੰਤ ਕੌਰ ਆਪਣੇ ਵਿਹੜੇ ਵਿਚ ਨੀਵੀਂ ਪਾਈ ਬੈਠੀ ਸੀ। ਮੇਲਾ ਸਿੰਘ ਦੀ ਘਰ ਵਾਲੀ ਬੇਬੇ ਰਤਨ ਕੌਰ ਅਤੇ ਸਰਦਾਰਾ ਸਿੰਘ ਦੀ ਘਰ ਵਾਲੀ ਜਗਿੰਦਰ ਕੌਰ ਆਈਆਂ ਤਾਂ ਜਸਵੰਤ ਕੌਰ ਫੁੱਟ-ਫੁੱਟ ਕੇ ਰੋਣ ਲੱਗੀ।

"ਨਾ ਰੋ ਪੁੱਤ, ਵਾਹਿਗੁਰੂ ਦਾ ਨਾਂ ਲੈ।" ਬੇਬੇ ਰਤਨ ਕੌਰ ਨੇ ਜਸਵੰਤ ਕੌਰ ਦੇ ਸਿਰ 'ਤੇ ਹੱਥ ਫੇਰਦਿਆਂ ਕਿਹਾ, "ਜੋ ਵਾਹਿਗੁਰੂ ਦਾ ਭਾਣਾ ਹੈ ਵਰਤ ਕੇ ਰਹੇਗਾ।"

ਜਦੋਂ ਜਸਵੰਤ ਕੌਰ ਚੁੱਪ ਹੋ ਗਈ ਤਾਂ ਬੇਬੇ ਨੇ ਪੁੱਛਿਆ, "ਜਸਵੰਤ ਕਰੇ, ਤੂੰ ਜਗਤ ਸਿੰਘ ਅਤੇ ਕਰਤਾਰ ਦਾ ਹਾਲ ਦੱਸ। ਉਹ ਦੋਨੋਂ ਠੀਕ ਠਾਕ ਤਾਂ ਹਨ?"

"ਬੇਬੇ, ਹਾਲ ਕੀ ਹੋਣਾ ਹੈ। ਉਹਨਾਂ ਦੇ ਸਰੀਰ ਰੂੰ ਵਾਂਗ ਪਿੰਜੇ ਪਏ ਹਨ। ਹੋਸ਼ ਆਉਂਦਾ ਹੈ ਤਾਂ ਹਾਏ-ਹਾਏ ਕਰਨ ਲੱਗ ਪੈਂਦੇ ਹਨ।" ਜਸਵੰਤ ਕੌਰ ਨੇ ਬੁਝੀ ਹੋਈ ਅਵਾਜ਼ ਵਿਚ ਕਿਹਾ। ਉਹ ਕੁੱਝ ਪੱਲ ਚੁੱਪ ਰਹਿ ਕੇ ਭਾਵਕ ਹੁੰਦਿਆਂ ਬੋਲੀ, "ਕਰਤਾਰ ਦੇ ਬਾਪੂ ਨੂੰ ਹੋਸ਼ ਆਇਆ ਤਾਂ ਮੈਨੂੰ ਕੋਲ਼ ਸੱਦ ਕੇ ਕਹਿਣ ਲੱਗਾ ਕਿ ਕਰਤਾਰ ਨੂੰ ਬਚਾ ਲਈਂ। ਮੈਂ ਮਰ ਵੀ ਗਿਆ ਤਾਂ ਕੋਈ ਫ਼ਰਕ ਨਹੀਂ ਪੈਂਦਾ। ਉਹ ਜੀਂਦਾ ਰਿਹਾ ਤਾਂ ਖਾਨਦਾਨ ਦਾ ਬੂਟਾ ਵੱਧਦਾ ਰਹੇਗਾ।" ਕਹਿ ਕੇ ਜਸਵੰਤ ਕੌਰ ਫਿਰ ਫੁੱਟ-ਫੁੱਟ ਕੇ ਰੋਣ ਲੱਗ ਪਈ।

ਬੇਬੇ ਰਤਨ ਕੌਰ ਉਹਦੇ ਸਿਰ 'ਤੇ ਹੱਥ ਫੇਰਦੀ ਹੋਈ ਦਿਲਾਸਾ ਦੇਣ ਲੱਗੀ, "ਵਾਹਿਗੁਰੂ 'ਤੇ ਭਰੋਸਾ ਰੱਖ। ਉਹ ਹੀ ਸਭ ਦਾ ਰੱਖਣਹਾਰ ਹੈ। ਉਹਦੀ ਨਜ਼ਰ ਸਵੱਲੀ ਰਹਿਣੀ ਚਾਹੀਦੀ ਹੈ।" ਕਹਿ ਕੇ ਬੇਬੇ ਰਤਨ ਕੌਰ ਨੇ ਚਾਰੇ ਪਾਸੇ ਦੇਖਿਆ ਅਤੇ ਹਨੇਰਾ ਦੇਖ ਕੇ ਤਲਖ਼ ਹੁੰਦੀ ਬੋਲੀ, "ਜਗਿੰਦਰੋ, ਘਰ ਨੂੰ ਫ਼ਕੀਰਾਂ ਦੇ ਡੇਰੇ ਵਰਗਾ ਕਿਉਂ ਬਣਾਇਆ ਹੋਇਆ ਹੈ? ਸੁੱਖ ਮੰਗੋ ਅਤੇ ਵਾਹਿਗੁਰੂ ਦਾ ਨਾਂ ਲੈ ਕੇ ਲਾਲਟੈਣ ਜਗਾ ਦੇ।"

ਜਗਿੰਦਰ ਕੌਰ ਨੇ ਲਾਲਟੈਣ ਜਗਾ ਕੇ ਬਰਾਂਡੇ ਦੀ ਕਿੱਲੀ ਨਾਲ਼ ਟੰਗ ਦਿੱਤੀ। ਬੇਬੇ ਰਤਨ ਕੌਰ ਨੇ ਜਸਵੰਤ ਕੌਰ ਨੂੰ ਫ਼ਰਸ਼ ਤੇ ਹੀ ਬੈਠੀ ਦੇਖਿਆ, ਤਾਂ ਪਰੇ ਪਈ ਪੀੜ੍ਹੀ ਖਿੱਚ ਲਈ ਤੇ ਉਹਦੇ ਵੱਲ ਨੂੰ ਕਰਦੀ ਹੋਈ ਬੋਲੀ, "ਜਸਵੰਤ ਕੋਰੇ, ਪੀੜ੍ਹੀ ਤੇ ਬੈਠ। ਤੇਰੇ ਸਿਰ ਦਾ ਸਾਂਈ ਜੀਵੇ, ਤੂੰ ਜਮੀਨ 'ਤੇ ਕਿਉਂ ਬੈਠੀ ਹੈਂ?"

ਜਸਵੰਤ ਕੌਰ ਨੇ ਪੀੜ੍ਹੀ ਲੈ ਲਈ। ਉਹਦੇ ਦੁਆਲੇ ਪਿੰਡ ਦੀਆਂ ਔਰਤਾਂ ਦਾ ਘੇਰਾ ਹਰ ਪੱਲ ਵੱਧ ਰਿਹਾ ਸੀ। ਨਿਆਣੇ, ਔਰਤਾਂ ਦੇ ਪਿੱਛੇ ਖੜ੍ਹੇ ਸਭ ਨੂੰ, ਖਾਸ ਕਰਕੇ ਜਸਵੰਤ ਕੌਰ ਨੂੰ ਬਹੁਤ ਧਿਆਨ ਨਾਲ਼ ਦੇਖ ਰਹੇ ਸਨ। ਬਾਹਰੋਂ ਆਉਣ ਵਾਲੀ ਹਰ ਔਰਤ, ਕਰਤਾਰ ਅਤੇ ਜਗਤ ਸਿੰਘ ਦਾ ਹਾਲ ਪੁੱਛਦੀ। ਉਹਨਾਂ ਦੇ ਸਾਰੇ ਸਵਾਲਾਂ ਦੇ ਜਵਾਬ ਬੇਬੇ ਰਤਨ ਕੌਰ ਹੀ ਦਿੰਦੀ।

ਮੁਨਸ਼ੀ ਬਾਬੂਰਾਮ ਦੀ ਘਰ ਵਾਲੀ ਦੁਰਗੋ ਅਤੇ ਫੇਰੂਮਲ ਦੀ ਘਰ ਵਾਲੀ ਲੱਛਮੀ ਇਕੱਠੀਆਂ ਆਈਆਂ। ਕਰਤਾਰ ਅਤੇ ਜਗਤ ਸਿੰਘ ਦਾ ਹਾਲ ਪੁੱਛ ਕੇ ਦੁਰਗੋ ਬੋਲੀ, "ਕੱਲ ਸਵੇਰੇ ਮੈਂ, ਹਰਬੰਸੇ ਦੀ ਮਾਂ ਲਾਜੋ, ਦਲੀਪੇ ਦੀ ਮਾਂ ਸੀਤਲ ਕੌਰ ਅਤੇ ਗ਼ਲੀ ਦੀਆਂ ਕੁੱਝ ਹੋਰ ਤੀਵੀਆਂ ਮੂੰਹ-ਹਨੇਰੇ ਖੇਤਾਂ ਨੂੰ ਜਾ ਰਹੀਆਂ ਸੀ। ਉਦੋਂ ਕਰਤਾਰ ਬੜੇ ਰਾਹ ਘੋੜੀ ਲੈ ਕੇ ਨਿਕਲਿਆ ਸੀ। ਹੌਲੀ-ਹੌਲੀ ਤੁਰੀ ਜਾਂਦੀ ਘੋੜੀ 'ਤੇ ਬੈਠਾ ਉਹ ਰਾਜਾ ਲੱਗ ਰਿਹਾ ਸੀ। ਸਾਡੇ ਪਿੱਛੇ-ਪਿੱਛੇ ਦੋ ਰਾਹਗੀਰ ਵੀ ਜਾਂਦੇ ਸਨ। ਉਹਨਾਂ ਨੇ ਵੀ ਕਰਤਾਰ ਨੂੰ ਦੇਖਿਆ। ਇਕ ਬੋਲਿਆ ਕਿ ਸਵਾਰ ਅਤੇ ਘੋੜੀ ਦੋਨੋ ਇੰਨੇ ਸੁਹਣੇ ਹਨ ਕਿ ਦੇਖ ਕੇ ਭੁੱਖ ਲਹਿੰਦੀ ਹੈ।"

"ਹਾਂ, ਵਾਹਿਗੁਰੂ ਸਾਰਿਆਂ ਦੇ ਨਿਆਣਿਆਂ ਨੂੰ ਰਾਜੀ ਰੱਖੇ। ਸਭ ਵੱਧਣ-ਫੁੱਲਣ। ਪਰ ਕਰਤਾਰ ਲੱਖਾਂ ਵਿਚੋਂ ਇਕ ਹੈ। ਐਸੇ ਸੋਹਣੇ-ਸੁਣੱਖੇ ਗੱਭਰੂ ਵਿਰਲੇ ਹੀ ਹੁੰਦੇ ਹਨ। ਉਹ ਤਾਂ ਇਸ ਘਰ ਅਤੇ ਪਿੰਡ ਕੀ, ਸਾਰੇ ਇਲਾਕੇ ਦਾ ਸ਼ਿੰਗਾਰ ਹੈ।" ਬੇਬੇ ਰਤਨ ਕੌਰ ਨੇ ਕਿਹਾ।

ਜਸਵੰਤ ਕੌਰ ਚੁੱਪ ਕੀਤੀ ਸਾਰੀਆਂ ਗੱਲਾਂ ਸੁਣ ਰਹੀ ਸੀ। ਦੁਰਗੋ ਫਿਰ ਬੋਲੀ, "ਛਾਹ ਵੇਲੇ ਪਤਾ ਲੱਗਾ ਕਿ ਨੀਲੋਵਾਲੀਏ ਨੱਥਾ ਸਿੰਘ ਦੇ ਟੱਬਰ ਨੇ ਕਰਤਾਰ ਨੂੰ ਛੱਲੀਆਂ ਵਾਂਗ ਕੁੱਟਿਆ ਹੈ। ਪਰ ਮੈਨੂੰ ਯਕੀਨ ਨਹੀਂ ਆਇਆ। ਫਿਰ ਰਮੇਸ਼ ਦਾ ਭਾਈਆ ਘਬਰਾਇਆ ਹੋਇਆ ਘਰ ਆਇਆ ਤਾਂ ਕਹਿਣ ਲੱਗਾ ਕਿ ਬਹੁਤ ਜ਼ੁਲਮ ਹੋ ਗਿਆ ਹੈ।" ਕਹਿ ਕੇ ਉਸ ਨੇ ਸੋਚ ਵਿਚ ਡੁੱਬੀ ਅਵਾਜ਼ ਵਿਚ ਪੁੱਛਿਆ, "ਕੀ ਨੀਲੋਵਾਲੀਆਂ ਨੇ ਪਹਿਲਾਂ ਹੀ ਮਤਾ ਪਕਾਇਆ ਹੋਇਆ ਸੀ।"

"ਇਹ ਤਾਂ ਵਾਹਿਗੁਰੂ ਹੀ ਜਾਣੇ! ਕਰਤਾਰ ਦੇ ਕੋਲ਼ ਤਾਂ ਸੋਟੀ ਵੀ ਨਹੀਂ ਸੀ। ਮੈਂ ਗੋਹਾ ਸਿੱਟਣ ਜਾ ਰਹੀ ਸੀ, ਜਦ ਉਹ ਘੋੜੀ ਲੈ ਕੇ ਨਿਕਲਿਆ ਸੀ।"

ਬੇਬੇ ਰਤਨ ਕੌਰ ਦੇ ਜਵਾਨ ਪੋਤੇ ਨੌਨਿਹਾਲ ਦੀ ਵਹੁਟੀ ਕੁਲਦੀਪ ਕੌਰ ਨੇ ਕਿਹਾ। ਫਿਰ ਉਹ ਹੱਸਦੀ ਹੋਈ ਬੋਲੀ, ਮੈਂ ਕਰਤਾਰ ਨੂੰ ਮਖੌਲ ਵਿਚ ਕਿਹਾ ਵੀ – ਦਿਉਰਾ ਇਕ ਦਿਨ ਮੈਨੂੰ ਵੀ ਘੋੜੀ ਦੀ ਸਵਾਰੀ ਕਰਾ ਦੇ। ...ਉਹਨੇ ਹੱਸ ਕੇ ਕਿਹਾ, ਕਿ ਭਾਈ ਤੋਂ ਪੁੱਛ ਲੈ .....ਮੈਂ ਤੈਨੂੰ ਵਿਸਾਖੀ ਦਾ ਮੇਲਾ ਦਿਖਾਉਣ ਘੋੜੀ 'ਤੇ ਲੈ ਜਾਊਂਗਾ।"

ਜਸਵੰਤ ਕੌਰ ਨੇ ਬਹੁਤ ਜ਼ੋਰ ਨਾਲ ਸਾਹ ਲਿਆ ਅਤੇ ਹੌਲੀ ਜਿਹੇ ਬੋਲੀ, "ਮੈਂ ਕਰਤਾਰ ਲਈ ਅਧਰੇੜਕਾ (ਮੱਖਣ ਵਾਲੀ ਲੱਸੀ) ਲੈ ਕੇ ਬਾਹਰ ਆਈ ਤਾਂ ਉਹ ਘੋੜੀ ਲੈ ਕੇ ਤਿਆਰ ਹੋ ਰਿਹਾ ਸੀ। ਮੈਂ ਲੱਸੀ ਪੀਣ ਲਈ ਕਿਹਾ ਤਾਂ ਬੋਲਿਆ ਕਿ ਖਜੂਰ ਵਾਲੇ ਖੇਤ ਤੱਕ ਹੋ ਆਵਾਂ। ਘੋੜੀ ਦੀ ਹਵਾਖੋਰੀ ਹੋ ਜਾਵੇਗੀ ਨਾਲੇ ਲੱਤਾਂ ਮੋਕਲੀਆਂ ਹੋ ਜਾਣਗੀਆਂ।" ਕਹਿ ਕੇ ਜਸਵੰਤ ਕੌਰ ਚੁੱਪ ਹੋ ਗਈ। ਉਸ ਦੀਆਂ ਅੱਖਾਂ ਵਿਚ ਹੰਝੂ ਆ ਗਏ ਅਤੇ ਉਹ ਭਰੀ ਹੋਈ ਅਵਾਜ਼ ਵਿਚ ਬੋਲੀ, "ਮੈਨੂੰ ਕੀ ਪਤਾ ਸੀ, ਵੈਰੀ ਉਸ ਨੂੰ ਮਾਰਨ ਦਾ ਮਤਾ ਪਕਾਈ ਬੈਠੇ ਹਨ। ਨਹੀਂ ਤਾਂ ਮੈਂ ਉਹਨੂੰ ਰੋਕ ਲੈਂਦੀ।"

ਜਸਵੰਤ ਕੌਰ ਦੀਆਂ ਗੱਲਾਂ ਸੁਣ ਕੇ ਔਰਤਾਂ ਉੱਚੀ ਅਵਾਜ਼ ਵਿਚ ਆਪਣੇ-ਆਪਣੇ ਭਗਵਾਨ ਨੂੰ ਯਾਦ ਕਰਨ ਲੱਗੀਆਂ।

"ਕਰਤਾਰ ਦਾ ਬਾਪੂ ਵੀ ਨਾਲ਼ ਸੀ?" ਇਕ ਔਰਤ ਨੇ ਪੁੱਛਿਆ।

"ਨਾ-ਨਾ," ਬੇਬੇ ਰਤਨ ਕੌਰ ਨੇ ਕਿਹਾ, "ਉਹ ਵਿਚਾਰਾ ਤਾਂ ਖੇਤਾਂ ਨੂੰ ਗਿਆ ਹੋਇਆ ਸੀ।"

"ਕਰਤਾਰ ਦੇ ਬਾਪੂ ਨੇ ਪਹਿਲਾਂ ਮੱਝ ਨੂੰ ਕਾਹੜਾ ਪਿਲਾਇਆ। ਮੱਝ ਦੋ-ਤਿੰਨ ਦਿਨਾਂ ਦੀ ਢਿੱਲੀ ਸੀ। ਉਹ ਲੱਸੀ ਪੀਣ ਲਈ ਬੈਠਾ ਹੀ ਸੀ। ਹੱਥ ਵਿਚ ਰੋਟੀ ਫੜੀ ਹੀ ਸੀ ਕਿ ਖਾਲੀ ਘੋੜੀ ਦਨਦਨਾਉਂਦੀ ਤਬੇਲੇ ਵਿਚ ਆ ਵੜ੍ਹੀ।" ਜਸਵੰਤ ਕੌਰ ਕਹਿ ਕੇ ਫਿਰ ਰੋ ਪਈ, "ਉਹ ਹੱਥ ਦੀ ਰੋਟੀ ਥਾਲੀ 'ਚ ਹੀ ਸਿੱਟ ਕੇ ਬਾਹਰ ਨਿਕਲ ਗਿਆ ਅਤੇ ਫਿਰ ... ", ਜਸਵੰਤ ਕੌਰ ਫੁੱਟ-ਫੁੱਟ ਕੇ ਰੋਣ ਲੱਗ ਪਈ।

"ਨਾ ਰੋ ਬੱਚਾ। ਵਾਹਿਗੁਰੂ ਅੱਗੇ ਇਹ ਬੇਨਤੀ ਕਰ ਕਿ ਤੇਰੇ ਸਿਰ ਦਾ ਸਾਂਈਂ ਰਹਿੰਦੀ ਦੁਨੀਆਂ ਤੱਕ ਜੀਂਦਾ-ਜਾਗਦਾ ਰਹੇ। ਤੇਰਾ ਸੁਹਾਗ ਸਦਾ ਬਣਿਆ ਰਹੇ।" ਬੇਬੇ ਰਤਨ ਕੌਰ ਨੇ ਸਮਝਾਇਆ।

ਫੇਰੂਮਲ ਦੀ ਘਰ ਵਾਲੀ ਲੱਛਮੀ ਜੋ ਹੁਣ ਤੱਕ ਚੁੱਪ ਬੈਠੀ ਸੀ। ਉਸ ਨੇ ਗਰਦਣ ਨੂੰ ਅੱਗੇ ਕਰਦਿਆਂ ਕਿਹਾ, "ਕਰਤਾਰ ਦਾ ਤਾਇਆ ਤਾਂ ਸਵੇਰੇ ਸਾਡੇ ਮੁਹੱਲੇ ਆਇਆ ਹੋਇਆ ਸੀ। ਰਾਤੀਂ ਹਾਕਮ ਸਿੰਘ ਕੇ ਘਰ ਬੋਲ-ਬੁਲਾਰਾ ਹੋ ਗਿਆ ਸੀ। ਸ਼ਾਇਦ ਉਸ ਦਾ ਹੀ ਫੈਸਲਾ ਕਰਾਉਣ ਆਇਆ ਸੀ।"

"ਲੱਛਮੀਏ, ਉਹਨਾਂ ਵਿਚ ਕਿਸ ਗੱਲ ਤੋਂ ਝਗੜਾ ਹੋਇਆ ਸੀ?" ਬੇਬੇ ਰਤਨ ਕੌਰ ਨੇ ਪੁੱਛਿਆ।

"ਬੇਬੇ ਹੋਣਾ ਕੀ ਸੀ। ਪੁੱਤ ਡਰਾਵੇ ਮਰਨੋਂ, ਰੰਡੀ ਖਸਮ ਕਰਨੋਂ।" ਲੱਛਮੀ ਨੇ ਆਕੜ ਕੇ ਕਿਹਾ। ਫਿਰ ਬੋਲੀ, "ਹਾਕਮ ਸਿੰਘ ਦਾ ਬੜਾ ਮੁੰਡਾ ਮਿੰਦਰ ਹੈ ਨਾ! ਉਸ ਨੇ ਪਿਉ ਦੇ ਗਲ਼ 'ਚ ਅਗੂੰਠਾ ਦਿੱਤਾ ਹੋਇਆ ਕਿ ਉਸ ਨੂੰ ਸਾਈਕਲ ਲੈ ਕੇ ਦੇਵੇ, ਨਹੀਂ ਤਾਂ ਉਹ ਪੜ੍ਹਾਈ ਛੱਡ ਦੇਵੇਗਾ। ਇਸੇ ਗੱਲ ਨੂੰ ਲੈ ਕੇ ਪਿਉ-ਪੁੱਤ ਵਿਚ ਝਗੜਾ ਹੋ ਗਿਆ ਸੀ।"

"ਅੱਜ ਕੱਲ ਦੇ ਨਿਆਣਿਆਂ ਤੋਂ ਤਾਂ ਰੱਬ ਹੀ ਬਚਾਵੇ! ਚਾਹੁੰਦੇ ਹਨ ਕਿ ਇਧਰ ਗੱਲ ਮੂੰਹੋਂ ਨਿਕਲੇ ਤੇ ਉਧਰ ਪੂਰੀ ਹੋ ਜਾਵੇ। ਮੇਰਾ ਤਾਂ ਆਪਣਾ ਮੁੰਡਾ ਬਹੁਤ ਦੁੱਖੀ ਕਰਦਾ ਹੈ। ਇਸ ਤਰ੍ਹਾਂ ਖਰਚ ਕਰਦਾ ਹੈ ਜਿਵੇਂ ਘਰ ਕਾਰੂ ਦੇ ਖਜਾਨੇ ਦੱਬੇ ਹੋਏ ਹੋਣ।" ਬੇਬੇ ਰਤਨ ਕੌਰ ਨੇ ਕਿਹਾ।

ਔਰਤਾਂ ਕਰਤਾਰ ਅਤੇ ਜਗਤ ਸਿੰਘ ਨੂੰ ਭੁੱਲ ਕੇ ਪਿੰਡ ਵਿਚ ਹੋਈਆਂ ਛੋਟੀਆਂ ਮੋਟੀਆਂ ਘਟਨਾਵਾਂ ਦੀਆਂ ਗੱਲਾਂ ਕਰਨ ਲੱਗੀਆਂ। ਜਸਵੰਤ ਕੌਰ ਆਪਣੇ ਹੀ ਖਿਆਲਾਂ ਵਿਚ ਡੁੱਬੀ ਚੁੱਪ ਬੈਠੀ ਸੀ। ਉਸ ਨੇ ਜਾਗਰ ਦੀ ਮਾਂ ਰਾਮਰੱਤੀ ਨੂੰ ਉਸ ਵਕਤ ਦੇਖਿਆ ਜਦ ਉਹ, ਉਸ ਦੇ ਮੋਹਰੇ ਆ ਕੇ ਫੁੱਟ-ਫੁੱਟ ਕੇ ਰੋਣ ਲੱਗੀ। ਸਾਰੀਆਂ ਤੀਵੀਆਂ ਇਕ ਦਮ ਚੁੱਪ ਹੋ ਗਈਆਂ। ਜਸਵੰਤ ਕੌਰ ਦੀਆਂ ਅੱਖਾਂ ਵਿਚ ਇਕ ਵਾਰ ਫਿਰ ਹੰਝੂ ਉਮੱਡ ਆਏ। ਜਦ ਉਹ ਦੋਨੋ ਰੋ-ਰੋ ਕੇ ਥੱਕ ਗਈਆਂ ਤਾਂ ਰਾਮਰੱਤੀ ਨੇ ਜ਼ਖ਼ਮੀਆਂ ਦਾ ਹਾਲ ਪੁੱਛਿਆ। ਜਸਵੰਤ ਕੌਰ ਹਿਚਕੀਆਂ ਲੈਂਦੀ ਬੋਲੀ, "ਜਾਗਰ ਠੀਕ ਹੈ। ਪੂਰੀ ਤਰ੍ਹਾਂ ਹੋਸ਼ ਵਿਚ ਹੈ। ਕਹਿ ਰਿਹਾ ਸੀ ਕਿ ਮਾਂ ਨੂੰ ਹੌਸਲਾ ਦੇਣਾ। ਉਸ ਦਾ ਬਾਪੂ ਬੜੇ ਸਰਦਾਰ ਨਾਲ਼ ਹਸਪਤਾਲ ਹੀ ਰਹਿ ਪਿਆ ਹੈ।"

ਰਾਮਰੱਤੀ ਕੁੱਛ ਦੇਰ ਖਮੋਸ਼ ਬੈਠੀ ਰਹੀ। ਫਿਰ ਬੋਲੀ, "ਜਾਗਰ ਦੇ ਜ਼ਿਆਦਾ ਸੱਟ ਤਾਂ ਨਹੀ ਲੱਗੀ?"

ਜਸਵੰਤ ਕੌਰ ਦੇ ਜਵਾਬ ਦੇਣ ਤੋਂ ਪਹਿਲਾਂ ਹੀ ਰਤਨ ਕੌਰ ਬੋਲ ਉੱਠੀ। "ਰਾਮਰੱਤੀਏ, ਲੋਹੇ ਨਾਲ਼ ਲੋਹਾ ਟਕਰਾਇਆ, ਸੱਟ ਤਾਂ ਲੱਗਣੀ ਹੀ ਸੀ।"

ਇਹ ਸੁਣ ਕੇ ਰਾਮਰੱਤੀ ਫਿਰ ਰੋਣ ਲੱਗੀ ਤਾਂ ਜਸਵੰਤ ਕੌਰ ਉਸ ਨੂੰ ਦਿਲਾਸਾ ਦਿੰਦੀ ਹੋਈ ਬੋਲੀ, "ਉਹਨੂੰ ਤਾਂ ਡਾਕਟਰ ਪੱਟੀ ਕਰਕੇ ਛੁੱਟੀ ਦੇ ਦਿੰਦਾ ਪਰ ਫ਼ੌਜਦਾਰੀ ਦਾ ਮਾਮਲਾ ਹੈ। ਫ਼ਿਕਰ ਵਾਲੀ ਕੋਈ ਗੱਲ ਨਹੀਂ ਹੈ। ਬੜੇ ਸਰਦਾਰ ਨੇ ਪਹਿਲਾਂ ਉਸ ਦੀ ਪੱਟੀ ਕਰਵਾਈ, ਫਿਰ ਕਰਤਾਰ ਅਤੇ ਉਸ ਦੇ ਬਾਪੂ ਦੀ। ਸਾਡੇ ਲਈ ਤਾਂ ਜਿਹੋ ਜਿਹਾ ਕਰਤਾਰ, ਉਹੋ ਜਿਹਾ ਹੀ ਜਾਗਰ ਹੈ।"

ਰਾਮਰੱਤੀ ਕੁਛ ਦੇਰ ਬੈਠੀ ਰਹੀ। ਜਦ ਜਾਣ ਲਈ ਉੱਠੀ ਤਾਂ ਜਸਵੰਤ ਕੌਰ ਨੇ ਉਹਨੂੰ ਰੁਕਣ ਦਾ ਇਸ਼ਾਰਾ ਕੀਤਾ ਅਤੇ ਜਗਿੰਦਰ ਕੌਰ ਨੂੰ ਬੋਲੀ, "ਛਾਬੇ ਵਿਚ ਰੋਟੀਆਂ ਪਈਆਂ ਹਨ। ਰਾਮਰੱਤੀ ਨੂੰ ਦੇ ਦੇ। ਬਾਕੀ ਟੱਬਰ ਦੇ ਨਾਲ਼-ਨਾਲ਼ ਜਾਗਰ ਅਤੇ ਬਚਨੇ ਲਈ ਵੀ ਰੋਟੀਆਂ ਬਣਾਈਆਂ ਸਨ। ਪਰ ਕਿਸੇ ਨੇ ਬੁਰਕੀ ਵੀ ਤੋੜ ਕੇ ਨਹੀਂ ਦੇਖੀ ਸੀ।"

"ਉਹਨਾਂ ਦੀ ਕਿਸਮਤ ਵਿਚ ਨਹੀਂ ਲਿਖੀ ਸੀ। ਇਨ੍ਹਾਂ ਦਾਣਿਆਂ ਤੇ ਉਹਨਾਂ ਦੇ ਨਾਂ ਦੀ ਮੋਹਰ ਨਹੀਂ ਲੱਗੀ ਸੀ।" ਬੇਬੇ ਰਤਨ ਕੌਰ ਨੇ ਕਿਹਾ।

ਰਾਮਰੱਤੀ ਦੇ ਜਾਣ ਬਾਅਦ ਹੋਰ ਔਰਤਾਂ ਵੀ ਇਕੋ ਵਾਰ ਉੱਠ ਕੇ ਤੁਰ ਪਈਆਂ। ਉਹ ਕਰਤਾਰ ਅਤੇ ਜਗਤ ਸਿੰਘ ਦੇ ਛੇਤੀ ਠੀਕ ਹੋਣ ਦੀਆਂ ਅਸੀਸਾਂ ਦਿੰਦੀਆਂ ਬਾਹਰ ਨਿਕਲ ਗਈਆਂ।

ਉਹਨਾਂ ਦੇ ਜਾਣ ਬਾਅਦ ਘਰ ਵਿਚ ਸਨਾਟਾ ਛਾ ਗਿਆ। ਜਗਿੰਦਰ ਕੌਰ ਨੇ ਜਸਵੰਤ ਕੌਰ ਦੇ ਨੇੜੇ ਬੈਠਦਿਆਂ ਕਿਹਾ, "ਭਾਬੀ ਤੂੰ ਖਾਣਾ ਖਾ ਲੈ।"

"ਰਹਿਣ ਦੇ ਜਗਿੰਦਰੋ, ਭੁੱਖ ਨਹੀਂ ਹੈ।" ਜਸਵੰਤ ਕੌਰ ਨੇ ਬਹੁਤ ਹੀ ਬੁਝੀ ਹੋਈ ਅਵਾਜ਼ ਵਿਚ ਕਿਹਾ।

"ਨਾ ਪੁੱਤ, ਤੂੰ ਸਵੇਰ ਦੀ ਭੁੱਖੀ ਹੈ। ਭਾਵੇਂ ਦੋ ਹੀ ਬੁਰਕੀਆਂ ਖਾ ਕੇ ਪਾਣੀ ਦਾ ਘੁੱਟ ਪੀ ਲੈ।" ਬੇਬੇ ਰਤਨ ਕੌਰ ਨੇ ਕਿਹਾ।

"ਬੇਬੇ, ਮੈਂ ਰੋਟੀ ਲੈ ਕੇ ਆਉਂਦੀ ਹਾਂ, ਤਿਆਰ ਹੈ।" ਜਗਿੰਦਰ ਕੌਰ ਨੇ ਕਿਹਾ।

"ਨਹੀਂ ਜਗਿੰਦਰੋ, ਸੁੱਖ ਮੰਗ। ਇਥੇ ਹੀ ਚੁੱਲੇ ਅੱਗ ਬਾਲ਼। ਇਹ ਹੀ ਤਾਂ ਵੱਸਦੇ-ਰੱਸਦੇ ਘਰਾਂ ਦੀ ਸਭ ਤੋਂ ਬੜੀ ਨਿਸ਼ਾਨੀ ਹੁੰਦੀ ਹੈ।" ਬੇਬੇ ਰਤਨ ਕੌਰ ਨੇ ਸਮਝਾਉਂਦਿਆਂ ਕਿਹਾ।

"ਦੁੱਧ ਦਾ ਕੀ ਕੀਤਾ?" ਜਸਵੰਤ ਕੌਰ ਨੇ ਦਧੂਨੇ ਵਾਲੀ ਭੜੋਲੀ ਵੱਲ ਦੇਖਦਿਆਂ ਪੁੱਛਿਆ।

"ਬੜੀ ਗੜਵੀ ਦੁੱਧ ਦੀ ਰੱਖ ਕੇ ਬਾਕੀ ਨੂੰ ਜਾਗ ਲਾ ਦੇ।" ਜਗਿੰਦਰ ਕੌਰ ਨੇ ਚੁੱਲੇ ਵਿਚ ਕਪਾਹ ਦੀਆਂ ਛਿਟੀਆਂ ਅਤੇ ਪਾਥੀਆਂ ਬਾਲਦਿਆਂ ਕਿਹਾ। ਇਕ ਮੱਝ ਦਾ ਦੁੱਧ ਤਿੰਨੇ ਪੀ ਲੈਂਦੇ ਸਨ।" ਜਸਵੰਤ ਕੌਰ ਨੇ ਕਿਹਾ, "ਅੱਜ ਘਰ 'ਚ ਦੁੱਧ ਪੀਣ ਵਾਲਾ ਕੋਈ ਵੀ ਨਹੀਂ ਹੈ।" ਕਹਿ ਕੇ ਜਸਵੰਤ ਕੌਰ ਫਿਰ ਰੋ ਪਈ।

"ਆ ਜਾਣਗੇ। ਇਹੀ ਸਮਝੋ, ਪ੍ਰਾਹੁਣੇ ਗਏ ਹੋਏ ਹਨ।" ਬੇਬੇ ਰਤਨ ਕੌਰ ਨੇ ਸਮਝਾਇਆ।

ਜਸਵੰਤ ਕੌਰ ਨੇ ਕੋਈ ਜਵਾਬ ਨਾ ਦਿੱਤਾ। ਸੁੰਨੇ ਘਰ ਬਾਰੇ ਸੋਚ ਕੇ ਉਸ ਦੇ ਦਿਲ ਵਿਚ ਹੌਲ ਪੈ ਰਹੇ ਸਨ। ਉਹ ਗੋਡਿਆਂ ਤੇ ਹੱਥ ਰੱਖ ਕੇ ਉਠਦੀ ਹੋਈ ਬੁੜਬੁੜਾਈ, "ਇਸ ਵਿਹੜੇ ਵਿਚ ਅੱਧੀ ਰਾਤ ਤੱਕ ਰੌਣਕ ਰਹਿੰਦੀ ਸੀ, ਅੱਜ ਕੋਈ ਹਾਕ ਮਾਰਨ ਵਾਲਾ ਵੀ ਨਹੀਂ ਹੈ।"

ਜਸਵੰਤ ਕੌਰ ਘਰ ਵਿਚ ਖਿਲਰੇ ਸਮਾਨ ਨੂੰ ਸਮੇਟਣ ਲੱਗੀ। ਜਗਿੰਦਰ ਕੌਰ ਅੱਗ ਬਾਲ ਕੇ ਰੋਟੀਆਂ ਪਕਾ ਰਹੀ ਸੀ। ਦੋਨਾਂ ਨੂੰ ਕੰਮ ਵਿਚ ਰੁਝੀਆਂ ਦੇਖ ਕੇ ਬੇਬੇ ਰਤਨ ਕੌਰ ਨੇ ਅੱਖਾਂ ਬੰਦ ਕਰ ਲਈਆਂ ਅਤੇ ਪਾਠ ਕਰਨ ਲੱਗੀ:

ਤੱਤੀ ਵਾਅ ਨਾ ਲੱਗੇ, ਪਾਰ ਬਰੱਮਾ ਸਰਨਾਈ
ਚੌਗਿਰਦੇ ਹਮਾਰੇ ਨਾਨਕਾ, ਦੁੱਖ ਲੱਗੇ ਨਾ ਕਾਈ
ਸਤਗੁਰੂ ਪੂਰਾ ਪੇਟਿਆ, ਰਾਹ ਬਣਤ ਬਣਾਈ
ਰਾਮ ਰਾਮ ਆਖਦਿਆਂ, ਇਕੀ ਲਿਵ ਲਾਈ
ਰੱਖਣਹਾਰਾ ਰੱਖਿਆ, ਸਭ ਬਿਆਧ ਮਿਟਾਈ
ਕਹੋ ਨਾਨਕ ਕਿਰਪਾ ਭਈ, ਸਭ ਭੈਅ ਸਹਾਈ।

ਔਰਤਾਂ ਕਿਤੇ ਆਪਣੇ ਕੋਠਿਆਂ ਦੇ ਬਨੇਰਿਆਂ 'ਤੇ ਝੁਕੀਆਂ ਅਤੇ ਕਿਤੇ ਗਲ਼ੀਆਂ ਵਿਚ ਖੜ੍ਹੀਆਂ ਜਖ਼ਮੀਆਂ ਦੀ ਹਾਲਤ ਬਾਰੇ ਘੁਸਰ-ਮੁਸਰ ਕਰ ਰਹੀਆਂ ਸਨ। ਦੁਰਗੋ ਨੇ ਦੁੱਖੀ ਜਿਹੀ ਅਵਾਜ਼ ਵਿਚ ਕਿਹਾ, "ਜਸਵੰਤ ਕੌਰ ਵਿਚਾਰੀ ਇਕ ਦਿਨ ਵਿਚ ਹੀ ਬੁੜ੍ਹੀ ਹੋ ਗਈ ਹੈ। ਗੋਰਾ ਚਿੱਟਾ ਰੰਗ ਕਣਕ ਦੇ ਸੁੱਕੇ ਸਿੱਟੇ ਵਰਗਾ ਹੋ ਗਿਆ ਹੈ। ਉਹਨੂੰ ਰੋਂਦੀ ਦੇਖ ਕੇ ਕਲੇਜਾ ਪਾਟਦਾ ਹੈ।" ਫਿਰ ਉਹ ਬਹੁਤ ਹੀ ਹੌਲੀ ਜਿਹੇ ਬੋਲੀ, "ਰਮੇਸ਼ ਦਾ ਭਾਈਆ ਕਹਿ ਰਿਹਾ ਸੀ ਕਿ ਜਗਤ ਸਿੰਘ ਦੀ ਹਾਲਤ ਬਹੁਤ ਖਰਾਬ ਹੈ।"

"ਅੱਛਾ?" ਕਈਆਂ ਔਰਤਾਂ ਨੇ ਇਕੋ ਵਾਰੀ ਕਿਹਾ। ਦੁਰਗੋ ਫਿਰ ਬੋਲੀ, "ਰੰਡੀ ਔਰਤ ਅਤੇ ਫੰਡਰ ਗਾਂ-ਮੱਝ ਦਾ ਕੋਈ ਬਾਲੀ-ਵਾਰਸ ਨਹੀਂ ਬਣਦਾ। ਇਹਨਾਂ ਦਾ ਜੀਣਾ-ਮਰਨਾ ਦੋਨੋ ਖਰਾਬ ਹੁੰਦੇ ਹਨ।"

"ਵਾਹਿਗੁਰੂ ਨਾ ਕਰੇ.......ਜਗਤ ਸਿੰਘ ਮਰ ਵੀ ਗਿਆ ਤਾਂ ਜਸਵੰਤ ਕੌਰ ਨੂੰ ਕੀ ਫ਼ਰਕ ਪੈਣਾ ਹੈ। ਉਹ ਕਿਸੇ ਹੋਰ ਦੇ ਘਰ ਜਾ ਬੈਠੂਗੀ। ਜਿਹੜੀ ਔਰਤ ਨੇ ਇਕ ਵਾਰ ਪਰਾਏ ਮਰਦ ਦੀ ਚਾਦਰ ਲੈ ਲਈ ਉਹਦੇ ਲਈ ਤਾਂ ਸੌ ਘਰ ਖੁਲ੍ਹੇ ਹਨ।" ਲੱਖਾ ਸਿੰਘ ਦੀ ਘਰ ਵਾਲੀ ਧੰਨ ਕੌਰ ਨੇ ਕਿਹਾ।

"ਮੈਂ ਤਾਂ ਸੁਣਿਆ ਹੈ ਕਿ ਭਾਈਆ ਚੰਨਣ ਸਿੰਘ ਨੇ ਗੁਰਦੁਵਾਰੇ ਜਾ ਕੇ ਸੁੱਖ ਮੰਗੀ ਹੈ।" ਹਰਬੰਸੋ ਨੇ ਘੁੱਟਵੀਂ ਅਵਾਜ਼ 'ਚ ਹੱਸਦਿਆਂ ਕਿਹਾ।

"ਚੱਲ ਨੀ, ਜਸਵੰਤ ਕੌਰ ਦਾ ਆਪਣਾ ਜੇਠ ਅਜੇ ਕੁਆਰਾ ਬੈਠਾ ਹੈ।"

ਔਰਤਾਂ ਹੌਲੀ ਹੌਲੀ ਹੱਸ ਰਹੀਆਂ ਸਨ ਕਿ ਗਲ਼ੀ ਵਿਚੋਂ ਕਿਸੇ ਦੇ ਖੰਘਣ ਦੀ ਅਵਾਜ਼ ਆਈ। ਔਰਤਾਂ ਇਕ ਦਮ ਚੁੱਪ ਹੋ ਗਈਆਂ।

"ਕੌਣ, ਬੂਟਾ ਸਿੰਘ ਹੈ?" ਦੁਰਗੋ ਨੇ ਪੁੱਛਿਆ।

"ਨਹੀਂ ਚਾਚੀ, ਮੈਂ ਮੰਗਲੂ ਹਾਂ। ਮੁਨਸ਼ੀ ਜੀ ਕਿੱਥੇ ਹਨ?"

"ਉਧਰ ਦੁਕਾਨਾਂ ਵੱਲ ਨੂੰ ਗਿਆ ਹੈ। ਕੀ ਕੋਈ ਕੰਮ ਸੀ?"

“ਹਾਂ, ਉਸ ਨੂੰ ਦੱਸਣਾ ਸੀ ਕਿ ਕੱਲ ਨੂੰ ਤਫ਼ਤੀਸ਼ ਲਈ ਥਾਣੇਦਾਰ ਪਿੰਡ ਆ ਰਿਹਾ ਹੈ।” ਕਹਿ ਕੇ ਮੰਗਲੂ ਅਗਾਂਹ ਤੁਰ ਪਿਆ।

ਇਹ ਸੁਣ ਕੇ ਕੱਲ ਥਾਣੇਦਾਰ ਪਿੰਡ ਆ ਰਿਹਾ ਹੈ, ਪਿੰਡ ਦੀ ਹੌਲੀ ਹੌਲੀ ਤੇ ਘੁੱਟਵੀਂ ਜਿਹੀ ਹੋ ਰਹੀ ਗੱਲ ਬਾਤ ਵੀ ਬੰਦ ਹੋ ਗਈ। ਸਭ ਲੋਕ ਕਾਹਲ਼ੀ-ਕਾਹਲ਼ੀ ਆਪਣੇ ਘਰਾਂ ਨੂੰ ਚਲੇ ਗਏ। ਲੋਕਾਂ ਨੇ ਡਰ ਤੋਂ ਬਚਣ ਲਈ ਅਰਦਾਸ ਕੀਤੀ ਕਿ ਛੇਤੀ-ਛੇਤੀ ਰਾਤ ਹੋ ਜਾਵੇ ਤਾਂ ਜੋ ਨੀਂਦ ਵਿਚ ਉਹ ਆਪਣੇ ਡਰ ਨੂੰ ਭੁੱਲ ਸਕਣ। ਪਰ ਜਦ ਰਾਤ ਹੋ ਗਈ ਤਾਂ ਸਾਰੇ ਲੋਕ ਇਹੀ ਅਰਦਾਸ ਕਰਨ ਲੱਗੇ ਕਿ ਛੇਤੀ ਦਿਨ ਚੜ੍ਹ ਜਾਵੇ, ਕਿਉਂਕਿ ਦਿਨ ਦੀ ਰੌਸ਼ਨੀ ਵਿਚ ਭੂਤ-ਪਰੇਤ ਨਹੀਂ ਆਉਂਦੇ।

ਸਾਰੇ ਪਿੰਡ ਨੇ ਹਨੇਰੇ ਵਿਚ ਭੂਤਾਂ ਦੇ ਡਰੋਂ, ਤਾਰੇ ਗਿਣ-ਗਿਣ ਕੇ ਰਾਤ ਗੁਜ਼ਾਰੀ।

## ਚਾਰ

ਰਾਤ ਨੂੰ ਸ਼ਾਇਦ ਪਿੰਡ ਵਿਚ ਕੋਈ ਵੀ ਬੰਦਾ ਚੰਗੀ ਤਰ੍ਹਾਂ ਨਹੀਂ ਸੁੱਤਾ ਸੀ। ਛੱਤਾਂ ਤੇ ਘੁਸਰ-ਫੁਸਰ ਦੀਆਂ ਅਵਾਜ਼ਾਂ ਲਗਾਤਾਰ ਆਉਂਦੀਆਂ ਰਹੀਆਂ ਸਨ। ਲੋਕ ਇਕ ਦੂਸਰੇ ਦਾ ਹੌਸਲਾ ਵਧਾ ਰਹੇ ਸਨ। ਮੰਗਲੂ ਚੌਂਕੀਦਾਰ ਦੀ ਕੁਰੱਖਤ ਅਵਾਜ਼ ਰਾਤ ਦੀ ਸੁੰਨਤਾ ਨੂੰ ਚੀਰਦੀ ਹੋਈ ਗੂੰਜ ਜਾਂਦੀ ਤਾਂ ਲੋਕਾਂ ਨੂੰ ਯਕੀਨ ਹੋ ਜਾਂਦਾ ਕਿ ਪਿੰਡ ਅਜੇ ਅਬਾਦ ਹੈ।

ਇਸ ਦੁਰਘਟਨਾ ਤੋਂ ਪਹਿਲਾਂ, ਮੁਰਗੇ ਦੀ ਪਹਿਲੀ ਬਾਂਗ ਦੇ ਨਾਲ਼ ਹੀ ਪਿੰਡ ਸੁਚੇਤ ਹੋ ਜਾਂਦਾ ਸੀ ਪਰ ਅੱਜ ਮੁਰਗੇ ਤਿੰਨ ਬਾਂਗਾਂ ਦੇ ਚੁੱਕੇ ਸਨ। ਤਕੀਏ ਦੇ ਦਰਖਤਾਂ ਤੋਂ ਪੰਛੀ, ਡਾਰਾਂ ਦੀਆਂ ਡਾਰਾਂ ਰੌਲਾ ਪਾਉਂਦੇ ਉੱਡ ਗਏ ਸਨ। ਡੰਗਰ-ਪਸ਼ੂ ਆਪਣੇ ਗਿੱਲੇ ਥਾਵਾਂ ਤੋਂ ਬਾਹਰ ਨਿਕਲਣ ਲਈ ਬੇਚੈਨੀ ਨਾਲ਼ ਗਲ਼ਾਂ ਦੇ ਰੱਸੇ ਖਿੱਚਦੇ ਅੜ੍ਹਿੰਗ ਰਹੇ ਸਨ। ਪਰ ਪਿੰਡ ਦੇ ਸਭ ਬੂਹੇ ਅਜੇ ਤੱਕ ਬੰਦ ਸਨ।

ਜਦ ਅਕਾਸ਼ ਤੇ ਸਿਰਫ਼ ਇਕ ਹੀ ਤਾਰਾ ਰਹਿ ਗਿਆ ਅਤੇ ਪੂਰਬ ਵਿਚ ਲਾਲੀ ਫੈਲਣ ਲੱਗੀ ਤਾਂ ਲੋਕਾਂ ਨੇ ਬਾਹਰ ਨਿਕਲਣਾ ਸ਼ੁਰੂ ਕੀਤਾ। ਹਰ ਬੰਦਾ ਛੇਤੀ ਤੋਂ ਛੇਤੀ ਕੰਮ ਮੁਕਾਉਣ ਵਿਚ ਲੱਗਾ ਹੋਇਆ ਸੀ। ਲੋਕ ਖੇਤਾਂ ਨੂੰ ਜਾਂਦੇ ਤੇ ਉਹਨੀਂ ਪੈਰੀਂ ਮੁੜ ਕੇ ਆਉਂਦੇ ਦਿਖਾਈ ਦਿੰਦੇ। ਸ਼ਾਮਲਾਟ ਵੱਲ ਜਾਣ ਦੀ ਤਾਂ ਦੂਰ ਦੀ ਗੱਲ, ਲੋਕ ਉਸ ਪਾਸੇ ਦੇਖਦੇ ਵੀ ਨਹੀਂ ਸਨ।

ਫੇਰੂਮਲ ਮੂੰਹ ਹਨੇਰੇ ਹੀ ਆਪਣੀ ਦੁਕਾਨ ’ਤੇ ਆ ਗਿਆ ਸੀ। ਬੂਹਾ ਅੰਦਰੋਂ ਬੰਦ ਕਰਕੇ ਹਨੇਰੀ ਕੋਠੜੀ ਵਿਚ ਬੈਠਾ ਉਹ ਬਹੁਤ ਸਾਵਧਾਨੀ ਨਾਲ਼ ਰੁਪਏ ਗਿਣ-ਗਿਣ ਕੇ ਅਲੱਗ-ਅਲੱਗ ਕੱਪੜਿਆਂ ਵਿਚ ਬੰਨ੍ਹਣ ਲੱਗਾ। ਉਸ ਨੇ ਅਸਲ ਅਤੇ ਵਿਆਜ ਦੋਨਾਂ ਦਾ ਹਿਸਾਬ ਲਾ ਲਿਆ ਸੀ। ਰੁਪਏ-ਪੈਸੇ ਦਾ ਹਿਸਾਬ ਕਰਨੇ ਅਤੇ ਉਹਨਾਂ ਨੂੰ ਚੰਗੀ ਤਰ੍ਹਾਂ ਸੰਭਾਲਣੇ ਦੇ ਬਾਅਦ ਉਹ ਦੁਕਾਨ ਬੰਦ ਕਰਕੇ ਗਲ਼ੀ ਵਿਚ ਆ ਗਿਆ।

ਬਾਕੀ ਲੋਕਾਂ ਦੀ ਤਰ੍ਹਾਂ ਕੋਈ ਨਵੀਂ ਖਬਰ ਸੁਣਨ ਲਈ, ਜਮੀਨ ਸੁੰਘਦਾ ਹੋਇਆ, ਉਹ ਵੀ ਮੁਨਸ਼ੀ ਬਾਬੂ ਰਾਮ ਦੀ ਦੁਕਾਨ ’ਤੇ ਆ ਗਿਆ। ਮਿਲਖਾ ਸਿੰਘ ਦੁਕਾਨ ਦੇ ਥੜ੍ਹੇ ਕੋਲ਼ ਲਾਠੀ ਦੇ ਸਹਾਰੇ ਖੜ੍ਹਾ ਬੇਚੈਨੀ ਨਾਲ਼ ਆਪਣਾ ਨੱਕ ਖੁਰਕ ਰਿਹਾ ਸੀ। ਫੇਰੂਮਲ ਨੇ ਉਥੇ ਪਹੁੰਚਦਿਆਂ ਹੀ ਮਿਲਖਾ ਸਿੰਘ ਨੂੰ ਪੁੱਛਿਆ, “ਚੌਧਰੀ, ਸੁਣਾਓ, ਕੋਈ ਨਵੀਂ ਖਬਰ ਲਿਆਏ ਆਂ?”

ਅਜੇ ਮਿਲਖਾ ਸਿੰਘ ਨੇ ਕੋਈ ਜਵਾਬ ਨਹੀਂ ਦਿੱਤਾ ਸੀ ਕਿ ਦਿਲਦਾਰ ਝੂਲਦਾ ਹੋਇਆ ਉਥੇ ਆਇਆ ਅਤੇ ਬਾਂਹ ਮਾਰਦਾ ਹੋਇਆ ਬੋਲਿਆ, “ਮੁਨਸ਼ੀ, ਮਰ ਗਿਆ। ਬਹੁਤ ਚੰਗਾ ਹੋਇਆ, ਸਾਲ਼ਾ ਮਰ ਗਿਆ!”

ਮੁਨਸ਼ੀ ਨੇ ਘੁੱਟਵੀਂ ਅਵਾਜ਼ ਵਿਚ ਗਾਲ਼ ਕੱਢ ਕੇ ਕਿਹਾ, “ਦੁਰ ਫਿੱਟੇ ਮੂੰਹ। ਕਾਲੀ ਜੁਬਾਨ ਵਾਲਾ ਜਦ ਬੋਲਦਾ ਹੈ, ਕੁਫ਼ਰ ਤੋਲਦਾ ਹੈ।”

ਮਿਲਖਾ ਸਿੰਘ ਨੇ ਜ਼ੋਰ ਨਾਲ਼ ਠਹਾਕਾ ਮਾਰਿਆ ਅਤੇ ਦਿਲਦਾਰ ਨੂੰ ਝੰਜੋੜਦਾ ਬੋਲਿਆ, “ਮੁਨਸ਼ੀ ਤਾਂ ਤੇਰੇ ਸਾਹਮਣੇ ਬੈਠਾ ਹੈ। ਕੌਣ ਮਰ ਗਿਆ ਹੈ?”

“ਉਹ ਮਰ ਗਿਆ ਸਾਲ਼ਾ। ਬਹੁਤ ਚੰਗਾ ਹੋਇਆ, ਮਰ ਗਿਆ।” ਦਿਲਦਾਰ ਮੂੰਹ ’ਤੇ ਪੁੱਠਾ ਹੱਥ ਰੱਖਕੇ ਬੱਕਰਾ ਬੁਲਾਉਣ ਲੱਗਾ। ਉਸ ਦੀਆਂ ਅੱਖਾਂ ਵਿਚ ਲਾਲ ਡੋਰੇ ਹੋਰ ਵੀ ਉੱਭਰ ਆਏ। ਫੇਰੂਮਲ ਨੇ ਸਾਰਿਆਂ ਨੂੰ ਚੁੱਪ ਰਹਿਣ ਦਾ ਇਸ਼ਾਰਾ ਕੀਤਾ। ਉਹ ਦਿਲਦਾਰ ਦੇ ਮੋਢੇ ’ਤੇ ਹੱਥ ਰੱਖ ਕੇ ਬੋਲਿਆ, “ਸਰਦਾਰ ਦਿਲਦਾਰ ਸਿਆਂ, ਕੌਣ ਮਰ ਗਿਆ ਹੈ?”

“ਉਹੀ ਸਾਲ਼ਾ, ਜਿਸ ਨੇ ਮੇਰੀ ਜਮੀਨ ਆਪਣੀ ਮਾਂ..........”

“ਸ਼ਾਇਦ ਕਰਤਾਰ ਦੇ ਬਾਰੇ ਕਹਿ ਰਿਹਾ ਹੈ। ਉਹਦੇ ਜ਼ਖਮ ਡੂੰਘੇ ਸਨ।” ਫੇਰੂਮਲ ਨੇ ਦੱਬਵੀਂ ਅਵਾਜ਼ ਵਿਚ ਕਿਹਾ।

ਉਹਨਾਂ ਸਭ ਦੀਆਂ ਅੱਖਾਂ ਸਾਹਮਣੇ ਕਰਤਾਰ ਦੀ ਕੁੰਦਨ ਵਰਗੀ ਦੇਹ ਅਤੇ ਸੰਵਾਰੀਆਂ ਹੋਈਆਂ ਭੂਰੀਆਂ ਮੁੱਛਾਂ ਤੇ ਦਾੜ੍ਹੀ ਘੁੰਮ ਗਈ। ਦਿਲਦਾਰ ਨੇ ਸਾਰਿਆਂ ਨੂੰ ਹੌਲੀ-ਹੌਲੀ ਗੱਲਾਂ ਕਰਦੇ ਸੁਣਿਆਂ ਤਾਂ ਉੱਚੀ ਅਵਾਜ਼ ਵਿਚ ਬੋਲਿਆ, “ਜਾਉ, ਜਾ ਕੇ ਜਸਵੰਤ ਕੌਰ ਨੂੰ ਕਹਿ ਦਿਉ ਕਿ ਜਗਤ ਸਿੰਘ ਤਾਂ

ਆਪਣੀ ਮਾਂ ਦੇ........ਵਿਚ ਚਲਾ ਗਿਆ ਹੈ। ਹੁਣ ਉਹ ਮੇਰੇ ਤੇ ਚਾਦਰ ਪਾ ਲਵੇ ਅਤੇ ਮੇਰੀ ਜਿਹੜੀ ਜਮੀਨ ਹੜੱਪ ਕੀਤੀ ਹੈ ਉਹ ਦਾਜ ਵਿਚ ਨਾਲ਼ ਲੈ ਆਵੇ।"

ਇੰਨੇ ਚਿਰ ਵਿਚ ਉੱਥੇ ਬਹੁਤ ਸਾਰੇ ਲੋਕ ਇਕੱਠੇ ਹੋ ਗਏ। ਦਿਲਦਾਰ ਨੇ ਜਗਤ ਸਿੰਘ ਦਾ ਨਾਂ ਲਿਆ ਤਾਂ ਸਾਰੇ ਅਫ਼ਸੋਸ ਨਾਲ਼ 'ਤੁਤ-ਤੁਤ' ਕਰਦੇ ਹੋਏ ਗਲ਼ੀ ਵਿਚ ਦੋਨਾਂ ਪਾਸਿਆਂ ਨੂੰ ਦੌੜ ਗਏ ਤਾਂ ਕਿ ਹੋਰ ਲੋਕਾਂ ਨੂੰ ਵੀ ਇਹ ਖ਼ਬਰ ਦੇ ਦੇਣ। ਇਕ ਔਰਤ ਨੇ ਆਪਣੇ ਕੋਠੇ ਚੜ੍ਹ ਕੇ ਇਹ ਗੱਲ ਗੁਆਂਢ ਦੀਆਂ ਦੂਜੀਆਂ ਔਰਤਾਂ ਨੂੰ ਦੱਸੀ। ਥੋੜ੍ਹੀ ਦੇਰ ਬਾਅਦ ਇਹ ਖ਼ਬਰ ਬਚਿੰਤ ਸਿੰਘ ਕੇ ਘਰ ਵੀ ਪਹੁੰਚ ਗਈ ਅਤੇ ਉਥੇ ਰੋਣ-ਪਿੱਟਣ ਸ਼ੁਰੂ ਹੋ ਗਿਆ। ਜਸਵੰਤ ਕੌਰ ਦੀਆਂ ਚੀਕਾਂ ਸਾਰੇ ਪਿੰਡ ਵਿਚ ਸੁਣਾਈ ਦੇ ਰਹੀਆਂ ਸਨ। ਕੁੱਝ ਔਰਤਾਂ ਤਮਾਸ਼ਬੀਨਾਂ ਦੀ ਤਰ੍ਹਾਂ ਅਤੇ ਕੁੱਝ ਹਮਦਰਦੀ ਕਰਕੇ ਸਰਦਾਰਨੀ ਕੋਲ਼ ਪਹੁੰਚ ਗਈਆਂ।

ਥੋੜ੍ਹੀ ਹੀ ਦੇਰ ਬਾਅਦ ਕਿਸੇ ਨੇ ਆ ਕੇ ਦੱਸਿਆ ਕਿ ਜਗਤ ਸਿੰਘ ਤਾਂ ਅਜੇ ਜੀਂਦਾ ਹੈ ਪਰ ਪਿਆਰੂ ਨੂੰ ਡਾਕਟਰ ਨੇ ਜਵਾਬ ਦੇ ਦਿੱਤਾ ਹੈ। ਕੁੱਝ ਮਿੰਟਾਂ ਵਿਚ ਹੀ ਬਚਿੰਤ ਸਿੰਘ ਦੇ ਘਰ ਰੋਣਾ ਬੰਦ ਹੋ ਗਿਆ ਅਤੇ ਨੱਥਾ ਸਿੰਘ ਦੇ ਘਰੋਂ ਸਿਆਪੇ ਦੀਆਂ ਚੀਕਾਂ ਆਉਣ ਲੱਗੀਆਂ। ਫਿਰ ਕਿਸੇ ਨੇ ਆ ਕੇ ਕਿਹਾ ਕਿ ਅਜੇ ਤੱਕ ਤਾਂ ਸਾਰੇ ਜੀਂਦੇ ਹਨ। ਲੋਕਾਂ ਨੇ ਇਸ ਖ਼ਬਰ 'ਤੇ ਵੀ ਯਕੀਨ ਕਰ ਲਿਆ ਅਤੇ ਪਿੰਡ ਦਾ ਮਹੌਲ ਇਕ ਵਾਰ ਫਿਰ ਸ਼ਾਂਤ ਹੋ ਗਿਆ।

ਇਹਨਾਂ ਅਫ਼ਵਾਹਾਂ ਕਰਕੇ ਸਾਰਾ ਪਿੰਡ ਮੁਨਸ਼ੀ ਬਾਬੂਰਾਮ ਦੀ ਦੁਕਾਨ 'ਤੇ ਇਕੱਠਾ ਹੋ ਗਿਆ। ਮਿਲਖਾ ਸਿੰਘ ਲਾਠੀ ਫੜੀ ਸਾਰਿਆਂ ਲੋਕਾਂ ਵਿਚ ਆਕੜਿਆ ਬੈਠਾ ਸੀ। ਉਸ ਦੇ ਵਾਲ਼ਾਂ ਅਤੇ ਦਾੜ੍ਹੀ 'ਤੇ ਤਾਜ਼ੀ ਲਾਈ ਮੇਂਹਦੀ ਖੂਬ ਚਮਕ ਰਹੀ ਸੀ। ਮੁਨਸ਼ੀ ਨੇ ਭਗਵਾਨ ਨੂੰ ਯਾਦ ਕਰਦਿਆਂ ਕਿਹਾ, "ਪਰਮਾਤਮਾ ਸਾਰਿਆਂ ਨੂੰ ਹੱਥ ਦੇ ਕੇ ਬਚਾਵੇ।"

"ਮੁਨਸ਼ੀ, ਅਜੇ ਕੀ ਕਿਹਾ ਜਾ ਸਕਦਾ ਹੈ। ਜ਼ਖ਼ਮ ਤਾਂ ਪਿਆਰੂ ਅਤੇ ਕਰਤਾਰ ਦੋਨਾਂ ਦੇ ਹੀ ਡੂੰਘੇ ਹਨ। ਡਾਕਟਰੀ ਰੀਪੋਰਟ ਹੋ ਜਾਵੇ ਤਾਂ ਪਤਾ ਲੱਗੇਗਾ ਕਿ ਦੋਨਾਂ (ਫਰੀਕਾਂ) ਧੜਿਆਂ ਤੇ ਕਿਹੜੀ ਦਫ਼ਾ ਲਗਦੀ ਹੈ।" ਮਿਲਖਾ ਸਿੰਘ ਨੇ ਕਿਹਾ। ਫਿਰ ਉਹ ਖੰਘਦਾ ਹੋਇਆ ਬੋਲਿਆ, "ਫੌਜਦਾਰੀ ਦੇ ਲਈ ਲਾਲਚੰਦ ਵਰਗਾ ਵਕੀਲ ਨਹੀਂ ਮਿਲ ਸਕਦਾ। ਉਹ ਤਾਂ ਫਾਂਸੀ ਚੜ੍ਹੇ ਆਦਮੀ ਨੂੰ ਵੀ ਉਤਾਰ ਲੈਂਦਾ ਹੈ। ਪਰ ਫੀਸ ਬਹੁਤ ਲੈਂਦਾ ਹੈ। ਉਹਦਾ ਮੁਨਸ਼ੀ ਵੀ ਪੂਰਾ ਵਕੀਲ ਹੈ। ਮੇਰੀ ਬਹੁਤ ਇਜ਼ਤ ਕਰਦਾ ਹੈ। ਕਹਿੰਦਾ ਹੈ--ਚੌਧਰੀ, ਜਿਸ ਧੜੇ ਦਾ ਤੂੰ ਗਵਾਹ ਹੋਵੇਂਗਾ, ਉਹ ਜ਼ਰੂਰ ਮੁਕੱਦਮਾ ਜਿੱਤੇਗਾ।"

ਮਿਲਖਾ ਸਿੰਘ ਨੇ ਮੁਨਸ਼ੀ ਨੂੰ ਹੱਸਦਾ ਦੇਖਿਆ ਤਾਂ ਖਿੱਝ ਕੇ ਬੋਲਿਆ, "ਮੁਨਸ਼ੀ, ਕਚਹਿਰੀ ਦਾ ਕੰਮ ਹਰ ਕਿਸੇ ਦੇ ਵੱਸ ਦਾ ਨਹੀਂ ਹੈ। ਗਵਾਹ ਚੁਸਤ ਹੋਵੇ ਤਾਂ ਝੂਠਾ ਮੁਕੱਦਮਾ ਵੀ ਸੱਚਾ ਬਣ ਜਾਂਦਾ ਹੈ। ਪੱਟੀ ਵਿਚ ਮੇਰੀ ਮਾਸੀ ਦੇ ਪੁੱਤ ਨੇ ਪਿਛਲੇ ਸਾਲ ਦਿਨ ਦਿਹਾੜੇ ਕਤਲ ਕਰ ਦਿੱਤਾ ਸੀ। ਮੈਂ ਵੀ ਉਸ ਦਾ ਗਵਾਹ ਸੀ। ਦੂਸਰੇ ਧੜੇ ਦਾ ਵਕੀਲ ਲਾਲਚੰਦ ਸੀ। ਅਸੀਂ ਹਾਈਕੋਰਟ ਦੇ ਵਕੀਲ ਰਾਏ ਸਾਹਬ ਦੌਲਤਰਾਮ ਨੂੰ ਖੜ੍ਹਾ ਕੀਤਾ ਸੀ। ਮੈਂ ਰਾਏ ਸਾਹਬ ਨੂੰ ਐਸੀ ਸਕੀਮ ਦੱਸੀ ਕਿ ਫ਼ਾਂਸੀ ਦਾ ਹੱਕਦਾਰ ਮੁਲਜ਼ਮ ਸਾਫ਼ ਬਰੀ ਹੋ ਗਿਆ। ਉਹਨਾਂ ਦੀ ਬਹਿਸ ਸੁਣਨ ਵਾਲੀ ਸੀ। ਐਨਾ ਮਜ਼ਾ ਤਾਂ ਕੁੱਕੜਾਂ ਦੀ ਲੜਾਈ ਦੇਖ ਕੇ ਵੀ ਨਹੀਂ ਆਉਂਦਾ। ਮੇਰੀ ਗਵਾਹੀ ਹੋਈ ਤਾਂ ਲਾਲਚੰਦ ਨੇ ਮੇਰੇ ਨਾਲ਼ ਬਹੁਤ ਸਖ਼ਤ ਬਹਿਸ ਕੀਤੀ ਪਰ ਮੈਂ ਉਹਦੀ ਇਕ ਨਾ ਚੱਲਣ ਦਿੱਤੀ। ਉਸ ਨੇ ਬਹੁਤ ਘੁਮਾ-ਫਿਰਾ ਕੇ ਸਵਾਲ ਪੁੱਛੇ ਪਰ ਮੈਂ ਪੱਕੇ ਪੈਰੀਂ ਸੀ। ਉਹ ਸ਼ਹਿ ਦਿੰਦਾ ਤਾਂ ਮੈਂ ਪੈਂਤੜਾ ਬਦਲ ਲੈਂਦਾ। ਜੱਜ ਸਾਹਬ ਵੀ ਸਾਡੀ ਬਹਿਸ ਸੁਣ ਕੇ ਮੁਸਕਰਾ ਰਿਹਾ ਸੀ। ਜਦ ਲਾਲਚੰਦ ਨੇ ਬਹਿਸ ਖਤਮ ਕਰਕੇ ਜੱਜ ਸਾਹਬ ਨੂੰ ਝੁੱਕ ਕੇ ਬੰਦਗੀ ਕੀਤੀ ਤਾਂ ਜੱਜ ਸਾਹਬ ਨੇ ਉਸ ਨੂੰ ਅੰਗਰੇਜ਼ੀ ਵਿਚ ਕੁਛ ਕਿਹਾ। ਸਾਡੇ ਵਕੀਲ ਨੇ ਮੈਨੂੰ ਕਚਹਿਰੀ ਵਿਚ ਹੀ ਆਪਣੀ ਛਾਤੀ ਨਾਲ਼ ਲਾ ਲਿਆ। ਲਾਲਚੰਦ ਨੇ ਕਚਹਿਰੀ 'ਚੋਂ ਬਾਹਰ ਆ ਕੇ ਮੈਨੂੰ ਕਿਹਾ ਕਿ ਚੌਧਰੀ, ਜੇ ਤੂੰ ਗਵਾਹ ਨਾ ਹੁੰਦਾ ਤਾਂ ਮੈਂ ਮੁਲਜ਼ਮ ਨੂੰ ਸਿੱਧਾ ਸੂਲੀ ਤੇ ਚੜ੍ਹਾ ਦਿੰਦਾ।"

ਜਦ ਮੰਗਲੂ ਚੌਕੀਦਾਰ ਮੁਨਸ਼ੀ ਦੀ ਦੁਕਾਨ ਵੱਲ ਨੂੰ ਮੁੜਿਆ ਤਾਂ ਉਥੇ ਬੈਠੇ ਲੋਕਾਂ ਵਿਚ ਇਕ ਦਮ ਹਲ-ਚਲ ਮੱਚ ਗਈ। ਸਾਰੇ ਮਿਲਖਾ ਸਿੰਘ ਨੂੰ ਭੁੱਲ ਗਏ। ਫੇਰੂਮਲ ਨੇ ਅੱਗੇ ਹੋ ਕੇ ਮੰਗਲੂ ਨੂੰ ਘੇਰ ਲਿਆ ਅਤੇ ਸ਼ਿਕਾਇਤ ਕਰਦਾ ਬੋਲਿਆ, "ਰਾਤੀਂ ਤੂੰ ਏਦਾਂ ਦੌੜਿਆ ਕਿ ਫੇਰ ਦਿਸਿਆ ਹੀ ਨਹੀਂ। ਪਹਿਰਾ ਦੇਣ ਵੀ ਅੱਧੀ ਰਾਤ ਦੇ ਬਾਅਦ ਹੀ ਨਿਕਲਿਆ ਸੀ।"

"ਹਾਂ, ਥੋੜਾ ਚਿਰ ਸੌਂ ਗਿਆ ਸੀ।"

ਮੰਗਲੂ ਥੜ੍ਹੇ 'ਤੇ ਚੜ੍ਹ ਆਇਆ ਤਾਂ ਮਿਲਖਾ ਸਿੰਘ ਨੇ ਪੇਸ਼ਾਵਰ ਅੰਦਾਜ਼ ਵਿਚ ਪੁੱਛਿਆ, "ਕੀ ਡਾਕਟਰ ਨੇ ਪਰਚਾ ਕੱਟ ਦਿੱਤਾ ਹੈ?"

"ਸੁਣਿਆ ਹੈ, ਕੱਟ ਦਿੱਤਾ ਹੈ।"

"ਕੀ ਲਿਖਿਆ ਉਸ ਨੇ?"

"ਇਹ ਤਾਂ ਮੈਨੂੰ ਪਤਾ ਨਹੀਂ। ਦੋਏ ਸਰਦਾਰ ਡਾਕਟਰ ਨੂੰ ਅਲੱਗ-ਅਲੱਗ ਮਿਲੇ ਸਨ। ਉਹਨਾਂ ਨੇ ਹੀ ਦੱਸਿਆ ਕਿ ਡਾਕਟਰ ਨੇ ਪਰਚਾ ਦਿੱਤਾ ਹੈ।"

"ਮਿਲਣਾ ਹੀ ਚਾਹੀਦਾ ਸੀ। ਇਹੀ ਮੌਕਾ ਹੈ ਜਦ ਫੌਜਦਾਰੀ ਦੇ ਮੁਕੱਦਮੇ ਦਾ ਫੈਸਲਾ ਹੋ ਜਾਂਦਾ ਹੈ। ਡਾਕਟਰ ਚਾਹੇ ਤਾਂ ਇਰਾਦੇ-ਕਤਲ ਦੇ ਕੇਸ ਨੂੰ ਮਾਮੂਲੀ ਝਗੜਾ ਅਤੇ ਮਾਮੂਲੀ ਝਗੜੇ ਨੂੰ ਬੜਾ ਜੁਰਮ ਬਣਾ ਸਕਦਾ ਹੈ।" ਮਿਲਖਾ ਸਿੰਘ ਨੇ ਕਿਹਾ। ਫਿਰ ਸਾਰਿਆਂ ਵੱਲ ਦੇਖਦਾ ਹੋਇਆ ਬੋਲਿਆ, ਤਾਂ ਇਸ ਦਾ ਮਤਲਬ ਹੈ ਪੁਲੀਸ ਵਾਰਦਾਤ ਦੀ, ਮੌਕੇ ਦੀ ਤਫ਼ਤੀਸ਼ ਕਰਨ ਆਊਗੀ।"

"ਬੜਾ ਥਾਣੇਦਾਰ ਤਾਂ ਅੱਜ ਹੀ ਆ ਰਿਹਾ ਹੈ। ਨਾਲ਼ ਸਿਪਾਹੀ ਵੀ ਹੋਣਗੇ। ਹਸਪਤਾਲ ਵਿਚ ਵੀ ਬੰਦੂਕ ਵਾਲਾ ਸਿਪਾਹੀ ਪਹਿਰਾ ਦੇ ਰਿਹਾ ਹੈ।" ਮੰਗਲੂ ਨੇ ਦੱਸਿਆ। ਫਿਰ ਬਾਬੂਰਾਮ ਵੱਲ ਦੇਖਦਿਆਂ ਪੁੱਛਿਆ, "ਮੁਨਸ਼ੀ ਜੀ, ਰਾਤੀਂ ਸੁਨੇਹਾ ਮਿਲ ਗਿਆ ਸੀ?"

"ਹਾਂ ਮਿਲ ਗਿਆ ਸੀ।"

"ਅੱਛਾ ਮੈਂ ਚਲਦਾ ਹਾਂ। ਬੋਹੜ ਥੱਲੇ ਥਾਣੇਦਾਰ ਅਤੇ ਪੁਲੀਸ ਦੇ ਬੈਠਣ ਦਾ ਇੰਤਜ਼ਾਮ ਕਰਨਾ ਹੈ। ਸਾਰੇ ਪਿੰਡ ਨੂੰ ਪੇਸ਼ ਹੋਣ ਦਾ ਹੁਕਮ ਹੈ।" ਕਹਿ ਕੇ ਮੰਗਲੂ ਥੜ੍ਹੇ ਤੋਂ ਥੱਲੇ ਉਤਰਿਆ ਤਾਂ ਮੁਨਸ਼ੀ ਵੀ ਉਹਦੇ ਨਾਲ਼ ਤੁਰ ਪਿਆ। ਥੋੜ੍ਹੀ ਦੂਰ ਜਾ ਕੇ ਉਹਦੇ ਕੰਨ ਵਿਚ ਕਹਿਣ ਲੱਗਾ, "ਬਚਿੰਤ ਸਿੰਘ

ਆਇਆ ਤਾਂ ਉਹਨੂੰ ਕਹਿ ਦੇਈਂ ਕਿ ਥਾਣੇਦਾਰ ਤੇ ਪੁਲੀਸ ਦਾ ਖਾਣਾ ਮੇਰੇ ਘਰ ਹੀ ਬਣੂਗਾ। ਉਹਦੇ ਘਰ ਤਾਂ ਪਹਿਲਾਂ ਹੀ ਬਥੇਰੀ ਮੁਸੀਬਤ ਹੈ। ਕੋਈ ਹੋਰ ਪੁੱਛੇ ਤਾਂ ਕਹਿ ਦੇਈਂ ਕਿ ਬੰਦੋਬਸਤ ਹੋ ਗਿਆ ਹੈ।"

ਫੇਰੂਮਲ ਝੱਟ ਤਾੜ ਗਿਆ ਕਿ ਮੁਨਸ਼ੀ ਬਾਬੂਰਾਮ ਮੰਗਲੂ ਦੇ ਪਿੱਛੇ ਕਿਉਂ ਗਿਆ ਹੈ। ਇਰਾਦਾ ਉਹਦਾ ਵੀ ਸੀ, ਪਰ ਉਹ ਇਸ ਲਈ ਠਹਿਰ ਗਿਆ ਕਿਉਂਕਿ ਪਹਿਲ ਮੁਨਸ਼ੀ ਨੇ ਕਰ ਲਈ ਸੀ। ਫੇਰੂਮਲ ਨੂੰ ਥੋੜ੍ਹਾ ਅਫ਼ਸੋਸ ਹੋਇਆ ਕਿ ਥਾਣੇਦਾਰ ਨਾਲ਼ ਮੂੰਹ-ਮੁਲਾਹਜ਼ਾ ਵਧਾਉਣ ਦਾ ਮੌਕਾ ਹੱਥੋਂ ਨਿਕਲ ਗਿਆ। ਫਿਰ ਉਸ ਨੇ ਇਹ ਸੋਚ ਕੇ ਆਪਣੇ-ਆਪ ਨੂੰ ਤਸੱਲੀ ਦੇ ਲਈ ਕਿ ਮੁਨਸ਼ੀ ਤਾਂ ਬਹੁਤ ਗਿਰਿਆ ਹੋਇਆ ਆਦਮੀ ਹੈ। ਹਰ ਇਕ ਦੇ ਪੈਰ ਚੱਟਦਾ ਰਹਿੰਦਾ ਹੈ। ਹੁਣ ਸਾਰਾ ਦਿਨ ਥਾਣੇਦਾਰ ਦੀ ਅਰਦਲੀ ਵਿਚ ਖੜ੍ਹਾ ਰਹੇਗਾ।

ਮੁਨਸ਼ੀ ਮੁੜ ਕੇ ਆ ਗਿਆ ਤਾਂ ਮਿਲਖਾ ਸਿੰਘ ਨੇ ਸ਼ਰਾਰਤ ਨਾਲ਼ ਪੁੱਛਿਆ, "ਮੁਨਸ਼ੀ, ਮੰਗਲੂ ਦੇ ਕੰਨ ਵਿਚ ਕੀ ਫੂਕ ਮਾਰ ਆਇਆਂ?"

"ਕੋਈ ਖਾਸ ਗੱਲ ਨਹੀਂ ਹੋਣੀ। ਇਹ ਹੀ ਕਿਹਾ ਹੋਣਾ ਕਿ ਥਾਣੇਦਾਰ ਦੇ ਖਾਣੇ-ਪੀਣੇ ਦਾ ਇੰਤਜ਼ਾਮ ਮੇਰੇ ਘਰ ਹੋਵੇਗਾ।" ਫੇਰੂਮਲ ਨੇ ਲਾ-ਪ੍ਰਵਾਹੀ ਨਾਲ਼ ਕਿਹਾ। ਮੁਨਸ਼ੀ ਬੜਾ ਚਲਾਕ ਹੈ। ਮੁਨਸ਼ਿਆਣੀ ਉਂਝ ਤਾਂ ਘਰ ਵਿਚ ਪਿਆਜ ਵੀ ਨਹੀਂ ਵੜਨ ਦਿੰਦੀ, ਪਰ ਅੱਜ ਤਾਂ ਮੁਰਗਾ ਬਣੂਗਾ........ਭਾਂਤ ਭਾਂਤ ਦੇ ਪਕਵਾਨ ਬਣਨਗੇ।" ਮਿਲਖਾ ਸਿੰਘ ਨੇ ਮੁਨਸ਼ੀ ਦੇ ਕੰਨ ਵਿਚ ਹੌਲੀ ਜਿਹੇ ਕਿਹਾ, "ਸ਼ਰਾਬ ਲਿਆਉਣ ਲਈ ਹੁਣੇ ਆਦਮੀ ਠੇਕੇ ਨੂੰ ਭੇਜ ਦੇ।"

"ਚੌਧਰੀ, ਥਾਣੇਦਾਰ ਸਾਡੇ ਘਰ ਦਾ ਖਾਣਾ ਖਾਵੇ, ਇਹ ਸਾਡੇ ਭਾਗਾਂ 'ਚ ਕਿੱਥੇ?" ਮੁਨਸ਼ੀ ਨੇ ਹੀਣ-ਭਾਵਨਾ ਨਾਲ਼ ਕਿਹਾ। ਫੇਰੂਮਲ ਦੌੜ ਕੇ ਆਪਣੀ ਦੁਕਾਨ 'ਤੇ ਆ ਗਿਆ। ਉਸ ਨੇ ਕੁੜਤੀ ਦੇ ਉਤੋਂ ਦੀ ਕੁੜਤਾ ਪਾ ਲਿਆ। ਨਵੀਂ ਪੱਗ ਕੱਢ ਕੇ ਬੰਨ੍ਹ ਲਈ। ਅਲਮਾਰੀ ਦੇ ਥੱਲੇ ਪਈ ਨਵੀਂ ਜੁੱਤੀ ਕੱਢੀ ਅਤੇ ਉਸ ਨੂੰ ਚੰਗੀ ਤਰ੍ਹਾਂ ਝਾੜ੍ਹ ਪੂੰਝ ਕੇ ਇਕ ਪਾਸੇ ਰੱਖ ਲਿਆ। ਫੇਰੂਮਲ ਨੇ ਦੁਕਾਨ ਦਾ ਇਕ ਬੂਹਾ ਬੰਦ ਕਰਕੇ ਪੰਜ ਸੌ ਦੇ ਨੋਟ ਦੋ-ਤਿੰਨ ਵਾਰ ਗਿਣੇ, ਫਿਰ ਉਹਨਾਂ ਨੂੰ ਇਕ ਕੱਪੜੇ ਵਿਚ ਬੰਨ੍ਹ ਕੇ ਕੁੜਤੀ ਦੀ ਅੰਦਰਲੀ ਜੇਬ ਵਿਚ ਪਾ ਲਿਆ ਅਤੇ ਬਾਹਰ ਥੜ੍ਹੇ 'ਤੇ ਆ ਬੈਠਾ।

ਮੁਨਸ਼ੀ ਦੁਕਾਨ ਬੰਦ ਕਰਕੇ ਸਿੱਧਾ ਘਰ ਗਿਆ ਅਤੇ ਆਪਣੀ ਘਰ ਵਾਲੀ ਨੂੰ ਘਰ ਨਾ ਦੇਖ ਕੇ ਉੱਚੀ-ਉੱਚੀ ਹਾਕਾਂ ਮਾਰਨ ਲੱਗਾ, "ਰਮੇਸ਼ ਦੀ ਮਾਂ, ਤੂੰ ਕਿੱਥੇ ਆਂ?"

ਇਕ ਗੁਆਂਢਣ ਨੇ ਬਾਹਰ ਨਿਕਲ ਕੇ ਮੁਨਸ਼ੀ ਨੂੰ ਦੇਖਿਆ ਅਤੇ ਜਾ ਕੇ ਕਿਸੇ ਦੂਜੇ ਘਰੋਂ ਉਸ ਦੀ ਘਰ ਵਾਲੀ ਨੂੰ ਸੱਦ ਲਿਆਈ। ਉਸ ਨੂੰ ਦੇਖ ਕੇ ਮੁਨਸ਼ੀ ਖਿੱਝ ਕੇ ਬੋਲਿਆ, "ਕਿੱਥੇ ਚਲੇ ਗਈ ਸੀ? ਤੂੰ ਇਸ ਤਰ੍ਹਾਂ ਘਰ ਖੁੱਲਾ ਛੱਡ ਕੇ ਨਾ ਜਾਇਆ ਕਰ। ਪਿੱਛੇ ਚਾਹੇ ਕੁੱਤੇ ਭਾਂਡੇ ਚੱਟਦੇ ਰਹਿਣ?" ਫਿਰ ਉਸ ਸਰਗੋਸ਼ੀ ਨਾਲ਼ ਕਿਹਾ, "ਥਾਣੇਦਾਰ ਪਿੰਡ ਵਿਚ ਮੌਕਾ ਦੇਖਣ ਆ ਰਿਹਾ ਹੈ।"

ਆਪਣੇ ਪਤੀ ਦੀ ਗੱਲ ਅਣਸੁਣੀ ਕਰਦੀ ਹੋਈ ਉਹ ਬੋਲੀ, "ਹਾਂ, ਸੁਣਿਆ ਹੈ, ਬੰਦੂਕ ਵਾਲੇ ਸਿਪਾਹੀ ਵੀ ਨਾਲ਼ ਹੋਣਗੇ। ਮੈਨੂੰ ਤਾਂ ਡਰ ਲਗਦਾ। ਰਮੇਸ਼ ਦੇ ਭਾਈਆ, ਤੂੰ ਮੋਹਰੇ ਨਾ ਹੋਈਂ।"

"ਮੈਨੂੰ ਸਾਰਾ ਪਤਾ ਹੈ। ਥਾਣੇਦਾਰ ਸਾਹਬ ਦਾ ਖਾਣਾ ਇਥੇ ਬਣਾਉਣਾ ਹੈ। ਪੰਜ-ਸੱਤ ਹੋਰ ਆਦਮੀ ਨਾਲ਼ ਹੋਣਗੇ।"

"ਹੈਂਅ? ਪਹਿਲਾਂ ਕਿਉਂ ਨਹੀਂ ਦੱਸਿਆ?" ਰਮੇਸ਼ ਦੀ ਮਾਂ ਨੇ ਟਣਕਦੀ ਅਵਾਜ਼ ਕਿਹਾ।

ਗੁਆਂਢਣ ਵੀ ਅੰਦਰ ਆ ਗਈ ਤਾਂ ਮੁਨਸ਼ੀ ਦੀ ਘਰ ਵਾਲੀ ਨੇ ਉਸ ਨੂੰ ਦੇਖਦਿਆਂ ਕਿਹਾ, "ਕਹਿੰਦੇ ਹਨ ਕਿ ਪੁਲੀਸ ਦਾ ਖਾਣਾ ਸਾਡੇ ਘਰ ਬਣੇਗਾ। ਅੱਠ ਆਦਮੀ ਹੋਣਗੇ।"

ਮੁਨਸ਼ੀ ਨੇ ਉਹਦੀ ਗੱਲ ਵੱਲ ਧਿਆਨ ਨਾ ਦਿੰਦਿਆਂ ਕਿਹਾ, "ਮੈਂ ਆਲੂ ਲਿਆ ਦਿੰਦਾ ਹਾਂ। ਨਾਲ਼ ਧੋਤੇ ਮਾਹਾਂ ਦੀ ਦਾਲ ਬਣਾ ਲਈਂ। ਥਾਣੇਦਾਰ ਨੂੰ ਕੱਲੀ ਮਾਹਾਂ ਦੀ ਦਾਲ ਨਾਲ਼ ਰੋਟੀ ਖੁਆਉਂਦਿਆਂ ਚੰਗਾ ਨਹੀਂ ਲੱਗਣਾ। ਬਾਕੀ ਬੰਦੋਬਸਤ ਮੈਂ ਬਾਹਰ ਹੀ ਕਰ ਲਵਾਂਗਾ।"

ਮੁਨਸ਼ੀ ਦੀ ਘਰ ਵਾਲੀ ਸਮਝ ਗਈ ਅਤੇ ਖਿੱਝ ਕੇ ਬੋਲੀ, "ਆਪਣੇ ਮੂੰਹ-ਮੁਲਾਹਜ਼ੇ ਬਾਹਰ ਹੀ ਰੱਖਿਆ ਕਰੋ। ਭਾਂਡੇ ਵੀ ਕਿਸੇ ਹੋਰ ਤੋਂ ਮੰਗ ਲਈਂ। ਮੈਂ ਆਪਣੇ ਭਾਂਡਿਆਂ ਨੂੰ ਹੱਥ ਨਹੀਂ ਲਾਉਣ ਦੇਣਾ। ਭਰੱਸ਼ਟ ਹੋ ਗਏ ਤਾਂ ਕੌਣ ਉਹਨਾਂ ਨੂੰ ਦਹਿਕਦੀ ਅੱਗ ਵਿਚ ਮਾਂਜੂਗਾ।"

"ਅੱਛਾ, ਹੁਣ ਮੇਰੇ ਕੱਪੜੇ ਕੱਢ ਦੇ।" ਮੁਨਸ਼ੀ ਨੇ ਆਪਣੇ ਕੱਪੜਿਆਂ ਵੱਲ ਦੇਖਦਿਆਂ ਕਿਹਾ।

ਉਸ ਨੇ ਬਰੀਕ ਕਿਨਾਰੀ ਵਾਲੀ ਧੋਤੀ, ਚਿੱਟੀ ਪਾਪਲੀਨ ਦਾ ਕੁੜਤਾ ਅਤੇ ਕਲਫ਼ ਲੱਗੀ ਪੱਗ ਕੱਢ ਦਿੱਤੇ। ਮੁਨਸ਼ੀ ਬਾਬੂਰਾਮ ਇਹ ਕੱਪੜੇ ਖਾਸ-ਖਾਸ ਮੌਕਿਆਂ ਤੇ ਹੀ ਪਾਉਂਦਾ ਸੀ। ਉਸ ਨੇ ਸ਼ੀਸ਼ੇ ਦੇ ਸਾਹਮਣੇ ਬੈਠ ਕੇ ਪੱਗ ਬੰਨੀ ਅਤੇ ਪਿਛਲਾ ਲੜ ਕੱਸ ਕੇ ਪਿੱਛੇ ਟੰਗ ਦਿੱਤਾ। ਕੱਪੜੇ ਪਾਏ ਅਤੇ ਨਵੀਂ ਗੁਰਗਾਬੀ ਪਾ ਕੇ ਦੁਕਾਨ 'ਤੇ ਆ ਗਿਆ। ਮਿਲਖਾ ਸਿੰਘ ਸਾਫ਼ ਕੱਪੜੇ ਪਾਈ ਪਹਿਲਾਂ ਹੀ ਉਥੇ ਬੈਠਾ ਸੀ। ਉਸ ਨੇ ਸਰੋਂ ਦੇ ਤੇਲ ਨਾਲ਼ ਆਪਣਾ ਚੇਹਰਾ ਚਮਕਾਇਆ ਹੋਇਆ ਸੀ। ਉਹਦੇ ਅੰਦਰ ਇਕ ਅੱਗ ਭੜਕ ਰਹੀ ਸੀ, ਪਰ ਉਸ ਕੋਲੋਂ ਇਹ ਸ਼ਬਦਾਂ ਵਿਚ ਬਿਆਨ ਨਹੀਂ ਹੋ ਰਿਹਾ ਸੀ। ਮੁਨਸ਼ੀ ਦੇ ਕੱਪੜੇ ਦੇਖ ਕੇ ਉਹ ਬੋਲਿਆ, "ਤੂੰ ਤਾਂ ਥਾਣੇਦਾਰ ਨੂੰ ਮਿਲਣ ਜਾਵੇਂਗਾ।"

"ਹਾਂ ਜਾਣਾ ਹੀ ਪੈਣਾ ਹੈ। ਹਾਕਮ ਪਿੰਡ ਆਵੇ ਤਾਂ ਜਾਣਾ ਹੀ ਪੈਂਦਾ ਹੈ। ਫਿਰ ਮੈਂ ਤਾਂ ਸਫ਼ੈਦਪੋਸ਼ ਵੀ ਹਾਂ। ਪੁਲੀਸ ਨੂੰ ਖਾਣਾ ਵੀ ਖੁਆਉਣਾ ਹੈ।" ਮੁਨਸ਼ੀ ਹੁੱਕੇ ਦੀ ਚਿਲਮ ਨੂੰ ਟਟੋਲਦਾ ਬੋਲਿਆ। ਮਿਲਖਾ ਸਿੰਘ ਚੁੱਪ ਹੋ ਗਿਆ ਅਤੇ ਜਮੀਨ 'ਤੇ ਬੈਠਾ-ਬੈਠਾ ਹੀ ਇਕ ਪੈਰ ਨੂੰ ਹਿਲਾਉਣ ਲੱਗਾ। ਉਹ ਥਾਣੇਦਾਰ ਲਈ ਤਿਆਰ ਹੋਣ ਵਾਲੇ ਪਕਵਾਨਾਂ ਬਾਰੇ ਸੋਚਣ ਲੱਗਾ ਅਤੇ ਉਸ ਦੇ ਮੂੰਹ ਵਿਚ ਪਾਣੀ ਆ ਗਿਆ। ਉਹ ਮੁਨਸ਼ੀ ਦੇ ਕੰਨ ਵਿਚ ਬੋਲਿਆ, "ਪੀਣ-ਪਿਲਾਉਣ ਦਾ ਬੰਦੋਬਸਤ ਵੀ ਕਰ ਲਿਆ ਹੈ ਜਾਂ ਨਹੀਂ?"

''ਹਾਂ, ਚਰਨੇ ਘੇਵਰ ਨੂੰ ਠੇਕੇ ਭੇਜਣਾ ਹੈ।'' ਮੁਨਸ਼ੀ ਨੇ ਸਾਹਮਣੇ ਗਲ਼ੀ ਵਿਚ ਖੜ੍ਹੇ ਨੌਜਵਾਨ ਵੱਲ ਇਸ਼ਾਰਾ ਕਰਦਿਆਂ ਕਿਹਾ।

''ਠੀਕ ਹੈ, ਉਹ ਸਾਈਕਲ 'ਤੇ ਚਲਾ ਜਾਊਗਾ। ਅੰਗਰੇਜ਼ੀ ਸ਼ਰਾਬ ਮੰਗਵਾਈਂ। ਹੁਣ ਪੁਰਾਣੇ ਜ਼ਮਾਨੇ ਦੇ ਠਾਣੇਦਾਰ ਨਹੀਂ ਹਨ ਜੋ ਦੇਸੀ ਨਾਲ਼ ਮੰਨ ਜਾਂਦੇ ਸੀ।''

''ਜੋ ਕਹੋਂ, ਮੰਗਵਾ ਦਿੰਦਾ ਹਾਂ। ਮੈਂ ਤਾਂ ਕਦੇ ਮੂੰਹ ਨਹੀਂ ਲਾਈ। ਮੈਨੂੰ ਤਾਂ ਚੰਗੀ-ਮਾੜੀ ਦਾ ਪਤਾ ਨਹੀਂ। ਤੂੰ ਚਰਨੇ ਨੂੰ ਸਮਝਾ ਦੇਈਂ।''

''ਚਰਨੇ, ਨਾਂ ਤਾਂ ਮੈਨੂੰ ਯਾਦ ਨਹੀਂ। ਉਹ ਬੋਤਲ ਲੈ ਕੇ ਆਈਂ ਜਿਹਦੇ ਉਤੇ ਬੱਗੇ ਘੋੜੇ ਦੀ ਤਸਵੀਰ ਹੁੰਦੀ ਹੈ। ਸਾਰੇ ਲੋਕ ਇਹ ਹੀ ਪੀਂਦੇ ਹਨ।'' ਮਿਲਖਾ ਸਿੰਘ ਨੇ ਕਿਹਾ।

ਚਰਨਾ ਚਲਾ ਗਿਆ ਤਾਂ ਮਿਲਖਾ ਸਿੰਘ ਆਪਣੇ ਚਾਰੇ ਪਾਸੇ ਦੇਖ ਕੇ ਮੁਨਸ਼ੀ ਦੀ ਵੱਖੀ ਕੋਲ਼ ਆ ਬੈਠਾ ਅਤੇ ਸ਼ਰਾਰਤੀ ਅੰਦਾਜ਼ ਵਿਚ ਬੋਲਿਆ, ''ਨੰਬਰਦਾਰ ਨੂੰ ਵੀ ਮਿਲਿਆ ਜਾਂ ਨਹੀਂ? ਹੁਣ ਤਾਂ ਉਸ ਨੂੰ ਤੇਰੀ ਜ਼ਰੂਰਤ ਹੈ। ਫੌਜਦਾਰੀ ਦਾ ਮੁਕੱਦਮਾ, ਪੈਸੇ ਤਾਂ ਏਦਾਂ ਪੀਂਦਾ ਜਿਵੇਂ ਰੇਤਾ ਪਾਣੀ ਨੂੰ। ਮੁਨਸ਼ੀ, ਮੌਕਾ ਹੈ, ਇਸ ਨੂੰ ਹੱਥੋਂ ਨਾ ਜਾਣ ਦੇਈਂ।''

ਮੁਨਸ਼ੀ ਬਾਬੂਰਾਮ ਨੇ ਅਜੇ ਉਹਦੀ ਗੱਲ ਦਾ ਕੋਈ ਜਵਾਬ ਨਹੀਂ ਦਿੱਤਾ ਸੀ ਕਿ ਰੇਸ਼ੋ ਦੌੜਦਾ ਹੋਇਆ ਆਇਆ। ''ਸਰਦਾਰ ਜੀ ਆ ਗਿਆ ਹੈ। ਕਹਿੰਦਾ ਸੀ ਕਿ ਤੈਨੂੰ ਦੱਸ ਆਵਾਂ।''

ਮੁਨਸ਼ੀ ਨੇ ਛੇਤੀ-ਛੇਤੀ ਦੁਕਾਨ ਬੰਦ ਕੀਤੀ, ਮੋਢੇ 'ਤੇ ਸਾਫਾ ਰੱਖਿਆ ਅਤੇ ਬਚਿੰਤ ਸਿੰਘ ਦੇ ਘਰ ਜਾਣ ਲਈ ਤਿਆਰ ਹੋ ਗਿਆ।

''ਮੁਨਸ਼ੀ, ਮੁੱਛਾਂ ਹੁਣੇ ਨੀਵੀਆਂ ਕਰ ਲੈ। ਸੁਣਿਆ ਹੈ ਕਿ ਠਾਣੇਦਾਰ ਰਾਜਪੂਤ ਹੈ। ਉੱਚੀ ਮੁੱਛ ਦੇਖ ਕੇ ਖੁੰਦਕ ਖਾ ਜਾਂਦਾ ਹੈ।'' ਮਿਲਖਾ ਸਿੰਘ ਗਲ਼ੀ ਵਿਚ ਦੂਜੇ ਪਾਸੇ ਨੂੰ ਜਾਂਦਾ ਹੋਇਆ ਬੋਲਿਆ।

ਫੇਰੂਮਲ ਨੂੰ ਬਚਿੰਤ ਸਿੰਘ ਦੇ ਆਉਣ ਦਾ ਪਤਾ ਲੱਗਾ ਤਾਂ ਉਹ ਵੀ ਦੁਕਾਨ ਬੰਦ ਕਰਕੇ ਸਿੱਧਾ ਉਹਦੇ ਘਰ ਵੱਲ ਨੂੰ ਤੁਰ ਪਿਆ। ਉਹਦੇ ਕੋਲੋਂ ਇਹ ਗਲਤੀ ਹੋ ਗਈ ਕਿ ਉਹ ਬੜੇ ਰਾਹ ਪੈ ਕੇ ਗਿਆ। ਮੁਨਸ਼ੀ ਪਿਛਵਾੜੇ ਤੋਂ ਤਬੇਲੇ ਵੱਲ ਦੀ ਜਾਣ ਦੀ ਬਜਾਏ ਸਿੱਧਾ ਉਹਨਾਂ ਦੇ ਘਰ ਚਲੇ ਗਿਆ।

ਬਚਿੰਤ ਸਿੰਘ ਮੂਹੜੇ 'ਤੇ ਬੈਠਾ ਸੀ। ਜਸਵੰਤ ਕੌਰ ਛੋਟਾ ਜਿਹਾ ਘੁੰਡ ਕੱਢੀ ਉਸ ਦੇ ਸਾਹਮਣੇ ਜਮੀਨ 'ਤੇ ਬੈਠੀ ਰੋ ਰਹੀ ਸੀ। ਮੁਨਸ਼ੀ ਨੇ ਖੰਘ ਕੇ ਆਪਣੇ ਆਉਣ ਦੀ ਖ਼ਬਰ ਕੀਤੀ ਤਾਂ ਬਚਿੰਤ ਸਿੰਘ ਅੱਖਾਂ ਪੂੰਝਦਾ ਹੋਇਆ ਬੋਲਿਆ, ''ਆਉ, ਮੁਨਸ਼ੀ ਜੀ!''

''ਜਗਤ ਸਿੰਘ ਅਤੇ ਕਰਤਾਰ ਦਾ ਕੀ ਹਾਲ ਹੈ?'' ਮੁਨਸ਼ੀ ਨੇ ਘਬਰਾਈ ਹੋਈ ਅਵਾਜ਼ ਵਿਚ ਪੁੱਛਿਆ।

''ਠੀਕ ਨਹੀਂ ਹੈ। ਕਰਤਾਰ ਨੂੰ ਕਦੀ-ਕਦੀ ਹੋਸ਼ ਆਉਂਦਾ ਹੈ, ਪਰ ਕਿਸੇ ਨੂੰ ਪਛਾਣਦਾ ਨਹੀਂ। ਜਗਤ ਸਿੰਘ ਦੀ ਹਾਲਤ ਵੀ ਬਸ ਇਹੋ ਜਿਹੀ ਹੀ ਹੈ। ਪਿਉ-ਪੁੱਤ ਦੇ ਮੰਜੇ ਨਾਲ਼ ਨਾਲ਼ ਡਾਹੇ ਹੋਏ ਹਨ। ਪੱਟੀਆਂ ਬੰਨੀਆਂ ਹੋਈਆਂ ਹਨ। ਦੇਖ ਕੇ ਰੋਣਾ ਆਉਂਦਾ ਹੈ। ਬਚਿੰਤ ਸਿੰਘ ਨੇ ਭਰੀ ਹੋਈ ਅਵਾਜ਼ ਵਿਚ ਕਿਹਾ।

ਮੁਨਸ਼ੀ ਨੀਵੀਂ ਪਾਈ ਬੈਠਾ ਰਿਹਾ। ਕੁਛ ਦੇਰ ਬਾਅਦ ਲੰਮਾ ਸਾਹ ਲੈਂਦਾ ਬੋਲਿਆ, ''ਪ੍ਰਮਾਤਮਾ ਛੇਤੀ ਅਰਾਮ ਦੇਵੇ।''

ਕੁੱਝ ਪੱਲ ਚੁੱਪ ਰਹਿ ਕੇ ਉਹ ਫਿਰ ਬੋਲਿਆ, ''ਡਾਕਟਰ ਨੇ ਪਰਚਾ ਕੀ ਦਿੱਤਾ ਹੈ?''

''ਦੋਨਾਂ ਧਿਰਾਂ ਨੂੰ ਇਕੋ ਜਿਹਾ ਹੀ ਦਿੱਤਾ ਹੈ। ਕਿਸੇ ਕੋਲੋਂ ਪਤਾ ਕੀਤਾ ਸੀ। ਉਸ ਨੇ ਕਿਹਾ ਕਿ ਦੋਨੋ ਪਾਸੇ ਹਾਲਤ ਇਕੋ ਜਿਹੀ ਹੀ ਹੈ। ਕੋਈ ਮਦਦ ਨਹੀਂ ਕਰ ਸਕਦਾ। ਇਸ ਲਈ ਗੱਲ ਅਗਾਂਹ ਵਧਾਉਣ ਦਾ ਕੋਈ ਫਾਇਦਾ ਨਹੀਂ ਸੀ। ਉਂਝ ਨਜ਼ਰ-ਨਿਆਜ ਦੇ ਦਿੱਤੀ ਸੀ।''

''ਥਾਣੇਦਾਰ ਸਾਹਬ ਨਾਲ਼ ਗੱਲ ਕਰ ਲਈ ਹੈ?'' ਮੁਨਸ਼ੀ ਨੇ ਪੁੱਛਿਆ।

''ਹਾਂ.....ਦਸੌਂਧਾ ਸਿੰਘ ਨੂੰ ਕਿਹਾ ਤਾਂ ਹੈ......ਉਹਦੀ ਥਾਣੇਦਾਰ ਨਾਲ਼ ਥੋੜ੍ਹੀ-ਬਹੁਤੀ ਜਾਣ ਪਹਿਚਾਣ ਹੈ। ਨਵਾਂ ਆਇਆ ਹੈ ਇਸ ਲਈ ਜ਼ਿਆਦਾ ਪਤਾ ਨਹੀਂ ਕਿਹੋ ਜਿਹਾ ਆਦਮੀ ਹੈ। ਸੁਣਿਆ ਹੈ ਕਿ ਕਾਫ਼ੀ ਸਖਤ ਤਬੀਅਤ ਦਾ ਹੈ ਪਰ ਪੈਸਾ ਖਾਂਦਾ ਹੈ। ਅੱਜ ਉਹਨੇ ਇਥੇ ਆਉਣਾ ਹੈ। ਹੌਲਦਾਰ ਨਾਲ਼ ਮਿਲ ਕੇ ਪਤਾ ਕਰ ਲਈਂ।''

''ਪੈਸੇ ਹੈ ਜਾਂ .....?'' ਮੁਨਸ਼ੀ ਚੁੱਪ ਹੋ ਗਿਆ।

''ਦੋ-ਚਾਰ ਸੌ ਹੈਗਾ, ਬਾਕੀ ਸੱਠ-ਸੱਤਰ ਬੋਰੀਆਂ ਕਣਕ ਦੀਆਂ ਪਈਆਂ, ਉਹ ਵੇਚ ਲਵਾਂਗੇ।'' ਬਚਿੰਤ ਸਿੰਘ ਨੇ ਦੱਸਿਆ।

''ਉਹ ਤਾਂ ਬਾਅਦ ਵਿਚ ਦੇਖਿਆ ਜਾਊਗਾ।'' ਮੁਨਸ਼ੀ ਨੇ ਝੱਟ-ਪੱਟ ਹੀ ਕਣਕ ਦੀ ਕੀਮਤ ਦਾ ਹਿਸਾਬ-ਕਿਤਾਬ ਲਾ ਲਿਆ। ਜੇਬ ਵਿਚੋਂ ਇਕ ਹਜ਼ਾਰ ਰੁਪਏ ਕੱਢੇ ਅਤੇ ਬਚਿੰਤ ਸਿੰਘ ਨੂੰ ਫੜ੍ਹਾਉਂਦਾ ਬੋਲਿਆ, ''ਮੁਕੱਦਮੇ ਤੇ ਤਾਂ ਵਿਆਹ-ਸ਼ਾਦੀ ਤੋਂ ਵੀ ਜ਼ਿਆਦਾ ਖਰਚ ਹੁੰਦਾ ਹੈ। ਆਹ ਥੋੜ੍ਹੇ ਜਿਹੇ ਪੈਸੇ ਮੈਂ ਨਾਲ਼ ਲੈ ਆਇਆ ਸੀ। ਸੋਚਿਆ, ਸ਼ਾਇਦ ਜ਼ਰੂਰਤ ਪੈ ਜਾਵੇ।''

''ਪੈਸੇ ਆਪਣੇ ਕੋਲ਼ ਹੀ ਰੱਖ। ਜੇ ਥਾਣੇਦਾਰ ਮੰਨ ਗਿਆ ਤਾਂ ਉਹਨੂੰ ਦੇਣੇ ਪੈਣਗੇ। ਮੇਰਾ ਖਿਆਲ ਹੈ ਇਕ ਹਜ਼ਾਰ ਵਿਚ ਮੰਨ ਜਾਊਗਾ।'' ਕਹਿ ਕੇ ਬਚਿੰਤ ਸਿੰਘ ਫ਼ਿਕਰਮੰਦ ਹੁੰਦਾ ਬੋਲਿਆ, ''ਸੁਣਿਆ ਹੈ ਨੱਥਾ ਸਿੰਘ ਦੇ ਸਾਂਢੂ ਦਾ ਭਤੀਜਾ ਇਸ ਥਾਣੇਦਾਰ ਦਾ ਦੋਸਤ ਹੈ। ਪਰ ਤੂੰ ਤਾਂ ਜਾਣਦਾ ਹੈਂ ਕਿ ਪੁਲੀਸ ਵਾਲੇ ਸਕੇ ਪਿਉ ਦੇ ਵੀ ਯਾਰ ਨਹੀਂ ਹੁੰਦੇ।'' ਫਿਰ ਇਕ ਪੱਲ ਰੁਕ ਕੇ ਬੋਲਿਆ, ''ਹਾਂ, ਦੁਪਹਿਰ ਤੋਂ ਪਹਿਲਾਂ ਪੁਲੀਸ ਪਹੁੰਚ ਜਾਊਗੀ। ਬੜਾ ਥਾਣੇਦਾਰ, ਇਕ ਹੌਲਦਾਰ ਅਤੇ ਤਿੰਨ-ਚਾਰ ਸਿਪਾਹੀ ਨਾਲ਼ ਹੋਣਗੇ। ਪੰਜਾਂ-ਸੱਤਾਂ ਆਦਮੀਆਂ ਦੇ ਖਾਣੇ ਦਾ ਬੰਦੋਬਸਤ ਕਰ ਲੈਣਾ। ਸਮਾਨ (ਰਸਦ) ਮੈਂ ਭਿਜਵਾ ਦਿੰਦਾ ਹਾਂ। ਮੰਗਲੂ ਨੂੰ ਮੈਂ ਕਿਹਾ ਸੀ। ਉਹਨੇ ਦੱਸ ਹੀ ਦਿੱਤਾ ਹੋਣਾ। ਉਹਨੂੰ ਕਾਬੂ ਕਰਨਾ ਚਾਹੀਦਾ।'' ਬਚਿੰਤ ਸਿੰਘ ਨੇ ਕਿਹਾ।

"ਮੈਂ ਪਹਿਲਾਂ ਹੀ ਬੰਦੋਬਸਤ ਕਰ ਲਿਆ ਹੈ। ਪਰ ਸਾਡੇ ਦੇਸੀ ਘਿਉ ਮੁੱਕਿਆ ਹੋਇਆ ਹੈ। ਉਹ ਤੁਸੀਂ ਭੇਜ ਦਿਉ। ਮੁਰਗਾ ਬਣਾਉਣ ਨੂੰ ਹਰੀਕਿਸ਼ਨ ਨੂੰ ਕਹਿ ਦਿੱਤਾ ਹੈ। ਪੁਰਾਣਾ ਸ਼ਿਕਾਰੀ ਹੈ। ਚਰਨੇ ਨੂੰ ਸਾਈਕਲ 'ਤੇ ਅੰਗਰੇਜ਼ੀ ਸ਼ਰਾਬ ਦੇ ਠੇਕੇ ਨੂੰ ਭੇਜ ਦਿੱਤਾ ਹੈ।"

ਬਚਿੰਤ ਸਿੰਘ ਉਠ ਕੇ ਤਬੇਲੇ ਦੇ ਨਾਲ਼ ਲਗਦੇ ਬੜੇ ਦਲਾਨ ਵੱਲ ਨੂੰ ਚਲੇ ਗਿਆ। ਜਦ ਉਹ ਉਥੇ ਪਹੁੰਚਾ ਤਾਂ ਬਹੁਤ ਸਾਰੇ ਲੋਕ ਬੈਠੇ ਸਨ। ਫੇਰੂਮਲ ਨੇ ਮੁਨਸ਼ੀ ਨੂੰ ਬਚਿੰਤ ਸਿੰਘ ਦੇ ਨਾਲ਼ ਦੇਖਿਆ ਤਾਂ ਉਸ ਦਾ ਮੱਥਾ ਠਣਕਿਆ ਅਤੇ ਉਸ ਨੂੰ ਲੱਗਾ ਕਿ ਬਚਿੰਤ ਸਿੰਘ ਨੂੰ ਸ਼ਾਇਦ ਹੁਣ ਉਸ ਦੀ ਜ਼ਰੂਰਤ ਨਹੀਂ ਹੋਵੇਗੀ। ਉਸ ਨੂੰ ਮੁਨਸ਼ੀ 'ਤੇ ਗੁੱਸਾ ਤਾਂ ਬਹੁਤ ਆਇਆ, ਪਰ ਅੰਦਰੋ-ਅੰਦਰ ਪੀ ਗਿਆ। ਇਹ ਸੋਚ ਕੇ ਆਪਣੇ ਆਪ ਨੂੰ ਤਸੱਲੀ ਦੇ ਲਈ ਕਿ ਚਲੋ ਚੰਗਾ ਹੀ ਹੋਇਆ ਕਿਉਕਿ ਬਚਿੰਤ ਸਿੰਘ ਚਾਲਬਾਜ਼ ਤੇ ਅੜ੍ਹਬ ਸਰਦਾਰ ਹੈ। ਉਸ ਕੋਲੋਂ ਵਿਆਜ ਵੀ ਬਹੁਤਾ ਨਹੀਂ ਮਿਲਣਾ। ਸਾਰਿਆਂ ਨੇ ਕਰਤਾਰ ਅਤੇ ਜਗਤ ਸਿੰਘ ਬਾਰੇ ਪੁੱਛਿਆ। ਬਚਿੰਤ ਸਿੰਘ ਬਹੁਤ ਸੰਖੇਪ ਜਿਹਾ ਉਹਨਾਂ ਦਾ ਹਾਲ-ਚਾਲ ਦੱਸ ਕੇ ਚੁੱਪ ਹੋ ਗਿਆ। ਲੋਕ ਕੁੱਝ ਚਿਰ ਖਮੋਸ਼ ਬੈਠੇ ਰਹੇ। ਫਿਰ ਉਹਨਾਂ ਦੇ ਛੇਤੀ ਠੀਕ ਹੋ ਜਾਣ ਦੀਆਂ ਅਰਦਾਸਾਂ ਕਰਦੇ ਹੋਏ ਇਕ-ਇਕ ਕਰਕੇ ਚਲੇ ਗਏ।

ਮੁਨਸ਼ੀ ਅਤੇ ਮਿਲਖਾ ਸਿੰਘ ਬੈਠਕ ਵਿਚੋਂ ਇਕੱਠੇ ਹੀ ਨਿਕਲੇ। ਫੇਰੂਮਲ ਨੇ ਮੌਕਾ ਦੇਖ ਕੇ ਬਚਿੰਤ ਸਿੰਘ ਨੂੰ ਕਿਹਾ, "ਮੇਰੇ ਲਾਇਕ ਕੋਈ ਸੇਵਾ ਹੋਵੇ ਤਾਂ ਦੱਸ ਦੇਣਾ। ਇਹ ਮੁਸੀਬਤ ਤੁਹਾਡੀ ਹੀ ਨਹੀਂ ਮੇਰੀ ਵੀ ਉਨੀ ਹੀ ਹੈ।"

"ਸ਼ਾਹ ਜੀ, ਤੁਹਾਡੇ ਸਹਾਰੇ ਹੀ ਤਾਂ ਸਾਰਾ ਕੰਮ ਹੋਵੇਗਾ। ਪਤਾ ਨਹੀਂ, ਕਿੰਨੇ ਟੋਕਰੇ ਰੁਪਇਆਂ ਦੇ ਲੱਗਣਗੇ।"

"ਕੱਲ, ਜਦੋਂ ਤੋਂ ਇਹ ਝਗੜਾ ਹੋਇਆ ਹੈ, ਮੈਨੂੰ ਇਕ ਪੱਲ ਵੀ ਚੈਨ ਨਹੀਂ ਆਈ। ਹਰ ਵਕਤ ਅੱਖਾਂ ਦੇ ਸਾਹਮਣੇ ਕਰਤਾਰ ਅਤੇ ਜਗਤ ਸਿੰਘ ਦੀਆਂ ਹੀ ਸ਼ਕਲਾਂ ਘੁੰਮਦੀਆਂ ਰਹੀਆਂ ਹਨ। ਪ੍ਰਮਾਤਮਾ ਛੇਤੀ ਅਰਾਮ ਦੇਵੇਗਾ।" ਫੇਰੂਮਲ ਨੇ ਉੱਠਦਿਆਂ ਇਕ ਵਾਰ ਫਿਰ ਬਚਿੰਤ ਸਿੰਘ ਨੂੰ ਕਿਹਾ, "ਤੁਹਾਡੇ ਕੋਲੋਂ ਕੋਈ ਪਰਦਾ ਤਾਂ ਹੈ ਨਹੀਂ। ਜਿੰਨੀ ਜ਼ਰੂਰਤ ਹੋਈ, ਬਿਨਾਂ ਸੰਕੋਚ ਦੱਸ ਦੇਈਂ।"

ਮੁਨਸ਼ੀ ਅਤੇ ਮਿਲਖਾ ਸਿੰਘ ਜਦ ਕਾਫ਼ੀ ਦੂਰ ਆ ਗਏ ਤਾਂ ਮੁਨਸ਼ੀ ਨੇ ਕਿਹਾ, "ਬਚਿੰਤ ਸਿੰਘ ਇਕ ਹੀ ਦਿਨ ਵਿਚ ਬੁੱਢਾ ਹੋ ਗਿਆ ਹੈ। ਉਸ ਨੂੰ ਸੱਟ ਵੀ ਡੂੰਘੀ ਲੱਗੀ ਹੈ। ਕੰਮ ਕਰਨ ਵਾਲੇ ਦੋਨੋ ਪਿਉ-ਪੁੱਤ ਹਸਪਤਾਲ ਪਏ ਹਨ। ਬਚਿੰਤ ਸਿੰਘ ਨੇ ਤਾਂ ਸਾਰੀ ਉਮਰ ਚੌਧਰ ਹੀ ਕੀਤੀ ਹੈ। ਹਲ ਨੂੰ ਹੱਥ ਲਾ ਕੇ ਨਹੀਂ ਦੇਖਿਆ।"

"ਨੱਥਾ ਸਿੰਘ ਕੇ ਘਰ ਵੀ ਦਰਸ਼ਨ ਅਤੇ ਬੀਰ ਹੀ ਰਹਿ ਗਏ ਹਨ। ਉਹ ਵੀ ਅਜੇ ਛੋਟੇ ਹਨ। ਨੱਥਾ ਸਿੰਘ ਆਪ ਤਾਂ ਹੁਣ ਖੇਤੀ ਦਾ ਬੋਝ ਚੁੱਕ ਨਹੀਂ ਸਕਦਾ।" ਮਿਲਖਾ ਸਿੰਘ ਨੇ ਕਿਹਾ। ਫਿਰ ਮੁਨਸ਼ੀ ਵੱਲ ਨੂੰ ਮੂਧਾ ਹੁੰਦਾ ਬੋਲਿਆ, "ਬਚਿੰਤ ਸਿੰਘ ਨੂੰ ਜਗਤ ਸਿੰਘ ਦਾ ਐਨਾ ਫ਼ਿਕਰ ਨਹੀਂ ਹੈ ਜਿੰਨਾ ਕਰਤਾਰ ਦਾ ਹੈ। ਉਹਦਾ ਨਾਂ ਸੁਣਦਿਆਂ ਹੀ ਉਸ ਦੀਆਂ ਅੱਖਾਂ ਭਰ ਆਉਂਦੀਆਂ ਹਨ।" ਫਿਰ ਅੱਖ ਦੱਬਦਾ ਸ਼ਰਾਰਤ-ਭਰੀ ਮੁਸਕਰਾਹਟ ਨਾਲ਼ ਬੋਲਿਆ, "ਹੋਵੇ ਕਿਉਂ ਨਾ, ਉਹਦਾ ਆਪਣਾ ਖ਼ੂਨ ਹੈ। ਕਰਤਾਰ ਦਾ ਦੁੱਖ ਉਹਨੂੰ ਨਾ ਹੋਵੇਗਾ ਤਾਂ ਹੋਰ ਕਿਸ ਨੂੰ ਹੋਵੇਗਾ?"

ਜਦ ਮੁਨਸ਼ੀ ਨੇ ਮਿਲਖਾ ਸਿੰਘ ਦੀ ਗੱਲ ਦਾ ਕੋਈ ਜਵਾਬ ਨਾ ਦਿੱਤਾ ਤਾਂ ਉਹ ਫਿਰ ਬੋਲਿਆ, "ਮੁਨਸ਼ੀ, ਪੁੱਤ ਦਾ ਦੁੱਖ ਪਿਉ ਨੂੰ ਨਹੀਂ ਹੋਵੇਗਾ ਤਾਂ ਕੀ ਤੈਨੂੰ-ਮੈਨੂੰ ਹੋਵੇਗਾ?"

"ਪਿਉ ਤਾਂ ਪੁੱਤ ਦੇ ਨਾਲ਼ ਹਸਪਤਾਲ ਪਿਆ ਹੈ।" ਮੁਨਸ਼ੀ ਨੇ ਮਿਲਖਾ ਸਿੰਘ ਵੱਲ ਦੇਖਦਿਆਂ ਕਿਹਾ।

ਉਹ ਜ਼ੋਰ ਨਾਲ਼ ਠਹਾਕਾ ਮਾਰ ਕੇ ਹੱਸਿਆ, "ਮੁਨਸ਼ੀ ਤੂੰ ਸਭ-ਕੁੱਝ ਜਾਣਦਾ ਪਰ ਮੂੰਹੋਂ ਨਹੀਂ ਕਹਿੰਦਾ। ਜਗਤ ਸਿੰਘ ਨੇ ਤਾਂ ਸਿਰਫ਼ ਕਰੇਵਾ ਕੀਤਾ ਹੈ ਜਸਵੰਤ ਕੌਰ ਨਾਲ਼। ਉਹ ਤਾਂ ਸਿਰਫ਼ ਕਾਗਜ਼ਾਂ ਵਿਚ ਜਸਵੰਤ ਕੌਰ ਦਾ ਖਵੰਦ ਅਤੇ ਕਰਤਾਰ ਦਾ ਪਿਉ ਹੈ। ਤੂੰ ਕੀ ਸਮਝਦਾ ਹੈ ਕਿ ਬਚਿੰਤ ਸਿੰਘ ਕੰਮੀਆਂ ਦੀਆਂ ਔਰਤਾਂ ਦੇ ਸਹਾਰੇ ਸਾਰੀ ਉਮਰ ਛੜਾ ਰਿਹਾ ਹੈ?"

"ਚੌਧਰੀ, ਕਦੇ ਕੋਈ ਐਸੀ ਗੱਲ ਸੁਣੀ ਤਾਂ ਨਹੀਂ ਹੈ। ਪਰ ਜੇ ਤੂੰ ਕਹਿੰਦਾ ਹੈਂ ਤਾਂ ਠੀਕ ਹੀ ਹੋਣੀ ਹੈ। ....ਅੱਛਾ, ਹੁਣ ਇਹ ਦੱਸ, ਤੂੰ ਕਿਹੜੇ ਪਾਸੇ ਗਵਾਹੀ ਦੇਵੇਂਗਾ?"

"ਮੈਂ ਤਾਂ ਕਿਸੇ ਪਾਸੇ ਵੀ ਗਵਾਹੀ ਨਹੀਂ ਦੇਊਂਗਾ। ਨੱਥਾ ਸਿੰਘ ਦੂਰੋਂ-ਨੇੜਿਉਂ ਮੇਰਾ ਸ਼ਰੀਕੇਦਾਰ ਹੈ। ਸਾਡੇ ਪੜਦਾਦੇ ਸਕੇ ਭਰਾ ਸਨ। ਹੁਣੇ ਉਹਦੇ ਘਰ ਹੋ ਕੇ ਆਇਆਂ ਹਾਂ। ਉਹਨੇ ਵੀ ਗਵਾਹੀ ਲਈ ਕਿਹਾ ਸੀ ਪਰ ਮੈਂ ਉਹਨੂੰ ਵੀ ਜਵਾਬ ਦੇ ਦਿੱਤਾ ਹੈ।"

"ਚੌਧਰੀ, ਭਲਾ ਤੇਰੇ ਕੋਲੋਂ ਰਹਿ ਹੋਣਾ ਹੈ? ਵਕੀਲ-ਮੁਨਸ਼ੀ ਸਭ ਤੇਰੀ ਸਲਾਹ ਨਾਲ਼ ਹੀ ਹੋਣਗੇ। ਬਚਿੰਤ ਸਿੰਘ ਤੇਰੇ ਨਾਲ਼ ਸ਼ਾਇਦ ਆਪ ਗੱਲ ਕਰੂਗਾ। .....ਫਿਰ ਤੇਰਾ ਹਰਜ ਵੀ ਕੀ ਹੈ। ਕੁਛ ਵੀ ਕਹਿ, ਇਸ ਵਕਤ ਬਚਿੰਤ ਸਿੰਘ ਦਾ ਸਿਤਾਰਾ ਬੁਲੰਦ ਹੈ। ਅੱਜ ਤੂੰ ਉਸ ਦੀ ਮਦਦ ਕਰੇਂਗਾ, ਤਾਂ ਕੱਲ ਨੂੰ ਉਹ ਤੇਰੇ ਕੰਮ ਆਵੇਗਾ।"

ਮਿਲਖਾ ਸਿੰਘ ਚੁੱਪ ਰਿਹਾ। ਮੁਨਸ਼ੀ ਨੇ ਉਸ ਦੀ ਖਮੋਸ਼ੀ ਨੂੰ ਰਜ਼ਾਮੰਦੀ ਸਮਝਦਿਆਂ ਉਸ ਨੂੰ ਹੋਰ ਵੀ ਪੱਕਾ ਕਰਨੇ ਲਈ ਕਿਹਾ, "ਅੱਜ ਤੂੰ ਖਾਣਾ ਇਧਰ ਹੀ ਖਾਈਂ। ਨਸ਼ੇਪਾਣੀ ਦਾ ਬੰਦੋਬਸਤ ਤਾਂ ਹੈ ਹੀ।"

"ਮੁਨਸ਼ੀ, ਤੂੰ ਕਲਮ-ਚੋਰ ਮੁਨਸ਼ੀ ਆਂ। ਮੈਂ ਠੀਕ ਕਹਿੰਦਾ ਹਾਂ ਤੂੰ ਕਲਮ-ਚੋਰ ਮੁਨਸ਼ੀ ਆਂ। ਜੇ ਤੂੰ ਸੱਪ ਹੁੰਦਾ ਤਾਂ ਤੇਰੇ ਲੜੇ ਨੇ ਤਾਂ ਪਾਣੀ ਵੀ ਨਹੀਂ ਸੀ ਮੰਗਣਾ।" ਮਿਲਖਾ ਸਿੰਘ ਨੇ ਜ਼ੋਰ ਨਾਲ਼ ਹੱਸਦਿਆਂ ਕਿਹਾ।

# ਪੰਜ

ਦੁਪਹਿਰ ਤੋਂ ਬਹੁਤ ਪਹਿਲਾਂ ਹੀ ਪੁਲੀਸ ਪਿੰਡ ਆ ਗਈ। ਥਾਣੇਦਾਰ ਘੋੜੀ 'ਤੇ ਸਵਾਰ ਸੀ। ਹਵਾਲਦਾਰ ਅਤੇ ਸਿਪਾਹੀ ਸਾਈਕਲਾਂ ਤੇ ਸਨ। ਥਾਣੇਦਾਰ ਦੀ ਬਗਲ ਵਿਚ ਪਸਤੌਲ ਲਟਕ ਰਿਹਾ ਸੀ। ਦੋ ਸਿਪਾਹੀਆਂ ਕੋਲ਼ ਬੰਦੂਕਾਂ ਤੇ ਬਾਕੀਆਂ ਕੋਲ਼ ਲਾਠੀਆਂ ਸਨ।

ਪੁਲੀਸ ਅਜੇ ਪਿੰਡ ਦੇ ਬਾਹਰ ਤੁਲਸਾ ਸਿੰਘ ਦੇ ਕੋਠਿਆਂ ਕੋਲ਼ ਹੀ ਪਹੁੰਚੀ ਸੀ ਕਿ ਸਾਰੇ ਪਿੰਡ ਨੂੰ ਉਹਨਾਂ ਦੇ ਆਉਣ ਦੀ ਖਬਰ ਹੋ ਗਈ। ਸਭ ਲੋਕ ਆਪਣੇ ਕੰਮ-ਧੰਦੇ ਛੱਡ ਕੇ ਸਕੂਲ ਦੇ ਕੋਲ਼ ਬੋਹੜ ਦੇ ਬੜੇ ਸਾਰੇ ਦੱਖਤ ਦੇ ਥੱਲੇ ਇਕੱਠੇ ਹੋਣ ਲੱਗੇ। ਕਈਆਂ ਘਰਾਂ ਤੋਂ ਮੰਜੇ ਲਿਆ ਕੇ ਪਹਿਲਾਂ ਹੀ ਉਥੇ ਡਾਹ ਦਿੱਤੇ ਗਏ ਸਨ ਤਾਂ ਕਿ ਪਿੰਡ ਦੇ ਸਰਦਾਰ ਅਤੇ ਮਹਾਜਨ ਉਹਨਾਂ 'ਤੇ ਬੈਠ ਸਕਣ। ਮੰਜਿਆਂ ਦੇ ਵਿਚਾਲੇ ਦੋ ਕੁਰਸੀਆਂ ਅਤੇ ਇਕ ਟੇਬਲ ਰੱਖਿਆ ਹੋਇਆ ਸੀ ਅਤੇ ਨਾਲ਼ ਹੀ ਮੁਨਸ਼ੀ ਦੇ ਘਰੋਂ ਇਕ ਅਰਾਮ ਕੁਰਸੀ ਲਿਆ ਕੇ ਰੱਖੀ ਹੋਈ ਸੀ।

ਥਾਣੇਦਾਰ ਸਾਹਬ ਅਤੇ ਸਿਪਾਹੀ ਉਥੇ ਪਹੁੰਚੇ ਤਾਂ ਕਈ ਬੰਦੇ ਉਠ ਕੇ ਉਹਨਾਂ ਵੱਲ ਵਧੇ। ਮੰਗਲੂ ਚੌਕੀਦਾਰ ਨੇ ਅੱਗੇ ਹੋ ਕੇ ਥਾਣੇਦਾਰ ਦੀ ਘੋੜੀ ਦੀ ਲਗਾਮ ਫੜ ਲਈ ਅਤੇ ਕੁੱਝ ਮੁੰਡਿਆਂ ਨੇ ਸਿਪਾਹੀਆਂ ਦੇ ਸਾਈਕਲ ਫੜ ਲਏ। ਸਾਈਕਲਾਂ ਨੂੰ ਇਕ ਪਾਸੇ ਕਰਕੇ ਖੜ੍ਹਾ ਕਰ ਦਿੱਤਾ ਅਤੇ ਉਹਨਾਂ 'ਤੇ ਪਹਿਰਾ ਦੇਣ ਲੱਗੇ। ਥਾਣੇਦਾਰ ਦੀ ਘੋੜੀ ਨੂੰ ਮੰਗਲੂ ਸਕੂਲ ਦੇ ਪਿਛਵਾੜੇ ਲੈ ਗਿਆ। ਉਥੇ ਦੋ ਆਦਮੀ ਹਰਾ ਚਾਰਾ, ਦਾਣੇ ਅਤੇ ਪਾਣੀ ਦੀਆਂ ਬਾਲਟੀਆਂ ਲੈ ਕੇ ਪਹਿਲਾਂ ਹੀ ਬੈਠੇ ਸਨ। ਘੋੜੀ ਦੇ ਉਥੇ ਪਹੁੰਚਦਿਆਂ ਹੀ ਉਸ ਦੀ ਕਾਠੀ ਲਾਹ ਕੇ ਇਕ ਸਫ਼ (ਚਟਾਈ) ਤੇ ਰੱਖ ਦਿੱਤੀ ਗਈ ਅਤੇ ਉਸ ਦੀ ਸੇਵਾ ਕਰਨ ਲੱਗੇ। ਸਿਪਾਹੀਆਂ ਨੇ ਕੁੱਝ ਮੁੰਡਿਆਂ ਨੂੰ ਆਪਣੇ ਸਾਈਕਲਾਂ ਦੀ ਸਫ਼ਾਈ 'ਤੇ ਲਾ ਦਿੱਤਾ।

ਥਾਣੇਦਾਰ ਬੋਹੜ ਦੇ ਦੱਖਤ ਥੱਲੇ ਪਹੁੰਚਿਆ ਤਾਂ ਇਲਾਕੇ ਦੇ ਜੈਲਦਾਰ ਦਸੌਂਧਾ ਸਿੰਘ ਨੇ ਝੁਕ ਕੇ ਥਾਣੇਦਾਰ ਨੂੰ ਪ੍ਰਣਾਮ ਕੀਤਾ। ਫਿਰ ਉਸ ਨੇ ਹਵਾਲਦਾਰ ਅਤੇ ਸਿਪਾਹੀਆਂ ਨਾਲ਼ ਹੱਥ ਮਿਲਾਇਆ ਅਤੇ ਉਹਨਾਂ ਨੂੰ ਮੋਹਰੇ ਲੈ ਆਇਆ। ਥਾਣੇਦਾਰ ਜਦ ਕੁਰਸੀ ਕੋਲ਼ ਪਹੁੰਚਿਆ ਤਾਂ ਸਾਰੇ ਲੋਕ ਹੱਥ ਜੋੜ ਕੇ ਖੜ੍ਹੇ ਹੋ ਗਏ। ਕਈ ਬੰਦਿਆਂ ਨੇ ਪ੍ਰਣਾਮ ਕੀਤਾ। ਥਾਣੇਦਾਰ ਉਹਨਾਂ ਵੱਲ ਬਿਨਾਂ ਬਹੁਤਾ ਧਿਆਨ ਦਿੱਤਿਆਂ ਹੀ ਅਰਾਮ ਕੁਰਸੀ 'ਤੇ ਆ ਬੈਠਾ। ਉਸ ਨੇ ਆਪਣੀ ਤੁਰਲੇਦਾਰ ਖਾਕੀ ਪੱਗ ਮੇਜ਼ 'ਤੇ ਟਿਕਾ ਦਿੱਤੀ। ਲੱਕ ਨਾਲ਼ ਝੂਲਦੇ ਪਸਤੌਲ ਨੂੰ ਪੱਟਾਂ 'ਤੇ ਰੱਖ ਕੇ ਸਿਰ 'ਤੇ ਹੱਥ ਫੇਰਨ ਲੱਗਾ।

ਥਾਣੇਦਾਰ ਅਧੇੜ ਉਮਰ ਦਾ ਰਿਸ਼ਟ-ਪੁਸ਼ਟ ਆਦਮੀ ਸੀ। ਉਹਦੇ ਵਾਲ਼ ਛੋਟੇ-ਛੋਟੇ ਅਤੇ ਖਿਚੜੀ (ਚਿੱਟੇ-ਕਾਲੇ) ਵਰਗੇ ਸਨ। ਚੇਹਰਾ ਖੁਰਦਰਾ ਪਰ ਭਰਿਆ ਹੋਇਆ ਸੀ। ਅੱਖਾਂ ਦੁਆਲੇ ਹਲਕੇ ਜਿਹੇ ਕਾਲੇ ਘੇਰੇ ਪਏ ਹੋਏ ਸਨ। ਆਪਣੀ ਖਾਕੀ ਵਰਦੀ ਵਿਚ ਉਹ ਬਹੁਤ ਸਜ ਰਿਹਾ ਸੀ ਅਤੇ ਉਸ ਦੇ ਚਿਹਰੇ 'ਤੇ ਰੋਹਬ-ਦਾਬ ਟਪਕਦਾ ਸੀ।

ਹਵਾਲਦਾਰ ਪ੍ਰਲਾਦ ਸਿੰਘ ਹੱਥ ਵਿਚ ਇਕ ਰਜਿਸਟਰ ਫੜੀ ਨਾਲ਼ ਵਾਲੀ ਕੁਰਸੀ 'ਤੇ ਬੈਠ ਗਿਆ। ਉਸ ਦੇ ਪਿੱਛੇ ਬੰਦੂਕ ਫੜ ਕੇ ਇਕ ਸਿਪਾਹੀ ਪਹਿਰਾ ਦੇਣ ਲਈ ਖੜ੍ਹ ਗਿਆ। ਬਾਕੀ ਸਿਪਾਹੀ ਇਕ ਪਾਸੇ ਮੰਜਿਆਂ 'ਤੇ ਬੈਠ ਗਏ। ਮੰਜਿਆਂ ਤੋਂ ਥੋੜ੍ਹਾ ਪਿੱਛੇ ਹੱਟ ਕੇ ਪਿੰਡ ਦੇ ਕਮੀਨ ਹੱਥ ਬੰਨ੍ਹ ਕੇ ਬੈਠੇ ਸਨ। ਬੱਚੇ ਜ਼ਿਆਦਾਤਰ ਸਿਪਾਹੀਆਂ ਦੇ ਦੁਆਲੇ ਇਕੱਠੇ ਹੋਏ ਖੜ੍ਹੇ ਸਨ ਤਾਂ ਕਿ ਉਹਨਾਂ ਦੀਆਂ ਬੰਦੂਕਾਂ ਅਤੇ ਹੱਥਕੜੀਆਂ ਨੂੰ ਚੰਗੀ ਤਰ੍ਹਾਂ ਦੇਖ ਸਕਣ।

ਮੁਨਸ਼ੀ ਬਾਬੂਰਾਮ ਹਰ ਦਸ ਮਿੰਟ ਬਾਅਦ ਥਾਣੇਦਾਰ ਦੇ ਹੁੱਕੇ ਦੀ ਚਿਲਮ ਦੇਖ ਲੈਂਦਾ। ਉਹਦੇ ਪਿੱਛੇ ਫੇਰੂਮਲ ਸੁੰਗੜਿਆ ਬੈਠਾ ਸੀ। ਮਿਲਖਾ ਸਿੰਘ ਸਭ ਤੋਂ ਮੋਹਰਲੇ ਮੰਜੇ 'ਤੇ ਬੈਠਾ ਵਾਰ-ਵਾਰ ਖੰਘ ਰਿਹਾ ਸੀ। ਦੂਜੇ ਪਾਸੇ ਮੋਹਰਲੇ ਮੰਜੇ 'ਤੇ ਜੈਲਦਾਰ ਦਸੌਂਧਾ ਸਿੰਘ ਅਤੇ ਬਚਿੰਤ ਸਿੰਘ ਬੈਠੇ ਸਨ। ਉਹਨਾਂ ਦੇ ਸਾਹਮਣੇ ਨੱਥਾ ਸਿੰਘ ਅਤੇ ਭਗਵਾਨ ਸਿੰਘ ਸਨ।

ਥਾਣੇਦਾਰ ਪੰਦਰਾਂ-ਵੀਹ ਮਿੰਟ ਨੱਥੀ ਕੀਤੇ ਕਾਗਜ਼ਾਂ ਨੂੰ ਪੜ੍ਹਦਾ ਰਿਹਾ। ਫਿਰ ਉਹ ਹਵਾਲਦਾਰ ਨਾਲ਼ ਸਲਾਹ-ਮਸ਼ਵਰਾ ਕਰਨ ਲੱਗਾ। ਉਨੀ ਦੇਰ ਨੂੰ ਮੁਨਸ਼ੀ ਦੇ ਘਰੋਂ ਪਾਸ਼ਾ ਘੇਵਰ ਆ ਗਿਆ। ਉਸ ਨੇ ਮੁਨਸ਼ੀ ਬਾਬੂਰਾਮ ਦੇ ਕੰਨ ਵਿਚ ਕਿਹਾ। ਮੁਨਸ਼ੀ ਬਹੁਤ ਹੀ ਅਦਬ ਨਾਲ਼ ਉਠ ਕੇ ਬਚਿੰਤ ਸਿੰਘ ਦੇ ਕੋਲ਼ ਗਿਆ ਅਤੇ ਉਸ ਦੇ ਕੰਨ ਵਿਚ ਕੁੱਝ ਕਿਹਾ। ਬਚਿੰਤ ਸਿੰਘ ਨੇ ਆਪਣੀ ਗਰਦਣ ਦਸੌਂਧਾ ਸਿੰਘ ਵੱਲ ਘੁਮਾ ਕੇ ਹੌਲੀ ਜਿਹੇ ਕੁੱਝ ਕਿਹਾ। ਦਸੌਂਧਾ ਸਿੰਘ ਉਠ ਕੇ ਹਵਾਲਦਾਰ ਕੋਲ਼ ਗਿਆ ਤੇ ਉਸ ਦੇ ਕੰਨ ਵਿਚ ਬੁੜਬੁੜਾਇਆ। ਹਵਾਲਦਾਰ ਨੇ ਥਾਣੇਦਾਰ ਵੱਲ ਨੂੰ ਮੂਧਾ ਹੋ ਕੇ ਉਸ ਨਾਲ਼ ਗੱਲ ਕੀਤੀ ਅਤੇ ਉਸ ਦੀ ਇਜਾਜ਼ਤ ਲੈ ਕੇ ਦਸੋਂਧਾ ਸਿੰਘ ਨੂੰ ਇਸ਼ਾਰਾ ਕਰ ਦਿੱਤਾ। ਫਿਰ ਇਹ ਇਸ਼ਾਰਾ ਬਚਿੰਤ ਸਿੰਘ ਅਤੇ ਮੁਨਸ਼ੀ ਰਾਹੀਂ ਹੁੰਦਾ ਹੋਇਆ ਪਾਸ਼ੇ ਤੱਕ ਪਹੁੰਚ ਗਿਆ। ਪਾਸ਼ਾ ਉਸੇ ਵੇਲੇ ਮੁਨਸ਼ੀ ਦੇ ਘਰ ਵੱਲ ਨੂੰ ਦੌੜ ਗਿਆ।

ਥੋੜੇ ਚਿਰ ਬਾਅਦ ਹੀ ਪਾਸ਼ਾ ਅਤੇ ਉਸ ਦਾ ਭਰਾ ਸੰਤਾ, ਲੱਸੀ ਦੀ ਬਾਲਟੀ ਅਤੇ ਮਠਿਆਈ ਲੈ ਕੇ ਆ ਗਏ। ਥਾਣੇਦਾਰ ਦੇ ਸਾਹਮਣੇ ਜਦ ਮੱਖਣ ਨਾਲ਼ ਭਰੀ ਲੱਸੀ ਦਾ ਗਲਾਸ ਅਤੇ ਵੇਸਣ ਦੀ ਮਠਿਆਈ ਰੱਖੀ ਗਈ ਤਾਂ ਉਸ ਨੇ ਰਸਮੀ ਤੌਰ 'ਤੇ ਕਿਹਾ:

"ਐਨੀ ਖੇਚਲ ਦੀ ਕੀ ਲੋੜ ਸੀ। ਘੜੇ ਦੇ ਠੰਡੇ ਪਾਣੀ ਨਾਲ਼ ਹੀ ਕੰਮ ਚੱਲ ਜਾਂਦਾ।" ਕਹਿ ਕੇ ਉਸ ਨੇ ਲੱਸੀ ਦੇ ਦੋ ਬੜੇ ਗਲਾਸ ਪੀਤੇ ਅਤੇ ਮੁੱਛਾਂ ਨੂੰ ਸਾਫ਼ ਕਰਦਾ ਹੋਇਆ ਦਸੌਂਧਾ ਸਿੰਘ ਨੂੰ ਕਿਹਾ, "ਆਉ ਮੌਕਾ ਦੇਖ ਆਈਏ। ਪਿੰਡ ਦੇ ਕੁੱਝ ਹੋਰ ਸਿਆਣੇ ਲੋਕਾਂ ਨੂੰ ਵੀ ਨਾਲ਼ ਲੈ ਲਉ।"

ਥਾਣੇਦਾਰ ਨੇ ਸਿਰ 'ਤੇ ਪੱਗ ਰੱਖੀ ਅਤੇ ਪਸਤੌਲ ਵਾਲੀ ਪੇਟੀ ਨੂੰ ਠੀਕ ਕਰਦਿਆਂ ਹਵਾਲਦਾਰ ਨੂੰ ਕਿਹਾ, "ਚੰਨਣ ਸਿੰਘ ਨੂੰ ਕਹਿ ਦਿਉ ਕਿ ਉਹ ਇਥੇ ਹੀ ਬੈਠਣ। ਆਪਾਂ ਹੁਣੇ ਮੌਕਾ ਦੇਖ ਕੇ ਆਉਂਦੇ ਹਾਂ। ਦੋਨੋਂ ਹਥਿਆਰਾਂ ਵਾਲੇ ਸਿਪਾਹੀ ਸਾਡੇ ਨਾਲ਼ ਆ ਜਾਣ।"

ਥਾਣੇਦਾਰ, ਹਵਾਲਦਾਰ ਅਤੇ ਦੋ ਸਿਪਾਹੀ ਸ਼ਾਮਲਾਟ ਵੱਲ ਨੂੰ ਤੁਰ ਪਏ। ਦਸੌਂਧਾ ਸਿੰਘ, ਬਚਿੰਤ ਸਿੰਘ, ਨੱਥਾ ਸਿੰਘ, ਭਗਵਾਨ ਸਿੰਘ ਅਤੇ ਕੁੱਝ ਹੋਰ ਲੋਕ ਉਹਨਾਂ ਦੇ ਪਿੱਛੇ-ਪਿੱਛੇ ਤੁਰ ਪਏ। ਮੁਨਸ਼ੀ ਉਠਿਆ ਤਾਂ ਉਹਦੇ ਮਗਰ ਮਿਲਖਾ ਸਿੰਘ ਵੀ ਆ ਗਿਆ। ਫੇਰੂਮਲ ਅਲਸਾਇਆ ਜਿਹਾ ਮੰਜੇ 'ਤੇ ਬੈਠਾ ਰਿਹਾ। ਮੁਨਸ਼ੀ ਨੇ ਮੰਗਲੂ ਅਤੇ ਚਰਨੇ ਨੂੰ ਹਾਕ ਮਾਰ ਕੇ ਕਿਹਾ ਕਿ ਸਕੂਲ ਦੇ ਕਮਰੇ ਵਿਚ ਇਕ ਮੇਜ਼ 'ਤੇ ਕੁਰਸੀ ਲਾ ਦੇਣ। ਉਹਦੇ ਘਰੋਂ ਇਕ ਮੰਜਾ ਤੇ ਬਿਸਤਰਾ ਲਿਆ ਕੇ ਵਿਛਾ ਦੇਣ। ਥਾਣੇਦਾਰ ਸਾਹਬ ਖਾਣਾ ਖਾ ਕੇ ਉਥੇ ਅਰਾਮ ਕਰਨਗੇ। ਫਿਰ ਉਸ ਨੇ ਪਾਸ਼ੇ ਤੇ ਸੰਤੇ ਨੂੰ ਕਿਹਾ, "ਤੁਸੀਂ ਖਾਣਾ ਇਥੇ ਲੈ ਆਉ। ਪਰੌਂਠੇ ਚੰਗੀ ਤਰ੍ਹਾਂ ਕੱਪੜੇ ਵਿਚ ਲਪੇਟ ਕੇ ਲਿਆਇਉ, ਠੰਡੇ ਨਾ ਹੋ ਜਾਣ। ਬੋਤਲ ਸਕੂਲ ਦੀ ਅਲਮਾਰੀ ਵਿਚ ਰੱਖ ਦਿਉ, ਜ਼ਰੂਰਤ ਪਈ ਤਾਂ ਕੱਢ ਲਵਾਂਗੇ।" ਕਹਿ ਕੇ ਮੁਨਸ਼ੀ ਬਾਬੂਰਾਮ ਵੀ ਥਾਣੇਦਾਰ ਦੇ ਪਿੱਛੇ ਸ਼ਾਮਲਾਟ ਵੱਲ ਨੂੰ ਕਾਹਲ਼ੀ-ਕਾਹਲ਼ੀ ਤੁਰ ਪਿਆ। ਫੇਰੂਮਲ ਆਪਣੀ ਦੁਕਾਨ ਵੱਲ ਨੂੰ ਚਲੇ ਗਿਆ। ਕੁੱਝ ਲੋਕ ਉਥੇ ਹੀ ਬੈਠੇ ਰਹੇ, ਕੁੱਝ ਸ਼ਾਮਲਾਟ ਵੱਲ ਨੂੰ ਚਲੇ ਗਏ ਅਤੇ ਕੁੱਝ ਆਪਣੇ-ਆਪਣੇ ਘਰਾਂ ਨੂੰ ਚਲੇ ਗਏ ਤਾਂ ਕਿ ਖਾਣਾ ਖਾ ਕੇ ਛੇਤੀ ਮੁੜ ਆਉਣ।

ਥਾਣੇਦਾਰ ਨੇ ਸ਼ਾਮਲਾਟ ਜਾ ਕੇ ਟੁੱਟੀਆਂ ਪਾਥੀਆਂ ਅਤੇ ਖ਼ੂਨ ਨਾਲ਼ ਭਿੱਜੀ ਮਿੱਟੀ ਨੂੰ ਦੇਖਿਆ ਅਤੇ ਚਾਰੇ ਪਾਸੇ ਨਜ਼ਰ ਮਾਰ ਕੇ ਮੌਕੇ ਦਾ ਜਾਇਜ਼ਾ ਲੈਂਦਾ ਰਿਹਾ। ਫਿਰ ਉਸ ਨੇ ਹਵਾਲਦਾਰ ਨੂੰ ਬੁਲਾ ਕੇ ਕਿਹਾ, "ਨੱਥਾ ਸਿੰਘ ਦਾ ਘਰ ਕਿੱਥੇ ਹੈ?"

ਹਵਾਲਦਾਰ ਨੇ ਕੋਲ਼ ਖੜ੍ਹੇ ਲੋਕਾਂ ਨੂੰ ਪੁੱਛਿਆ ਤਾਂ ਕਈ ਹੱਥ ਇਕੋ ਵਾਰ ਸਾਹਮਣੇ ਇਕ ਤਬੇਲੇ ਵੱਲ ਨੂੰ ਉਠੇ। "ਘਰ ਤਾਂ ਗਲ਼ੀ ਵਿਚ ਹੈ। ਤਬੇਲਾ ਸਾਹਮਣੇ ਹੈ। ਲੋਹੇ ਦੇ ਫਾਟਕ ਵਾਲਾ।"

"ਚਲੋ, ਉਸ ਤਬੇਲੇ ਨੂੰ ਵੀ ਦੇਖ ਲਈਏ।" ਥਾਣੇਦਾਰ ਨੇ ਕਿਹਾ।

ਥਾਣੇਦਾਰ ਨੇ ਤਬੇਲੇ ਤੋਂ ਘਟਨਾ ਵਾਲੀ ਥਾਂ ਦੀ ਦੂਰੀ ਦਾ ਅੰਦਾਜ਼ਾ ਲਾਇਆ ਅਤੇ ਉਸ ਦੇ ਵਿਹੜੇ ਵਿਚ ਟਹਿਲਣ ਲੱਗਾ। ਹਵਾਲਦਾਰ ਤਬੇਲੇ ਦੇ ਦਲਾਨ ਵਿਚ ਚਲਾ ਗਿਆ। ਭਗਵਾਨ ਸਿੰਘ ਨੇ ਜਦ ਦੇਖਿਆ ਕਿ ਉਹ ਬਾਕੀ ਲੋਕਾਂ ਦੀਆਂ ਨਜ਼ਰਾਂ ਤੋਂ ਉਹਲੇ ਹਨ ਤਾਂ ਉਹ ਹੱਥ ਜੋੜ ਕੇ ਬੋਲਿਆ, "ਹੌਲਦਾਰ ਸਾਹਬ, ਮੈਂ ਇਸ ਲੜਾਈ ਤੋਂ ਬਹੁਤ ਦੁੱਖੀ ਹਾਂ। ਪਰ ਜਦ ਇਹ ਢੋਲ ਗਲ਼ ਆ ਹੀ ਪਿਆ ਹੈ ਤਾਂ ਇਸ ਨੂੰ ਵਜਾਉਣਾ ਹੀ ਪੈਣਾ ਹੈ। ਕਸੂਰ ਕਰਤਾਰ ਦਾ ਸੀ ਅਤੇ ਲੜਾਈ ਵੀ ਉਸ ਨੇ ਹੀ ਸ਼ੁਰੂ ਕੀਤੀ ਸੀ। ਨੱਥਾ ਸਿੰਘ ਮੇਰਾ ਚਾਚੇ ਦਾ ਪੁੱਤ, ਭਰਾ ਹੈ। ਮੈਂ ਤੁਹਾਡੇ ਪੈਰੀਂ ਪੈਂਦਾ ਹਾਂ ਕਿ ਐਫ ਆਈ ਆਰ ਚੰਗੀ ਤਰ੍ਹਾਂ ਲਿਖਣਾ।" ਭਗਵਾਨ ਸਿੰਘ ਆਪਣੀ ਪੱਗ ਹਵਾਲਦਾਰ ਦੇ ਪੈਰਾਂ 'ਤੇ ਰੱਖਣ ਲਈ ਝੁੱਕ ਗਿਆ।

"ਬਾਬਾ, ਇਹ ਕੀ ਕਰਦੇ ਆਂ?" ਹਵਾਲਦਾਰ ਨੇ ਪਿੱਛੇ ਹੱਟਦਿਆਂ ਕਿਹਾ।

"ਅਸੀਂ ਗਰੀਬ ਆਦਮੀ ਹਾਂ। ਤੁਹਾਡੀ ਜ਼ਿਆਦਾ ਸੇਵਾ ਨਹੀਂ ਕਰ ਸਕਦੇ।" ਕਹਿ ਕੇ ਭਗਵਾਨ ਸਿੰਘ ਨੇ ਜੇਬ ਵਿਚੋਂ ਨੋਟਾਂ ਦਾ ਥੱਬਾ ਕੱਢ ਕੇ ਹਵਾਲਦਾਰ ਵੱਲ ਨੂੰ ਵਧਾ ਦਿੱਤਾ।

"ਬਾਬਾ, ਇਹ ਕੀ ਕਰ ਰਹੇ ਹੋ?" ਹਵਾਲਦਾਰ ਪ੍ਰਲਾਦ ਸਿੰਘ ਨੇ ਰਕਮ ਦਾ ਅੰਦਾਜ਼ਾ ਲਾਉਂਦਿਆਂ ਸਖ਼ਤ ਅਵਾਜ਼ ਵਿਚ ਕਿਹਾ, ਅਤੇ ਫੇਰ ਨਰਮ ਹੁੰਦਿਆਂ ਪੁੱਛਿਆ, "ਕਿੰਨੇ ਹਨ?"

"ਪੰਜ ਸੌ ਹਜ਼ੂਰ। ਇਹ ਵੀ ਬੜੀ ਮੁਸ਼ਕਿਲ ਨਾਲ਼ ਕੱਠੇ ਕੀਤੇ ਹਨ.....ਵਹੁਟੀਆਂ (ਨੂੰਹਾਂ) ਨੂੰ ਨੱਕ, ਕੰਨ ਹੱਥ ਅਤੇ ਗਲ਼ਾਂ ਤੋਂ ਨੰਗਿਆਂ ਕਰਕੇ.....ਉਹਨਾਂ ਦੀਆਂ ਟੂੰਬਾਂ ਵੇਚ ਕੇ।" ਭਗਵਾਨ ਸਿੰਘ ਨੇ ਬਹੁਤ ਹੀ ਹੀਣ-ਭਾਵਨਾ ਨਾਲ਼ ਕਿਹਾ।

"ਉਏ ਬੁੜਿਆ, ਤੂੰ ਮੈਨੂੰ ਰਿਸ਼ਵਤ ਦੇਣੀ ਚਾਹੁੰਦਾ? ਸਭ ਤੋਂ ਪਹਿਲਾਂ ਤੈਨੂੰ ਹੀ ਹੱਥਕੜੀ ਲਾਉਂਦਾ ਹਾਂ।" ਹਵਾਲਦਾਰ ਪ੍ਰਲਾਦ ਸਿੰਘ ਨੇ ਸਖ਼ਤ ਪਰ ਹੌਲੀ ਜਿਹੇ ਕਿਹਾ।

ਭਗਵਾਨ ਸਿੰਘ ਨੇ ਦੂਸਰੀ ਜੇਬ ਵਿਚੋਂ ਹੋਰ ਰੁਪਏ ਕੱਢੇ ਅਤੇ ਦੋਨਾਂ ਥੱਬਿਆਂ ਨੂੰ ਮਲ਼ਦਾ ਹੋਇਆ ਬੋਲਿਆ, "ਸਰਕਾਰ, ਸਾਡੇ ਤੇ ਰਹਿਮ ਕਰੋ.....ਨੱਥਾ ਸਿੰਘ ਦੇ ਸਾਢੂ ਦੀ ਭੈਣ ਦੇ ਜੇਠ ਦਾ ਮੁੰਡਾ ਵੀ ਥਾਣੇਦਾਰ ਹੈ ਅਤੇ ਆਪਣੇ ਦਰੋਗਾ ਸਾਹਬ ਦਾ ਦੋਸਤ ਹੈ। ਆਪ ਕੁਛ ਤਾਂ ਲਿਹਾਜ ਕਰੋ।" ਭਗਵਾਨ ਸਿੰਘ ਨੇ ਲੇਲੜੀਆਂ ਕੱਢਦਿਆਂ ਕਿਹਾ।

"ਤੂੰ ਪਹਿਲਾਂ ਕਿਉਂ ਨਹੀਂ ਦੱਸਿਆ?" ਹਵਾਲਦਾਰ ਨੇ ਨੋਟ ਫੜਦਿਆਂ ਕਿਹਾ ਅਤੇ ਫਿਰ ਲਹਿਜਾ ਬਦਲਦਾ ਬੋਲਿਆ, "ਦੇਖੋ ਬਾਬਾ, ਕਨੂੰਨ ਦੇ ਸਾਹਮਣੇ ਨਾ ਰਿਸ਼ਤੇਦਾਰੀ ਚਲਦੀ ਹੈ ਤੇ ਨਾ ਹੀ ਯਾਰੀ-ਦੋਸਤੀ। ਥਾਣੇਦਾਰ ਸਾਹਬ, ਫੌਜਦਾਰੀ ਦੇ ਕੇਸ ਲਈ ਤਿੰਨ ਹਜ਼ਾਰ ਰੁਪਏ ਤੋਂ ਘੱਟ ਨਹੀਂ ਲੈਂਦੇ। ਪਰ, ਕਿਉਂਕਿ ਤੁਹਾਡਾ ਰਿਸ਼ਤੇਦਾਰ ਉਹਨਾਂ ਦਾ ਦੋਸਤ ਹੈ, ਮੈਂ ਉਨ੍ਹਾਂ ਨੂੰ ਦੋ ਹਜ਼ਾਰ ਵਿਚ ਰਾਜੀ ਕਰ ਲਵਾਂਗਾ। ਬਾਕੀ ਦੋ ਸੌ ਮੇਰੇ ਅਤੇ ਸੌ ਰੁਪਏ ਸਿਪਾਹੀਆਂ ਦੇ।"

"ਮੈਂ ਬਾਕੀ ਦੇ ਪੈਸੇ ਤੁਹਾਡੇ ਜਾਣ ਤੋਂ ਪਹਿਲਾਂ ਪਹੁੰਚਾ ਦੇਵਾਂਗਾ।" ਭਗਵਾਨ ਸਿੰਘ ਨੇ ਹੱਥ ਜੋੜਦਿਆਂ ਕਿਹਾ, "ਤੁਸੀਂ ਐਫ ਆਈ ਆਰ ਚੰਗੀ ਤਰ੍ਹਾਂ ਲਿਖ ਦਿਉ। ਸਾਡੇ ਆਦਮੀਆਂ ਦਾ ਨੁਸਕਾਨ (ਨੁਕਸਾਨ) ਨਾ ਹੋਵੇ।"

"ਚਿੰਤਾ ਨਾ ਕਰੋ। ਮੈਂ ਆਪਣੀ ਵਲੋਂ ਪੂਰੀ ਕੋਸ਼ਿਸ਼ ਕਰੂੰਗਾ।" ਤੁਸੀਂ ਦੂਜੇ ਧੜੇ ਦੇ ਜ਼ਖ਼ਮੀਆਂ ਨੂੰ ਚੁੱਕ ਕੇ ਆਪਣੇ ਤਬੇਲੇ ਵਿਚ ਪਾ ਲੈਂਦੇ ਤਾਂ ਕਹਾਣੀ ਖਤਮ ਹੋ ਜਾਂਦੀ। ਫਿਰ ਵੀ ਜੋ ਹੋ ਸਕਿਆ, ਜ਼ਰੂਰ ਕਰਾਂਗੇ। ਤੁਸੀਂ ਗਵਾਹ ਪੱਕੇ ਰੱਖਣਾ। ਆਮ ਤੌਰ 'ਤੇ ਗਵਾਹ ਲਾਠੀ ਜਾਂ ਬਰਛਾ ਵਰਗੇ ਹਥਿਆਰਾਂ ਦੀ ਸੱਟ ਨੂੰ ਤੇਜ਼ ਹਥਿਆਰ ਦੀ ਸੱਟ ਦੱਸ ਕੇ ਕੇਸ ਦਾ ਬੇੜਾ ਗਰਕ ਕਰ ਦਿੰਦੇ ਹਨ।" ਕਹਿ ਕੇ ਹਵਾਲਦਾਰ ਪ੍ਰਲਾਦ ਸਿੰਘ ਬਾਹਰ ਆ ਗਿਆ ਅਤੇ ਥਾਣੇਦਾਰ ਦੇ ਕੋਲ਼ ਜਾ ਕੇ ਬੋਲਿਆ, "ਜਨਾਬ, ਤਲਾਸ਼ੀ ਵਿਚ ਆਲੀਏ-ਜ਼ਰਬਾਤ ਬਰਾਮਦ ਹੋ ਗਏ ਹਨ। ਖੇਤੀ ਦੇ ਸਮਾਨ ਦੇ ਇਲਾਵਾ ਉਥੇ ਪੰਦਰਾਂ ਸਾਲਮ ਇੱਟਾਂ ਅਤੇ ਪੰਜ ਰੋੜੇ ਪਏ ਹਨ।"

ਥਾਣੇਦਾਰ ਨੇ ਗੱਲ ਸਮਝ ਲਈ ਕਿ ਪੰਦਰਾਂ ਸੌ ਨਕਦ ਮਿਲ ਗਏ ਹਨ ਅਤੇ ਪੰਜ ਸੌ ਦਾ ਵਾਅਦਾ ਹੈ। ਉਸ ਨੇ ਸਿਰ ਹਿਲਾਇਆ ਅਤੇ ਉਹ ਦੋਨੋ ਫਿਰ ਘਟਨਾ ਵਾਲੀ ਥਾਂ 'ਤੇ ਆ ਗਏ।

ਕੁੱਝ ਦੇਰ ਉਥੇ ਠਹਿਰਣ ਦੇ ਬਾਅਦ ਥਾਣੇਦਾਰ ਸਕੂਲ ਵੱਲ ਨੂੰ ਤੁਰ ਪਿਆ। ਹਵਾਲਦਾਰ, ਦਸੌਂਧਾ ਸਿੰਘ, ਬਚਿੰਤ ਸਿੰਘ, ਨੱਥਾ ਸਿੰਘ ਅਤੇ ਹੋਰ ਲੋਕਾਂ ਦੇ ਨਾਲ਼ ਬੱਚਿਆਂ ਦੀ ਇਕ ਪੂਰੀ ਪਲਟਣ ਕੁਛ ਫਾਸਲਾ ਛੱਡ ਕੇ ਉਹਨਾਂ ਦੇ ਪਿੱਛੇ-ਪਿੱਛੇ ਤੁਰਨ ਲੱਗੀ।

ਉਨ੍ਹਾਂ ਦੇ ਜਾਣ ਬਾਅਦ ਭਗਵਾਨ ਸਿੰਘ ਸਿੱਧਾ ਨੱਥਾ ਸਿੰਘ ਦੇ ਘਰ ਗਿਆ ਅਤੇ ਉਸ ਦੀਆਂ ਦੋਹਾਂ ਨੂੰਹਾਂ ਨੂੰ ਕਿਹਾ, "ਆਪਣੀਆਂ ਸਾਰੀਆਂ ਟੂੰਬਾਂ (ਗਹਿਣੇ) ਮੈਨੂੰ ਦੇ ਦਿਉ। ਇਕ ਹਜ਼ਾਰ ਰੁਪਏ ਹੋਰ ਚਾਹੀਦੇ ਹਨ।"

ਦੋਹਾਂ ਵਹੁਟੀਆਂ ਨੇ ਆਪਣੇ-ਆਪਣੇ ਗਹਿਣਿਆਂ ਦੇ ਡੱਬੇ ਉਹਦੀ ਝੋਲੀ ਵਿਚ ਪਾ ਦਿੱਤੇ। ਉਹਦੇ ਘਰੋਂ ਬਾਹਰ ਨਿਕਲਦਿਆਂ ਹੀ ਉਹ ਰੋਣ ਲੱਗੀਆਂ। ਭਗਵਾਨ ਸਿੰਘ ਸਿੱਧਾ ਫੇਰੂਮਲ ਦੀ ਦੁਕਾਨ 'ਤੇ ਆਇਆ ਅਤੇ ਉਸ ਨੂੰ ਤਕਰੀਬਨ ਇਕ ਤਰ੍ਹਾਂ ਘੜੀਸ ਕੇ ਅੰਦਰ ਲੈ ਜਾ ਕੇ ਹੌਲੀ ਜਿਹੇ ਪਰ ਘਬਰਾਇਆ ਹੋਇਆ ਬੋਲਿਆ, "ਸ਼ਾਹ, ਇਕ ਹਜ਼ਾਰ ਰੁਪਇਆ ਚਾਹੀਦਾ, ਛੇਤੀ। ਲਿਖਤ-ਪੜ੍ਹਤ ਤਾਂ ਬਾਅਦ ਵਿਚ ਕਰਾਂਗੇ। ਜਮਾਨਤ ਲਈ ਆਹ ਟੂੰਬਾਂ ਰੱਖ ਲੈ।"

ਫੇਰੂਮਲ ਨੇ ਗਹਿਣਿਆਂ ਨੂੰ ਦੇਖਦਿਆਂ ਕਿਹਾ, "ਇਹਨਾਂ ਦੀ ਕੀ ਜ਼ਰੂਰਤ ਸੀ? ਤੇਰੇ 'ਤੇ ਕੋਈ ਬੇਯਕੀਨੀ ਥੋੜ੍ਹੋ ਹੈ।"

ਫੇਰੂਮਲ ਨੇ ਦਰਵਾਜ਼ਾ ਅੰਦਰੋਂ ਬੰਦ ਕਰ ਲਿਆ ਅਤੇ ਗਹਿਣਿਆਂ ਨੂੰ ਚੰਗੀ ਤਰ੍ਹਾਂ ਦੇਖ ਕੇ ਬੋਲਿਆ, "ਇਹ ਮਾਲ ਤਾਂ ਜ਼ਿਆਦਾ ਤੋਂ ਜ਼ਿਆਦਾ ਸੱਤ-ਅੱਠ ਸੌ ਦਾ ਹੋਵੇਗਾ ਅਤੇ ਮੇਰੇ ਕੋਲ਼ ਇਸ ਵੇਲੇ ਰਕਮ ਵੀ ਇੰਨੀ ਕੁ ਹੀ ਹੈ।"

"ਇਸ ਵੇਲੇ ਇਕ ਹਜ਼ਾਰ ਰੁਪਏ ਜ਼ਰੂਰੀ ਚਾਹੀਦੇ ਹਨ।"

"ਪਰ ਮੈਂ ਇਸ ਵੇਲੇ ਕਿਥੋਂ ਲੈ ਕੇ ਆਵਾਂ?" ਫੇਰੂਮਲ ਨੇ ਦੋਨੋ ਹੱਥ ਝੱਟਕਦਿਆਂ ਕਿਹਾ।

ਭਗਵਾਨ ਸਿੰਘ ਉਸ ਨੂੰ ਚੰਗੀ ਤਰ੍ਹਾਂ ਜਾਣਦਾ ਸੀ। ਉਹ ਕੁੱਝ ਪੱਲ ਸੋਚਣ ਦੇ ਬਾਅਦ ਬੋਲਿਆ, "ਨੱਥਾ ਸਿੰਘ ਦੇ ਗੰਨੇ ਦੇ ਖੇਤ ਤਾਂ ਤੂੰ ਦੇਖੇ ਹੀ ਹਨ। ਜਦ ਗੁੜ ਨਿਕਲੇਗਾ ਤਾਂ ਜੋ ਮੁੱਲ ਹੋਵੇਗਾ, ਲਾ ਲੈਣਾ। ਜੇ ਫੇਰ ਵੀ ਘਾਟਾ ਪਿਆ ਤਾਂ ਕਪਾਹ ਦੇ ਦੋ ਖੇਤ ਲੈ ਲਵੀਂ।"

ਫੇਰੂਮਲ ਨੇ ਕੁੱਝ ਦੇਰ ਸੋਚਿਆ ਅਤੇ ਫਿਰ ਪਿਆਰ ਨਾਲ਼ ਬੋਲਿਆ, "ਭਗਵਾਨਿਆ, ਤੂੰ ਮੇਰਾ ਬਚਪਨ ਦਾ ਦੋਸਤ ਹੈਂ। ਮੈਨੂੰ ਤੇਰੀ ਲਿਹਾਜ ਹੈ ਨਹੀਂ ਤਾਂ ਮੈਂ ਇਹੋ ਜਿਹੀਆਂ ਗੱਲਾਂ ਵਿਚ ਨਹੀਂ ਪੈਂਦਾ। ਜੇ ਬਚਿੰਤ ਸਿੰਘ ਨੂੰ ਪਤਾ ਲੱਗ ਗਿਆ ਤਾਂ ਉਹ ਮੇਰਾ ਦੁਸ਼ਮਣ ਬਣ ਜਾਵੇਗਾ। ਮੇਰੇ ਕੋਲ਼ ਕਿਸੇ ਦਾ ਅਮਾਨਤੀ ਪੈਸਾ ਪਿਆ ਹੈ, ਉਹਦੇ ਦਿੰਦਾ ਹਾਂ। ਉਹਦੇ ਉਤੇ ਹੁਣ ਤੂੰ ਹੀ ਅੰਗੂਠਾ ਲਾ ਦੇ। ਪੱਕਾ ਕਾਗਜ਼ ਬਾਅਦ ਵਿਚ ਨੱਥਾ ਸਿੰਘ ਤੋਂ ਲਿਖਵਾ ਲਵਾਂਗਾ।"

ਭਗਵਾਨ ਸਿੰਘ ਨੇ ਅੰਗੂਠਾ ਲਾ ਦਿੱਤਾ ਤਾਂ ਫੇਰੂਮਲ ਨੇ ਕਈ ਘੜੇ ਚੁੱਕ ਕੇ ਇਕ ਵਿਚੋਂ ਕੱਪੜੇ ਦੀ ਇਕ ਪੋਟਲੀ ਕੱਢੀ, ਤੇ ਖੋਲ੍ਹ ਕੇ ਪੈਸੇ ਗਿਣਨ ਲੱਗਾ। ਕੁੱਝ ਜੇਬ ਵਿਚੋਂ ਕੱਢ ਕੇ ਵਿਚ ਪਾਏ ਅਤੇ ਦੁਆਰਾ ਸਾਰੇ ਪੈਸੇ ਗਿਣਕੇ ਭਗਵਾਨ ਸਿੰਘ ਦੇ ਹਵਾਲੇ ਕਰ ਦਿੱਤੇ। ਉਹ ਨੋਟ ਗਿਣ ਕੇ ਬੋਲਿਆ, "ਇਹ ਤਾਂ ਸੱਤ ਸੌ ਰੁਪਏ ਹਨ?"

"ਤਿੰਨ ਸੌ ਰੁਪਏ ਪਹਿਲੀ ਛਿਮਾਹੀ ਦਾ ਸੂਦ ਕੱਟ ਲਿਆ ਹੈ। ਸੂਦ ਦਾ ਹਿਸਾਬ ਛਿਮਾਹੀ ਹੋਇਆ ਕਰੇਗਾ।" ਫੇਰੂਮਲ ਨੇ ਸਮਝਾਉਂਦਿਆਂ ਕਿਹਾ। ਭਗਵਾਨ ਸਿੰਘ ਕੁੱਝ ਕਹੇ ਬਗੈਰ ਚਲੇ ਗਿਆ। ਫੇਰੂਮਲ ਨੇ ਘੜਿਆਂ ਨੂੰ ਇਕ ਵਾਰ ਫਿਰ ਧਿਆਨ ਨਾਲ਼ ਦੇਖਿਆ ਅਤੇ ਦੁਕਾਨ ਨੂੰ ਬੰਦ ਕਰਕੇ ਕਿਸੇ ਹੱਦ ਤੱਕ ਸੰਤੁਸ਼ਟ ਅਤੇ ਪ੍ਰਸੰਨ, ਸਕੂਲ ਵੱਲ ਨੂੰ ਤੁਰ ਪਿਆ।

ਜਦ ਫੇਰੂਮਲ ਉਥੇ ਪਹੁੰਚਿਆ ਤਾਂ ਘਟਨਾ-ਸਥਾਨ ਦਾ ਨਿਰੀਖਣ ਕਰਨ ਬਾਅਦ ਥਾਣੇਦਾਰ ਖਾਣਾ ਖਾਣ ਲਈ ਸਕੂਲ ਦੇ ਕਮਰੇ ਵਿਚ ਜਾ ਚੁੱਕਾ ਸੀ। ਥਾਣੇਦਾਰ ਨੂੰ ਖਾਣਾ ਖਿਲਾਉਣ ਵਿਚ ਮੁਨਸ਼ੀ ਬਾਬੂਰਾਮ ਆਪ ਸਭ ਤੋਂ ਅੱਗੇ ਸੀ। ਉਹ ਅਜੇਹੇ ਮੌਕੇ ਦੀ ਤਲਾਸ਼ ਵਿਚ ਸੀ ਕਿ ਥਾਣੇਦਾਰ ਦੇ ਸਾਹਮਣੇ ਸ਼ਰਾਬ ਦੀ ਬੋਤਲ ਰੱਖ ਸਕੇ। ਪਰ ਜਦ ਥਾਣੇਦਾਰ ਨੇ ਖਾਣਾ ਖਾ ਕੇ ਹੱਥ ਧੋ ਲਏ ਤਾਂ ਮੁਨਸ਼ੀ ਨਿਰਾਸ਼ ਹੋ ਕੇ ਪਿੱਛੇ ਹਟ ਗਿਆ। ਉਸ ਨੂੰ ਬਹੁਤ ਪਛਤਾਵਾ ਸੀ ਕਿ ਬੋਤਲ 'ਤੇ ਖਰਚ ਹੋਏ ਪੈਸੇ ਵਿਅਰਥ ਚਲੇ ਗਏ।

ਕੁੱਝ ਦੇਰ ਅਰਾਮ ਕਰਨ ਬਾਅਦ ਥਾਣੇਦਾਰ ਬੋਹੜ ਥੱਲੇ ਆ ਗਿਆ। ਹਵਾਲਦਾਰ ਨੇ ਘਟਨਾ-ਸਥਾਨ ਦੀ ਰਿਪੋਰਟ ਲਿਖ ਕੇ ਥਾਣੇਦਾਰ ਨੂੰ ਫੜਾ ਦਿੱਤੀ। ਉਸ ਨੇ ਰਿਪੋਰਟ ਤੇ ਉੱਡਦੀ ਜਿਹੀ ਨਜ਼ਰ ਮਾਰੀ ਅਤੇ ਕਾਗਜ਼ਾਂ ਨੂੰ ਇਕ ਪਾਸੇ ਰੱਖ ਕੇ ਸਾਰਿਆਂ ਨੂੰ ਸੰਬੋਧਨ ਕਰਦਿਆਂ ਬੋਲਿਆ, "ਤੁਹਾਨੂੰ ਸਾਰਿਆਂ ਨੂੰ ਪਤਾ ਹੀ ਹੈ ਕਿ ਪਿੰਡ ਵਿਚ ਦੰਗਾ-ਫਸਾਦ ਹੋਇਆ ਹੈ। ਦੋਨਾਂ ਧੜਿਆਂ ਦੇ ਛੇ ਆਦਮੀਆਂ ਨੂੰ ਸੱਟਾਂ ਲੱਗੀਆਂ ਹਨ। ਇਹ ਘਟਨਾ ਕਿੰਨੀ ਅਫ਼ਸੋਸਨਾਕ ਅਤੇ ਮਾੜੀ ਹੈ, ਇਹ ਮੈਨੂੰ ਦੱਸਣ ਦੀ ਜ਼ਰੂਰਤ ਨਹੀਂ।"

ਸਾਰੇ ਲੋਕ ਥਾਣੇਦਾਰ ਦੇ ਇਕ-ਇਕ ਸ਼ਬਦ ਤੇ ਇਸ ਤਰ੍ਹਾਂ ਸਿਰ ਹਿਲਾ ਰਹੇ ਸਨ ਜਿਵੇਂ ਉਹ ਕਿਸੇ ਧਾਰਮਿਕ ਗ੍ਰੰਥ ਦਾ ਪਾਠ ਸੁਣ ਰਹੇ ਹੋਣ।

ਥਾਣੇਦਾਰ ਨੇ ਗੱਲ ਜਾਰੀ ਰੱਖਦਿਆਂ ਕਿਹਾ, "ਕਨੂੰਨ ਦਾ ਪਾਲਣ ਕਰਨਾ ਹਰ ਆਦਮੀ ਦਾ ਫਰਜ਼ ਹੈ। ਕਨੂੰਨ ਚਾਹੇ ਸ਼ਾਹ ਤੋੜੇ ਜਾਂ ਫਕੀਰ, ਅਮੀਰ ਤੋੜੇ ਜਾਂ ਗਰੀਬ, ਉਹ ਮੁਜਰਮ ਹੈ। ਕਨੂੰਨ ਦਾ ਫਰਜ਼ ਹੈ ਕਿ ਮੁਜਰਮ ਨੂੰ ਸਜ਼ਾ ਦੇਵੇ......ਤੁਹਾਡੇ ਵਿਚੋਂ ਜਿਹੜਾ ਵੀ ਵਾਰਦਾਤ ਮੌਕੇ ਉਥੇ ਮੌਜੂਦ ਸੀ, ਉਹ ਆਪਣੇ ਬਿਆਨ ਦੇਵੇ ਤਾਂ ਕਿ ਸਚਾਈ ਸਾਹਮਣੇ ਆ ਸਕੇ ਅਤੇ ਕਨੂੰਨ, ਮੁਜਰਮਾਂ ਨੂੰ ਉਚਿਤ ਸਜ਼ਾ ਦੇ ਸਕੇ। ਕਨੂੰਨ ਦੀ ਮਦਦ ਕਰਨਾ ਤੁਹਾਡਾ ਸਾਰਿਆਂ ਦਾ ਫਰਜ਼ ਹੈ ਅਤੇ ਇਹ ਫਰਜ਼ ਪੂਰਾ ਕਰਨ ਵਿਚ ਕੁਤਾਹੀ ਕਰਨ ਵਾਲੇ ਸਖਸ਼ ਨੂੰ ਕਨੂੰਨ ਅਤੇ ਸਰਕਾਰ ਦਾ ਮਦਦਗਾਰ ਨਹੀਂ ਸਮਝਿਆ ਜਾਵੇਗਾ। ਘਟਨਾ ਨਾਲ਼ ਸਬੰਧਤ ਧੱੜਿਆਂ ਦੇ ਬਿਆਨ ਅਸੀਂ ਲਿਖ ਲਏ ਹਨ। ਹੁਣ ਸਾਨੂੰ ਅਜਿਹੇ ਬੰਦਿਆਂ ਦੇ ਬਿਆਨਾਂ ਦੀ ਜ਼ਰੂਰਤ ਹੈ ਜੋ ਮੌਕੇ 'ਤੇ

ਮੌਜੂਦ ਸਨ। ਕਨੂੰਨ ਐਸੇ ਲੋਕਾਂ ਦੀ ਪੂਰੀ-ਪੂਰੀ ਹਿਫਾਜ਼ਤ ਕਰੇਗਾ। ਜੇ ਕੋਈ ਇਥੇ ਸਾਰਿਆਂ ਦੇ ਸਾਹਮਣੇ ਬਿਆਨ ਨਹੀਂ ਦੇਣਾ ਚਾਹੁੰਦਾ ਉਹ ਸਕੂਲ ਦੇ ਅੰਦਰ ਬੰਦ ਕਮਰੇ ਵਿਚ ਹਵਾਲਦਾਰ ਸਾਹਬ ਨੂੰ ਆਪਣੇ ਬਿਆਨ ਲਿਖਵਾ ਸਕਦਾ ਹੈ।"

ਥਾਣੇਦਾਰ ਸਾਹਬ ਦੀ ਗੱਲ ਸੁਣ ਕੇ ਸਾਰੇ ਚੁੱਪ ਹੋ ਗਏ। ਸਭ ਨੀਵੀਂ ਪਾਈ ਆਪਣੇ ਮਨ ਵਿਚ ਅੰਦਰ ਹੀ ਅੰਦਰ ਕੰਬ ਰਹੇ ਸਨ। ਕੇਵਲ ਮਿਲਖਾ ਸਿੰਘ ਦੀਆਂ ਅੱਖਾਂ ਬੇਚੈਨੀ ਨਾਲ਼ ਚਾਰੇ ਪਾਸੇ ਘੁੰਮ ਰਹੀਆਂ ਸਨ। ਜਦ ਉਸ ਨੇ ਦੇਖਿਆ ਕਿ ਸਾਰੇ ਚੁੱਪ ਹਨ ਤਾਂ ਉਹ ਹੱਸਦਾ ਹੋਇਆ ਬੋਲਿਆ, "ਜਿਹੜੇ ਇਥੇ ਬਿਆਨ ਨਹੀਂ ਦੇ ਸਕਦੇ, ਉਹ ਤਿੰਨ ਹਜ਼ਾਰ ਰੁਪਏ ਤਨਖਾਹ ਲੈਣ ਵਾਲੇ ਜੱਜ ਦੇ ਸਾਹਮਣੇ ਗਵਾਹੀ ਕਿਵੇਂ ਦੇਣਗੇ?"

ਮਿਲਖਾ ਸਿੰਘ ਵੱਲ ਦੇਖ ਕੇ ਥਾਣੇਦਾਰ ਮੁਸਕਰਾਉਂਦਾ ਬੋਲਿਆ, "ਚੌਧਰੀ ਮਿਲਖਾ ਸਿੰਘ, ਕੀ ਤੂੰ ਵੀ ਮੌਕੇ 'ਤੇ ਮੌਜੂਦ ਨਹੀਂ ਸੀ? ਤੂੰ ਤਾਂ ਹਰ ਮੁਕੱਦਮੇ ਵਿਚ ਮੌਕੇ ਦਾ ਗਵਾਹ ਹੁੰਦਾ ਹੈ।"

ਥਾਣੇਦਾਰ ਦੀ ਗੱਲ ਸੁਣ ਕੇ ਸਾਰੇ ਲੋਕ ਹੱਸ ਪਏ। ਮਿਲਖਾ ਸਿੰਘ ਬਹੁਤ ਦੇਰ ਤੱਕ ਹੱਸਦਾ ਰਿਹਾ। ਥਾਣੇਦਾਰ ਨੇ ਸਭ ਨੂੰ ਚੁੱਪ ਹੋਇਆਂ ਦੇਖਿਆ ਤਾਂ ਮੁਨਸ਼ੀ ਬਾਬੂਰਾਮ ਤੋਂ ਪੁੱਛਿਆ ਅਤੇ ਫਿਰ ਫੇਰੂਮਲ ਦਾ ਨਾਂ ਲਿਆ। ਫੇਰੂਮਲ ਗਲ਼ ਵਿਚ ਪਰਨਾ ਪਾ ਕੇ ਹੱਥ ਜੋੜਦਾ ਹੋਇਆ ਬੋਲਿਆ, "ਹਾਕਮ ਸਾਹਬ, ਮੈਂ ਤਾਂ ਉਸ ਸਮੇਂ ਦੁਕਾਨ 'ਤੇ ਸੀ।"

ਥਾਣੇਦਾਰ ਨੇ ਮੰਜਿਆਂ ਤੇ ਬੈਠੇ ਕਈ ਬੰਦਿਆਂ ਨੂੰ ਪੁੱਛਿਆ, ਪਰ ਹਰ ਕਿਸੇ ਨੇ ਹੱਥ ਜੋੜ ਕੇ ਕਿਹਾ ਕਿ ਉਹ ਤਾਂ ਲੜਾਈ ਸਮੇਂ ਕਿਤੇ ਨੇੜੇ-ਤੇੜੇ ਵੀ ਨਹੀਂ ਸੀ। ਫਿਰ ਥਾਣੇਦਾਰ ਨੇ ਜਮੀਨ 'ਤੇ ਬੈਠੇ ਲੋਕਾਂ ਵੱਲ ਨਿਗਾਹ ਮਾਰੀ ਤਾਂ ਸਫ਼ ਤੇ ਬੈਠੇ ਕਿਸ਼ਨੇ ਨੇ ਕਿਹਾ ਕਿ ਜਦ ਲੜਾਈ ਹੋਈ ਤਾਂ ਸ਼ੰਕਰ ਉਥੇ ਮੌਜੂਦ ਸੀ।

ਥਾਣੇਦਾਰ ਨੇ ਸ਼ੰਕਰ ਦਾ ਨਾਂ ਲਿਆ ਤਾਂ ਹਵਾਲਦਾਰ ਨੇ ਉਸ ਦਾ ਨਾਂ ਉੱਚੀ ਅਵਾਜ਼ ਵਿਚ ਦੁਹਰਾਇਆ। ਆਪਣਾ ਨਾਂ ਸੁਣ ਕੇ ਸ਼ੰਕਰ ਦੇ ਹੋਸ਼ ਉੱਡ ਗਏ। ਫਿਰ ਜਦ ਤੀਜੀ ਵਾਰ ਉਸ ਦਾ ਨਾਂ ਬੋਲਿਆ ਗਿਆ ਤਾਂ ਉਹ ਮੰਜਿਆਂ ਦੇ ਕੋਲ਼ ਦੀ ਹੁੰਦਾ ਹੋਇਆ ਥਾਣੇਦਾਰ ਦੇ ਸਾਹਮਣੇ ਆ ਖੜ੍ਹਾ ਹੋਇਆ। ਥਾਣੇਦਾਰ ਨੇ ਉਸ ਵੱਲ ਧਿਆਨ ਨਾਲ਼ ਦੇਖਿਆ। ਹਵਾਲਦਾਰ ਨੇ ਆਪਣਾ ਰਜਿਸਟਰ ਖੋਲ੍ਹ ਕੇ ਸ਼ੰਕਰ ਤੋਂ ਪੁੱਛਿਆ, "ਨਾਂ, ਬਾਪ ਦਾ ਨਾਂ, ਜਾਤ ਅਤੇ ਪਤਾ?"

ਉਸ ਨੇ ਬਹੁਤ ਹੀ ਹੌਲੀ ਜਿਹੇ ਇਸ ਸਵਾਲ ਦਾ ਜਵਾਬ ਦਿੱਤਾ।

ਥਾਣੇਦਾਰ ਅਤੇ ਹਵਾਲਦਾਰ, ਦੋਹਾਂ ਨੇ ਉਸ ਨੂੰ ਸ਼ੱਕੀ ਨਜ਼ਰਾਂ ਨਾਲ਼ ਦੇਖਿਆ। ਫਿਰ ਥਾਣੇਦਾਰ ਨੇ ਸਖ਼ਤ ਅਵਾਜ਼ ਵਿਚ ਪੁੱਛਿਆ, "ਜਦ ਲੜਾਈ ਹੋਈ ਤਾਂ ਤੂੰ ਉਸ ਸਮੇਂ ਕਿੱਥੇ ਸੀ?"

"ਮੈਂ ਸਰਦਾਰ ਭਗਵਾਨ ਸਿੰਘ ਦੇ ਤਬੇਲੇ ਤੋਂ ਸ਼ਾਮਲਾਟ ਵੱਲ ਨੂੰ ਜਾ ਰਿਹਾ ਸੀ।"

"ਫਿਰ ਕੀ ਦੇਖਿਆ ਤੂੰ?" ਥਾਣੇਦਾਰ ਦਾ ਇਹ ਪ੍ਰਸ਼ਨ ਸੁਣ ਕੇ ਸਭ ਦੀਆਂ ਨਸਾਂ ਤਣ ਗਈਆਂ। ਬਚਿੰਤ ਸਿੰਘ ਮੰਜੀ ਤੇ ਬੈਠਾ ਬੇਚੈਨੀ ਨਾਲ਼ ਪਾਸੇ ਮਾਰਨ ਲੱਗਾ। ਸ਼ੰਕਰ ਹੌਲੀ ਜਿਹੇ ਬੋਲਿਆ, "ਕਰਤਾਰ ਘੋੜੀ ਸਰਪਟ ਦੁੜਾਉਂਦਾ ਹੋਇਆ ਆਇਆ ਅਤੇ ਪਾਥੀਆਂ ਦੇ ਉੱਪਰ ਦੀ ਲੰਘ ਗਿਆ। ਸਰਦਾਰ ਨੱਥਾ ਸਿੰਘ ਦੀ ਬਹੂ ਘਬਰਾ ਕੇ ਦੌੜਨ ਲੱਗੀ, ਪਰ ਉਹ ਉਥੇ ਡਿੱਗ ਗਈ ਅਤੇ ਉਸ ਦੇ ਮੂੰਹੋਂ ਚੀਕ ਨਿਕਲ ਗਈ। ਉਸ ਦੀ ਚੀਕ ਸੁਣ ਕੇ ਰਾਜੂ ਦੌੜਾ ਆਇਆ ਅਤੇ ਕਰਤਾਰ ਨੂੰ ਦੇਖ ਕੇ ਗਾਲ਼ਾਂ ਕੱਢੀਆਂ ਤੇ ਉਸ ਨੂੰ ਲਲਕਾਰਿਆ। ਕਰਤਾਰ ਮੁੜ ਕੇ ਆ ਗਿਆ ਤੇ ਗੱਲ ਵੱਧ ਗਈ। ਪਿਆਰੂ ਨੇ ਉਸ ਦੇ ਸਿਰ 'ਤੇ ਲਾਠੀ ਮਾਰੀ ਅਤੇ ਠਾਕਰ ਨੇ ਫਾਹੁੜਾ ਮਾਰਿਆ ਅਤੇ ਫਿਰ......" ਸ਼ੰਕਰ ਨੇ ਜੋ ਕੁੱਝ ਦੇਖਿਆ ਸੀ, ਸਭ ਸੱਚ-ਸੱਚ ਦੱਸ ਦਿੱਤਾ।

ਹਵਾਲਦਾਰ ਨੇ ਬਿਆਨ ਲਿਖ ਕੇ ਸ਼ੰਕਰ ਨੂੰ ਅੰਗੂਠਾ ਲਾਉਣ ਲਈ ਕਿਹਾ। ਪਰ ਸ਼ੰਕਰ ਨੇ ਇਨਕਾਰ ਕਰਦਿਆਂ ਕਿਹਾ, "ਮੈਂ ਅੰਗੂਠਾ ਨਹੀਂ ਲਾਉਂਗਾ ਕਿਉਕਿ ਮੈਂ ਕਿਸੇ ਦਾ ਗਵਾਹ ਨਹੀਂ ਹਾਂ। ਤੁਸੀਂ ਅੱਖੀਂ ਦੇਖੇ ਹਾਲਾਤ ਪੁੱਛੇ ਸਨ, ਉਹ ਮੈਂ ਦੱਸ ਦਿੱਤੇ।"

ਸ਼ੰਕਰ ਦਾ ਜਵਾਬ ਸੁਣ ਕੇ ਉਥੇ ਬੈਠੇ ਲੋਕਾਂ 'ਤੇ ਸੰਨਾਟਾ ਛਾ ਗਿਆ। ਸਾਰੇ ਉਸ ਵੱਲ ਇਸ ਤਰ੍ਹਾਂ ਦੇਖਣ ਲੱਗੇ ਜਿਵੇਂ ਉਸ ਨੇ ਕੋਈ ਅਣਹੋਣੀ ਗੱਲ ਕਹਿ ਦਿੱਤੀ ਹੋਵੇ। ਥਾਣੇਦਾਰ ਨੇ ਉਸ ਵੱਲ ਘੂਰ ਕੇ ਦੇਖਿਆ ਅਤੇ ਉਸ ਨੂੰ ਪਰੇ ਹੋ ਕੇ ਬੈਠਣ ਦਾ ਹੁਕਮ ਦੇ ਕੇ ਹਵਾਲਦਾਰ ਨੂੰ ਕਿਹਾ, "ਹਵਾਲਦਾਰ ਸਾਹਬ! ਤੁਸੀਂ ਆਪਣੀ ਕਾਰਵਾਈ ਪੂਰੀ ਕਰੋ। ਬਿਆਨਾਂ 'ਤੇ ਬਿਆਨ ਦੇਣ ਵਾਲੇ ਦੇ ਦਸਖਤ ਜਾਂ ਅੰਗੂਠਾ ਜ਼ਰੂਰੀ ਨਹੀਂ ਹੈ।"

ਹਵਾਲਦਾਰ ਆਪਣਾ ਝੋਲਾ ਚੁੱਕ ਕੇ ਸਕੂਲ ਦੇ ਅੰਦਰ ਜਾਣ ਲੱਗਾ ਤਾਂ ਮੰਗਲੂ ਨੇ ਦੌੜ ਕੇ ਉਸ ਦੇ ਹੱਥੋਂ ਝੋਲਾ ਫੜ ਲਿਆ ਤੇ ਸਕੂਲ ਵੱਲ ਨੂੰ ਤੁਰ ਪਿਆ। ਬਚਿੰਤ ਸਿੰਘ ਦੇ ਇਸ਼ਾਰੇ 'ਤੇ ਜੈਲਦਾਰ ਦਸੌਂਧਾ ਸਿੰਘ ਵੀ ਹਵਾਲਦਾਰ ਦੇ ਮਗਰ ਤੁਰ ਪਿਆ।

ਹਵਾਲਦਾਰ ਕਮਰੇ ਵਿਚ ਦਾਖਲ ਹੋ ਗਿਆ ਤਾਂ ਦਸੌਂਧਾ ਸਿੰਘ ਨੇ ਕਿਹਾ, "ਹੌਲਦਾਰ ਸਾਹਬ, ਤੁਹਾਨੂੰ ਤਾਂ ਇਸ ਲੜਾਈ ਦਾ ਕਾਰਨ ਪਤਾ ਹੀ ਹੈ। ਤੁਸੀਂ ਬਚਿੰਤ ਸਿੰਘ ਨੂੰ ਵੀ ਜਾਣਦੇ ਆਂ। ਉਹ ਇਸ ਪਿੰਡ ਦਾ ਨੰਬਰਦਾਰ ਹੈ, ਬਹੁਤ ਮੋਹਤਬਰ ਆਦਮੀ ਹੈ। ਉਹਦੀ ਵਲੋਂ ਥਾਣੇਦਾਰ ਸਾਹਬ ਲਈ ਦੋ ਹਜ਼ਾਰ ਰੁਪਏ ਨਜ਼ਰਾਨਾ ਹੈ। ਦੋ ਸੌ ਰੁਪਇਆ ਤੁਹਾਡਾ ਤੇ ਦੋ ਸੌ ਰੁਪਇਆ ਸਿਪਾਹੀਆਂ ਦਾ। ਬਚਿੰਤ ਸਿੰਘ ਚਾਹੁੰਦਾ ਹੈ ਕਿ ਕਰਤਾਰ ਅਤੇ ਜਗਤ ਸਿੰਘ ਨੂੰ ਸਜ਼ਾ ਨਾ ਹੋਵੇ।"

ਹਵਾਲਦਾਰ ਸੋਚਦਾ ਹੋਇਆ ਬੋਲਿਆ, "ਜੈਲਦਾਰ ਜੀ, ਤੁਹਾਨੂੰ ਪਤਾ ਹੀ ਹੈ ਕਿ ਥਾਣੇਦਾਰ ਸਾਹਬ ਨਵੇਂ-ਨਵੇਂ ਆਏ ਹਨ। ਪਤਾ ਨਹੀਂ, ਪੈਸਾ ਲੈਂਦੇ ਵੀ ਹਨ ਕਿ ਨਹੀਂ, ਅਤੇ ਫਿਰ ਸਜ਼ਾ ਦੇਣਾ ਤਾਂ ਕਚਹਿਰੀ ਦਾ ਕੰਮ ਹੈ।"

"ਤੁਸੀਂ ਚਾਹੋਂ ਤਾਂ ਸਭ ਕੁੱਝ ਹੋ ਸਕਦਾ ਹੈ। ਜੇ ਤੁਹਾਡੇ ਕਾਗਜ਼ ਸਾਡੀ ਮਦਦ ਕਰਨ ਫੇਰ ਕਚਹਿਰੀ ਤਾਂ ਕੀ ਹਾਈਕੋਰਟ ਵੀ ਸਾਡਾ ਕੁੱਝ ਨਹੀਂ ਵਿਗਾੜ ਸਕਦੀ।"

ਹਵਾਲਦਾਰ ਨੇ ਨੋਟਾਂ ਨੂੰ ਉਂਗਲੀਆਂ ਨਾਲ਼ ਤੋਲਦਿਆਂ ਕਿਹਾ, "ਹੋਰ ਤਾਂ ਸਭ ਠੀਕ ਹੈ ਪਰ ਮੇਰੇ ਲਈ ਦੋ ਸੌ ਰੁਪਏ ਥੋੜ੍ਹੇ ਹਨ। ਦੋ ਸੌ ਰੁਪਏ ਤਾਂ ਹੌਲਦਾਰੀ ਦੇ ਹੋ ਗਏ। ਦੋ ਸੌ ਰੁਪਏ ਕਲਮ ਘਸਾਈ ਦੇ ਵੀ ਹੋਣੇ ਚਾਹੀਦੇ ਹਨ। ਸਾਰੀ ਰਿਪੋਰਟ ਤਾਂ ਮੈਂ ਹੀ ਲਿਖਣੀ ਹੈ। ਥਾਣੇਦਾਰ ਸਾਹਬ ਤਾਂ ਉਸ 'ਤੇ ਦਸਤਖਤ ਹੀ ਕਰਨਗੇ। ਸੌ ਰੁਪਏ ਥਾਣੇ ਦੇ ਸਿਪਾਹੀਆਂ ਲਈ ਵੀ ਹੋਣੇ ਚਾਹੀਦੇ ਹਨ। ਉਹਨਾਂ ਦੇ ਚਾਹ ਪਾਣੀ ਲਈ ਵੀ ਸੋਚਣਾ ਚਾਹੀਦਾ।"

ਦਸੌਂਧਾ ਸਿੰਘ ਨੇ ਦੋ ਸੌ ਰੁਪਏ ਉਸ ਦੇ ਹੱਥ ਵਿਚ ਦਿੰਦਿਆਂ ਕਿਹਾ, "ਰਿਪੋਰਟ ਪੱਕੀ ਹੋਵੇ।"

"ਆਪਣੀ ਵਲੋਂ ਤਾਂ ਮੈਂ ਪੂਰਾ ਜ਼ੋਰ ਲਾਊਂਗਾ। ਅੱਗੇ ਹਾਕਮ ਦੀ ਮਰਜ਼ੀ ਹੈ। ਹਾਂ, ਇਹ ਜਿਹੜਾ ਮੁੰਡਾ..... ਕੀ ਨਾਂ ਸੀ ਉਹਦਾ ....... ਉਸ ਨੂੰ ਆਪਣਾ ਗਵਾਹ ਪੱਕਾ ਕਰ ਲਵੋ। ਉਹਨੂੰ ਇਸ ਗੱਲ ਲਈ ਰਾਜ਼ੀ ਕਰ ਲੈਣਾ ਕਿ ਉਹ ਆਪਣੀ ਗਵਾਹੀ ਇਸ ਗੱਲ ਤੋਂ ਸ਼ੁਰੂ ਕਰੇ ਕਿ ਨੱਥਾ ਸਿੰਘ ਦੇ ਮੁੰਡਿਆਂ ਨੇ ਕਰਤਾਰ ਦੀ ਘੋੜੀ ਦੀ ਲਗਾਮ ਫੜ ਕੇ ਉਸ ਨੂੰ ਥੱਲੇ ਸਿੱਟ ਦਿੱਤਾ ਸੀ। ਫਿਰ ਮੈਦਾਨ ਤੁਹਾਡੇ ਹੱਥ ਵਿਚ ਰਹੇਗਾ।"

ਦਸੌਂਧਾ ਸਿੰਘ ਉਥੋਂ ਵਾਪਸ ਆ ਕੇ ਬਚਿੰਤ ਸਿੰਘ ਕੋਲ਼ ਆ ਬੈਠਾ ਅਤੇ ਉਸ ਦਾ ਹੱਥ ਘੁੱਟ ਕੇ ਉਸ ਨੂੰ ਗੱਲ ਸਮਝਾ ਦਿੱਤੀ। ਇਹ ਲੜਾਈ ਹੋਣ ਬਾਅਦ ਪਹਿਲੀ ਵਾਰ ਬਚਿੰਤ ਸਿੰਘ ਦੇ ਚੇਹਰੇ 'ਤੇ ਇਤਮੀਨਾਨ ਦੀ ਹਲਕੀ ਜਿਹੀ ਝਲਕ ਦਿਖਾਈ ਦਿੱਤੀ।

ਥੋੜੀ ਦੇਰ ਬਾਅਦ ਹਵਾਲਦਾਰ ਆਪਣਾ ਝੋਲਾ ਸਮੇਟ ਕੇ ਫਿਰ ਆ ਗਿਆ ਅਤੇ ਥਾਣੇਦਾਰ ਦੇ ਕੰਨ ਵਿਚ ਕੁੱਝ ਕਿਹਾ। ਥਾਣੇਦਾਰ ਨੇ ਚਾਰੇ ਪਾਸੇ ਨਜ਼ਰ ਮਾਰੀ ਅਤੇ ਹਵਾਲਦਾਰ ਨੂੰ ਕਿਹਾ, "ਇਹਨਾਂ ਬੰਦਿਆਂ 'ਚੋਂ ਪੰਜ-ਸੱਤ ਗੱਭਰੂ ਜਵਾਨ ਛਾਂਟ ਲਵੋ ਅਤੇ ਉਨ੍ਹਾਂ ਨੂੰ ਕੱਲ ਥਾਣੇ ਬੁਲਾ ਲਵੋ।"

ਹਵਾਲਦਾਰ ਨੇ ਸਾਰਿਆਂ ਵੱਲ ਧਿਆਨ ਨਾਲ ਦੇਖਿਆ ਅਤੇ ਫਿਰ ਮੰਜਿਆਂ ਦੇ ਦੁਆਲੇ ਘੁੰਮਦਾ ਹੋਇਆ ਦਿਲਦਾਰ ਦੇ ਕੋਲ਼ ਆ ਕੇ ਖੜ੍ਹ ਗਿਆ। ਉਸ ਨੂੰ ਆਪਣੀ ਕੁਰਸੀ ਵੱਲ ਇਸ਼ਾਰਾ ਕਰਕੇ ਬੋਲਿਆ, "ਚੱਲ, ਉਧਰ ਜਾ ਕੇ ਖੜ੍ਹਾ ਹੋ ਜਾ।"

ਦਿਲਦਾਰ ਦੀਆਂ ਅੱਖਾਂ ਡਰ ਅਤੇ ਹੈਰਾਨੀ ਨਾਲ਼ ਫੈਲ ਗਈਆਂ। ਉਹ ਲੜਖੜਾਉਂਦਾ, ਹਵਾਲਦਾਰ ਦੀ ਕੁਰਸੀ ਵੱਲ ਨੂੰ ਚਲੇ ਗਿਆ। ਇਸ ਦੇ ਬਾਅਦ ਹਵਾਲਦਾਰ ਨੇ ਬੰਤਾ ਸਿੰਘ ਦੀਆਂ ਲਾਲ-ਲਾਲ ਅੱਖਾਂ ਦੇਖੀਆਂ ਅਤੇ ਉਸ ਨੂੰ ਵੀ ਕੁਰਸੀ ਕੋਲ਼ ਜਾਣ ਦਾ ਇਸ਼ਾਰਾ ਕਰ ਦਿੱਤਾ। ਸੁੰਦਰ ਅਤੇ ਨਿਰਮਲ ਨੂੰ ਮੁੱਛਾਂ ਨੂੰ ਵੱਟ ਦਿੰਦਿਆਂ ਦੇਖ ਕੇ ਹਵਾਲਦਾਰ ਨੇ ਉਹਨਾਂ ਨੂੰ ਵੀ ਸੱਦ ਲਿਆ।

ਇਸ ਤੋਂ ਬਾਅਦ ਹਵਾਲਦਾਰ ਮੰਜਿਆਂ ਦੇ ਪਿੱਛੇ ਚਲੇ ਗਿਆ ਅਤੇ ਸ਼ੰਕਰ ਨੂੰ ਵਾਲ਼ਾਂ ਤੋਂ ਫੜ ਕੇ ਉਠਾਉਂਦਾ ਬੋਲਿਆ, "ਚੱਲ, ਤੂੰ ਵੀ ਉਧਰ ਬੈਠ।"

ਹਵਾਲਦਾਰ ਨੇ ਸਾਰਿਆਂ ਦੇ ਨਾਂ ਅਤੇ ਬਾਪ ਦਾ ਨਾਂ ਲਿਖਣ ਬਾਅਦ ਡਾਂਟਦਿਆ ਕਿਹਾ, "ਕੱਲ ਅੱਠ ਵਜੇ ਥਾਣੇ ਪਹੁੰਚ ਜਾਣਾ। ਅਗਰ ਕੋਈ ਨਾ ਆਇਆ ਤਾਂ ਉਸ ਨੂੰ ਹੱਥਕੜ੍ਹੀਆਂ ਲਾ ਕੇ ਹਵਾਲਾਤ ਵਿਚ ਬੰਦ ਕਰ ਦਿੱਤਾ ਜਾਵੇਗਾ।"

ਹਵਾਲਦਾਰ ਨੇ ਸਾਰੇ ਕਾਗਜ਼ ਝੋਲੇ ਵਿਚ ਪਾ ਲਏ। ਥਾਣੇਦਾਰ ਨੇ ਆਪਣੀ ਤੁਰਲੇਦਾਰ ਪੱਗੜੀ ਸਿਰ 'ਤੇ ਰੱਖੀ ਅਤੇ ਜਾਣ ਲਈ ਖੜ੍ਹਾ ਹੋ ਗਿਆ। ਮੰਗਲੂ ਦੌੜ ਕੇ ਸਕੂਲ ਦੇ ਪਿਛਵਾੜਿਉਂ ਘੋੜੀ ਲੈਣ ਚਲੇ ਗਿਆ। ਥਾਣੇਦਾਰ, ਦਸੌਂਧਾ ਸਿੰਘ ਦੇ ਨਾਲ਼ ਜਰਾ ਕੁ ਮੋਹਰੇ ਜਾ ਰਿਹਾ ਸੀ। ਹਵਾਲਦਾਰ ਤੋਂ ਥੋੜ੍ਹਾ ਹੱਟ ਕੇ ਮੁਨਸ਼ੀ ਬਾਬੂਰਾਮ, ਬਚਿੰਤ ਸਿੰਘ, ਭਗਵਾਨ ਸਿੰਘ ਅਤੇ ਹੋਰ ਦੂਸਰੇ ਲੋਕ ਜਾ ਰਹੇ ਸਨ। ਹਵਾਲਦਾਰ ਨੇ ਸਕੂਲ ਦੇ ਬਰਾਬਰ ਆ ਕੇ ਪਿੱਛੇ ਮੁੜ ਕੇ ਦੇਖਿਆ ਅਤੇ ਭਗਵਾਨ ਨੂੰ ਕਿਹਾ, "ਬਜ਼ੁਰਗੋ, ਇਕ ਵਾਰ ਸਕੂਲ ਜਾ ਕੇ ਦੇਖਿਉ, ਸਾਡੀ ਕੋਈ ਚੀਜ਼ ਤਾਂ ਨਹੀਂ ਰਹਿ ਗਈ।"

ਭਗਵਾਨ ਸਿੰਘ ਦੌੜਦਾ ਹੋਇਆ ਸਕੂਲ ਵੱਲ ਨੂੰ ਚਲੇ ਗਿਆ। ਹਵਾਲਦਾਰ ਨੇ ਇਕ ਸਿਪਾਹੀ ਨੂੰ ਹਾਕ ਮਾਰ ਕੇ ਕਿਹਾ, "ਤੂੰ ਵੀ ਜਾਹ, ਜਰਾ ਅੰਦਰ ਨਜ਼ਰ ਮਾਰ ਆ। ਉਹਨੂੰ ਸਾਡੇ ਕਾਗਜ਼-ਪੱਤਰਾਂ ਦਾ ਕਿਵੇਂ ਪਤਾ ਲੱਗੂਗਾ?" ਪਰ ਦੂਜੇ ਹੀ ਪੱਲ ਹਵਾਲਦਾਰ ਨੇ ਉਸ ਨੂੰ ਰੋਕ ਲਿਆ ਅਤੇ ਆਪ ਸਕੂਲ ਵੱਲ ਨੂੰ ਤੁਰ ਪਿਆ।

ਜਦ ਉਹ ਕਮਰੇ ਵਿਚ ਪਹੁੰਚਾ ਤਾਂ ਭਗਵਾਨ ਸਿੰਘ ਘਬਰਾਇਆ ਹੋਇਆ ਚਾਰੇ ਪਾਸੇ ਘੁੰਮ ਰਿਹਾ ਸੀ। ਉਹ ਹਵਾਲਦਾਰ ਨੂੰ ਦੇਖਦਿਆਂ ਹੀ ਬੋਲਿਆ, "ਹਾਕਮ, ਇਥੇ ਤਾਂ ਕੁਛ ਵੀ ਨਹੀਂ ਹੈ। ਅਲਮਾਰੀ ਵਿਚ ਸਿਰਫ਼ ਬੋਤਲ ਪਈ ਹੈ।" ਭਗਵਾਨ ਸਿੰਘ ਨੇ ਬੋਤਲ ਦਿਖਾਉਂਦਿਆਂ ਕਿਹਾ।

"ਸਾਲ਼ਾ ਬਦਮਾਸ਼ਾਂ ਦਾ ਪਿੰਡ ਹੈ। ਸਕੂਲ ਦੀ ਅਲਮਾਰੀ ਵਿਚ ਵੀ ਸ਼ਰਾਬ ਦੀ ਬੋਤਲ ਰੱਖੀ ਹੋਈ ਹੈ।" ਹਵਾਲਦਾਰ ਨੇ ਬੋਤਲ ਚੱਕ ਕੇ ਆਪਣੇ ਝੋਲੇ ਵਿਚ ਪਾ ਲਈ ਅਤੇ ਫਿਰ ਮੁਸਕਾਉਂਦਾ ਹੋਇਆ ਬੋਲਿਆ, "ਬਾਬਾ, ਕੁਛ ਹੋਰ ਤਾਂ ਨਹੀਂ ਹੈ। ਯਾਦ ਕਰੋ?"

ਭਗਵਾਨ ਸਿੰਘ ਨੂੰ ਜਿਵੇਂ ਕੁਛ ਯਾਦ ਆ ਗਿਆ। ਉਸ ਨੇ ਜੇਬ 'ਚੋਂ ਨੋਟ ਕੱਢ ਕੇ ਹਵਾਲਦਾਰ ਦੇ ਹੱਥ ਵਿਚ ਦਿੰਦਿਆਂ ਕਿਹਾ, "ਹਾਕਮ, ਸਾਡਾ ਖਿਆਲ ਰੱਖਣਾ।"

ਹਵਾਲਦਾਰ ਨੇ ਨੋਟਾਂ ਨੂੰ ਹੱਥ ਨਾਲ਼ ਤੋਲਦਿਆਂ ਕਿਹਾ, "ਉਨੇ ਹੀ ਹਨ ਜਿੰਨੇ ਮੈਂ ਕਿਹਾ ਸੀ?"

"ਹਾਂ ਹਾਕਮ। ਹੁਣ ਸਾਡਾ ਖਿਆਲ ਰੱਖਿਉ। ਜੇ ਉਹਨਾਂ ਨੂੰ ਸਜ਼ਾ ਹੋ ਗਈ ਤਾਂ ਘਰ ਬਰਬਾਦ ਹੋ ਜਾਊਗਾ।"

"ਤੁਸੀਂ ਉਸ ਮੁੰਡੇ ਨੂੰ......ਕੀ ਨਾਂ ਹੈ ਉਸਦਾ......ਤਕੜਾ ਜਿਹਾ......ਉਸ ਨੂੰ ਪੱਕਾ ਕਰ ਲਉ। ਉਸ ਦੀ ਗਵਾਹੀ ਪੱਕੀ ਅਤੇ ਸੱਚੀ ਹੈ। ਉਸ ਨੂੰ ਬੜੇ ਤੋਂ ਬੜਾ ਵਕੀਲ ਵੀ ਗੁਮਰਾਹ ਨਹੀਂ ਕਰ ਸਕਦਾ। ਨਾਲੇ ਉਸ ਦਾ ਬਿਆਨ ਤੁਹਾਡੇ ਹੱਕ ਵਿਚ ਜਾਂਦਾ ਹੈ। ਕੱਲ, ਉਸ ਨੂੰ ਥਾਣੇ ਬੁਲਾਇਆ ਹੈ। ਮੈਂ ਵੀ ਉਸ ਨੂੰ ਕਹੂੰਗਾ।"

ਹਵਾਲਦਾਰ ਦੌੜਦਾ ਹੋਇਆ ਥਾਣੇਦਾਰ ਦੇ ਕੋਲ਼ ਆ ਗਿਆ। ਮੰਗਲੂ ਥਾਣੇਦਾਰ ਦੀ ਘੋੜੀ 'ਤੇ ਕਾਠੀ ਕੱਸ ਕੇ ਉਸ ਦੀ ਲਗਾਮ ਫੜੀ ਇਸ ਤਰ੍ਹਾਂ ਤੁਰ ਰਿਹਾ ਸੀ ਜਿਵੇਂ ਕਿਸੇ ਮਹਾਰਾਣੀ ਦੀ ਅਗਵਾਈ ਕਰ ਰਿਹਾ ਹੋਵੇ। ਬਚਿੰਤ ਸਿੰਘ ਥਾਣੇਦਾਰ ਤੋਂ ਥੋੜ੍ਹਾ ਪਿਛੇ ਹੋ ਕੇ ਖੜ੍ਹਾ ਸੀ, ਕਿਉਂਕਿ ਉਸ ਨੂੰ ਅਹਿਸਾਸ ਸੀ ਕਿ ਥਾਣੇਦਾਰ ਜਾਣ ਤੋਂ ਪਹਿਲਾਂ ਹੱਥ ਮਿਲਾਵੇਗਾ। ਪਰ ਥਾਣੇਦਾਰ ਨੇ ਦਸੌਂਧਾ ਸਿੰਘ ਨਾਲ਼ ਹੱਥ ਮਿਲਾਇਆ ਅਤੇ ਘੋੜੀ 'ਤੇ ਸਵਾਰ ਹੋ ਗਿਆ।

ਬਚਿੰਤ ਸਿੰਘ ਨੂੰ ਬਹੁਤ ਦੁੱਖ ਹੋਇਆ। ਉਸ ਨੂੰ ਰਹਿ ਰਹਿ ਕੇ ਅਫ਼ਸੋਸ ਹੋ ਰਿਹਾ ਸੀ ਕਿ ਜੇ ਇਹ ਉਹਦਾ ਆਪਣਾ ਕੇਸ ਨਾ ਹੁੰਦਾ ਤਾਂ ਥਾਣੇਦਾਰ ਉਹਦੇ ਨਾਲ਼ ਵੀ ਹੱਥ ਮਿਲਾਉਂਦਾ। ਥਾਣੇਦਾਰ ਨੇ ਘੋੜੀ ਚੜ੍ਹ ਕੇ ਪਿੱਛੇ ਮੁੜ ਕੇ ਦੇਖਿਆ ਤਾਂ ਸਾਰਿਆਂ ਨੇ ਹੱਥ ਜੋੜ ਦਿੱਤੇ। ਥਾਣੇਦਾਰ ਨੇ ਘੋੜੀ ਨੂੰ ਅੱਡੀ ਲਾਈ ਤਾਂ ਉਹ ਮਸਤੀ ਨਾਲ਼ ਸਿਰ ਹਿਲਾਉਂਦੀ ਹੋਈ ਦੁੜਕੀ ਚੱਲਣ ਲੱਗੀ। ਹਵਾਲਦਾਰ ਅਤੇ ਸਿਪਾਹੀ ਸਾਈਕਲਾਂ 'ਤੇ ਪਿੱਛੇ-ਪਿੱਛੇ ਚੱਲ ਪਏ।

ਥਾਣੇਦਾਰ ਅਤੇ ਸਿਪਾਹੀ ਪਿੰਡੋਂ ਬਾਹਰ ਚਲੇ ਗਏ ਤਾਂ ਲੋਕ ਪਿੱਛੇ ਮੁੜ ਆਏ। ਦਸੌਂਧਾ ਸਿੰਘ ਅਤੇ ਬਚਿੰਤ ਸਿੰਘ ਮੋਹਰੇ ਤੁਰ ਰਹੇ ਸਨ। ਮੁਨਸ਼ੀ, ਫੇਰੂਮਲ ਅਤੇ ਮਿਲਖਾ ਸਿੰਘ ਉਨ੍ਹਾਂ ਪੰਜਾਂ ਬੰਦਿਆਂ ਬਾਰੇ ਗੱਲਾਂ ਕਰ ਰਹੇ ਸਨ ਜਿਹਨਾਂ ਨੂੰ ਥਾਣੇ ਬੁਲਾਇਆ ਗਿਆ ਸੀ। ਮੁਨਸ਼ੀ ਬਾਬੂਰਾਮ, ਦਸੌਂਧਾ ਸਿੰਘ ਅਤੇ ਬਚਿੰਤ ਸਿੰਘ ਦੇ ਬਰਾਬਰ ਆ ਕੇ ਬੋਲਿਆ, "ਜੈਲਦਾਰ ਜੀ, ਇਨ੍ਹਾਂ ਪੰਜਾਂ ਨੂੰ ਥਾਣੇ ਕਿਉਂ ਬੁਲਾਇਆ ਹੈ?"

"ਉਦਾਂ ਹੀ ਬੁਲਾਇਆ ਹੋਵੇਗਾ।" ਦਸੌਂਧਾ ਸਿੰਘ ਨੇ ਲਾ-ਪ੍ਰਵਾਹੀ ਨਾਲ਼ ਕਿਹਾ।

"ਹਾਕਮ ਸਾਹਮਣੇ ਕੀ ਜ਼ੋਰ ਹੈ? ਜੋ ਚਾਹੇ ਸੋ ਕਰ ਲਵੇ।" ਫੇਰੂਮਲ ਬੋਲਿਆ।

"ਸ਼ੰਕਰ ਨੂੰ ਵੀ ਬੁਲਾਇਆ ਹੈ।" ਮੁਨਸ਼ੀ ਨੇ ਕਿਹਾ।

"ਕਿੱਥੇ ਹੈ ਸ਼ੰਕਰ?" ਬਚਿੰਤ ਸਿੰਘ ਨੇ ਪਿੱਛੇ ਮੁੜਕੇ ਦੇਖਦਿਆਂ ਕਿਹਾ, "ਬੜਾ ਹੌਸਲੇ ਵਾਲਾ ਮੁੰਡਾ ਹੈ। ਥਾਣੇਦਾਰ ਸਾਹਮਣੇ ਬੜੇ-ਬੜੇ ਝੱਗ ਸਿੱਟਣ ਲੱਗ ਜਾਂਦੇ ਹਨ, ਪਰ ਉਹ ਤੋਤੇ ਦੀ ਤਰ੍ਹਾਂ ਬੋਲ ਰਿਹਾ ਸੀ। ਉਹ ਗਿਆ ਕਿੱਥੇ?" ਬਚਿੰਤ ਸਿੰਘ ਨੇ ਚਾਰੇ ਪਾਸੇ ਦੇਖਦਿਆਂ ਪੁੱਛਿਆ।

"ਇਥੇ ਹੀ ਸੀ। ਸ਼ਾਇਦ ਭਗਵਾਨ ਸਿੰਘ ਨਾਲ਼ ਚਲੇ ਗਿਆ।" ਫੇਰੂਮਲ ਨੇ ਬਚਿੰਤ ਸਿੰਘ ਵੱਲ ਸਵਾਲੀਆ ਨਜ਼ਰਾਂ ਨਾਲ਼ ਦੇਖ ਕੇ ਕਿਹਾ।

"ਹੂੰ" ਬਚਿੰਤ ਸਿੰਘ ਨੇ ਡੁੱਬੀ ਹੋਈ ਅਵਾਜ਼ ਵਿਚ ਕਿਹਾ ਅਤੇ ਉਹ ਦਸੌਂਧਾ ਸਿੰਘ ਅਤੇ ਮੁਨਸ਼ੀ ਬਾਬੂਰਾਮ ਦੇ ਨਾਲ਼ ਘਰ ਵੱਲ ਨੂੰ ਚਲੇ ਗਿਆ। ਫੇਰੂਮਲ ਅਤੇ ਮਿਲਖਾ ਸਿੰਘ ਦੁਕਾਨ 'ਤੇ ਆ ਗਏ।

ਫੇਰੂਮਲ ਨੇ ਮੂੰਹ 'ਤੇ ਠੰਡੇ ਪਾਣੀ ਦੇ ਛਿੱਟੇ ਮਾਰੇ। ਕੁੜਤਾ ਲਾਹ ਦਿੱਤਾ ਅਤੇ ਹੁੱਕਾ ਗਰਮ ਕਰਕੇ ਅਰਾਮ ਨਾਲ਼ ਬੈਠਦਾ ਹੋਇਆ ਬੋਲਿਆ, "ਪਿੰਡ ਵਿਚ ਪੁਲੀਸ ਆ ਜਾਵੇ ਤਾਂ ਸਰੀਰ ਕੰਬ ਜਾਂਦਾ ਹੈ। ਹਾਕਮ ਦਾ ਕੀ ਪਤਾ, ਕਿਹੜੇ ਵੇਲੇ ਮਨ ਵਿਚ ਕੀ ਆ ਜਾਵੇ। ਕਿਸੇ ਨੂੰ ਹੱਥਕੜੀ ਲਾ ਲੈਣ, ਹਵਾਲਾਤ ਵਿਚ ਬੰਦ ਕਰ ਦੇਣ, ਮੁਕੱਦਮੇ ਵਿਚ ਫਸਾ ਦੇਣ, ਕੋਈ ਵੀ ਪੁੱਛਣ ਵਾਲਾ ਨਹੀਂ ਹੈ।"

"ਸ਼ਾਹ, ਪੁਲੀਸ-ਹਾਕਮ ਜੇ ਡਰਦਾ ਹੈ ਤਾਂ ਸਿਰਫ਼ ਜੱਜ ਅਤੇ ਵਕੀਲ ਤੋਂ। ਉਹ ਦੋਨੋਂ ਜੇ ਡਰਦੇ ਹਨ ਤਾਂ ਗਵਾਹ ਤੋਂ। ਦੇਖਿਆ, ਥਾਣੇਦਾਰ ਮੈਨੂੰ ਕਿਵੇਂ ਮੁਸਕਰਾ ਕੇ ਕਹਿ ਰਿਹਾ ਸੀ -- ਚੌਧਰੀ ਮਿਲਖਾ ਸਿੰਘ ਤੂੰ ਕੀ ਕਹਿੰਦਾ ਹੈ? ਮੈਨੂੰ ਇਹ ਚੰਗੀ ਤਰ੍ਹਾਂ ਜਾਣਦਾ ਹੈ। ਇਹਦਾ ਨਾਂ ਚੰਦਰ ਸਿੰਘ ਹੈ। ਪਹਾੜੀ ਰਾਜਪੂਤ ਹੈ। ਪਹਿਲਾਂ ਛੋਟਾ ਥਾਣੇਦਾਰ ਸੀ। ਅਸੀਂ ਦੋਨੋ ਇਕ ਹੀ ਮੁਕੱਦਮੇ ਦੇ ਗਵਾਹ ਸੀ। ਇਹ ਇਸਤਗਾਸਾ ਦਾ ਗਵਾਹ ਸੀ ਅਤੇ ਮੈਂ ਵਿਰੋਧੀ ਧਿਰ ਦਾ।"

"ਬਹੁਤ ਰੋਅਬ-ਦਾਬ ਵਾਲਾ ਹਾਕਮ ਹੈ।" ਫੇਰੂਮਲ ਨੇ ਕਿਹਾ।

"ਸ਼ਾਹ, ਧੋਤੀ ਲਾ ਕੇ ਤਾਂ ਚਿਹਰੇ 'ਤੇ ਰੋਅਬ-ਦਾਬ ਆਉਣਾ ਨਹੀਂ। ਜੇ ਤੂੰ ਥਾਣੇਦਾਰ ਦੀ ਵਰਦੀ ਪਾ ਕੇ ਲੱਕ ਦੁਆਲੇ ਪਸਤੌਲ ਲਟਕਾ ਲਵੇਂ, ਤਾਂ ਤੂੰ ਵੀ ਰੋਅਬ-ਦਾਬ ਵਾਲਾ ਆਦਮੀ ਲੱਗੇਂਗਾ।" ਮਿਲਖਾ ਸਿੰਘ ਲਾਠੀ ਜਮੀਨ 'ਤੇ ਸਿੱਟ ਕੇ ਕੋਲ਼ ਪਈ ਬੋਰੀ 'ਤੇ ਬੈਠਦਾ ਹੋਇਆ ਬੋਲਿਆ, "ਸ਼ਾਹ, ਰੋਅਬ-ਦਾਬ ਤਾਂ ਥਾਣੇਦਾਰ ਸੁੱਚਾ ਸਿੰਘ ਫਲੌਰੀਏ ਦਾ ਸੀ। ਊਠ ਵਾਂਗ ਚੌੜੀ ਦੇਹ, ਲੰਮਾ ਕੱਦ, ਬਾਹਾਂ ਵਾਂਗ ਫੈਲੀਆਂ ਮੁੱਛਾਂ, ਲਾਲ ਰੰਗ ਅਤੇ ਮੋਟੀਆਂ ਮੋਟੀਆਂ ਅੱਖਾਂ। ਉਹਨੂੰ ਦੇਖ ਕੇ ਹੀ ਡਰ ਲਗਦਾ ਸੀ। ਉਹਦੇ ਇਕ ਦਬਕੇ ਨਾਲ਼ ਹੀ ਅੱਧੇ ਮੁਜਰਮਾਂ ਦਾ ਦਮ ਖੁਸ਼ਕ ਹੋ ਜਾਂਦਾ ਸੀ। ਕਹਿੰਦੇ ਹਨ, ਉਸ ਨੇ ਕਦੇ ਪਾਣੀ ਨਹੀਂ ਸੀ ਪੀਤਾ ਹਰ ਵਕਤ ਨਸ਼ੇ ਵਿਚ ਰਹਿੰਦਾ ਸੀ। ਸੌਣ ਲੱਗਾ ਤਾਂ ਸ਼ਰਾਬ ਦਾ ਘੁੱਟ ਪੀ ਲਿਆ। ਨੀਂਦ ਖੁੱਲੀ ਤਾਂ ਪਹਿਲਾਂ ਬੋਤਲ ਹੀ ਚੁੱਕੀ। ਨਰ ਆਦਮੀ ਸੀ। ਰਿਸ਼ਵਤ ਲਈ ਤਾਂ ਡੱਟ ਕੇ। ਕਿਸੇ ਦੀ ਮਦਦ ਕੀਤੀ ਤਾਂ ਦਿਲ ਖੋਲ੍ਹ ਕੇ। ਡਿਪਟੀ ਸਾਹਬ ਤੱਕ ਵੀ ਉਹਤੋਂ ਡਰਦੇ ਸਨ।" ਫੇਰੂਮਲ ਕੁੱਝ ਦੇਰ ਤਾਂ ਮਿਲਖਾ ਸਿੰਘ ਦੀਆਂ ਗੱਲਾਂ ਦਿਲਚਸਪੀ ਨਾਲ਼ ਸੁਣਦਾ ਰਿਹਾ, ਪਰ ਜਦ ਉਹਨੇ ਪੁਲੀਸ ਦੀ ਮਾਰ ਦੀਆਂ ਕਹਾਣੀਆਂ ਸੁਣਾਉਣੀਆਂ ਸ਼ੁਰੂ ਕੀਤੀਆਂ ਤਾਂ ਉਹ ਦੁਕਾਨ ਬੰਦ ਕਰਕੇ ਘਰ ਨੂੰ ਜਾਣ ਲਈ ਤਿਆਰ ਹੋਣ ਲੱਗਾ।

## ਛੇ

ਭਗਵਾਨ ਸਿੰਘ ਸ਼ੰਕਰ ਨੂੰ ਨਾਲ਼ ਲੈ ਕੇ ਤਬੇਲੇ ਨੂੰ ਆ ਗਿਆ। ਸਿਰ ਤੋਂ ਪੱਗ ਅਤੇ ਪੈਰਾਂ ਤੋਂ ਜੁੱਤੀ ਲਾਹ ਕੇ ਮੰਜੇ 'ਤੇ ਢੇਰੀ ਹੋ ਗਿਆ। ਉਹ ਕੁੱਝ ਪੱਲ ਅੱਖਾਂ ਨੂੰ ਘੜੀ-ਘੜੀ ਮਲ਼ਦਾ ਵਾਹਿਗੁਰੂ ਨੂੰ ਯਾਦ ਕਰਦਾ ਰਿਹਾ। ਫਿਰ ਅਫ਼ਸੋਸ ਭਰੀ ਅਵਾਜ਼ ਵਿਚ ਬੋਲਿਆ, "ਅਨਰਥ ਹੋ ਗਿਆ, ਖਾਨਾ ਖਰਾਬ ਹੋ ਗਿਆ। ਕੰਮ ਕਰਨ ਵਾਲੇ ਆਦਮੀ ਜ਼ਖ਼ਮ ਹੋ ਗਏ......ਖੇਤੀ ਅਲੱਗ ਤਬਾਹ ਹੋਵੇਗੀ ਅਤੇ ਉੱਪਰੋਂ ਮੁਕੱਦਮੇ 'ਤੇ ਢੇਰਾਂ ਦੇ ਢੇਰ ਪੈਸੇ ਲੱਗਣਗੇ।"

ਸ਼ੰਕਰ ਨੇ ਨੀਵੀਂ ਪਾ ਕੇ ਠੋਡੀ ਗੋਡਿਆਂ 'ਤੇ ਰੱਖ ਲਈ। ਉਹ ਦੋਨੋ ਕਾਫ਼ੀ ਦੇਰ ਤੱਕ ਖਮੋਸ਼ ਬੈਠੇ ਰਹੇ। ਭਗਵਾਨ ਸਿੰਘ ਲੱਤਾਂ ਲਮਕਾ ਕੇ ਮੰਜੀ ਤੇ ਬੈਠ ਗਿਆ। ਉਸ ਨੇ ਖੰਘ ਕੇ ਗਲ਼ ਸਾਫ ਕੀਤਾ ਅਤੇ ਸ਼ੰਕਰ ਦੀਆਂ ਅੱਖਾਂ ਵਿਚ ਦੇਖਦਾ ਹੋਇਆ ਬੋਲਿਆ, "ਸ਼ੰਕਰਾ, ਮੈਂ ਤੇਰੇ ਨਾਲ਼ ਗੱਲ ਕਰਨੀ ਚਾਹੁੰਦਾ ਹਾਂ।"

ਭਗਵਾਨ ਸਿੰਘ ਕੁੱਝ ਦੇਰ ਸ਼ੰਕਰ ਨੂੰ ਘੂਰਦਾ ਰਿਹਾ। ਫਿਰ ਦੋਨਾਂ ਹੱਥਾਂ ਦੀਆਂ ਉਂਗਲਾਂ ਆਪਸ ਵਿਚ ਫਸਾਉਂਦਾ ਬੋਲਿਆ, "ਨੱਥਾ ਸਿੰਘ ਤਾਂ ਹੁਣ ਜ਼ਖ਼ਮੀਆਂ ਦੀ ਦੇਖਭਾਲ ਅਤੇ ਫਿਰ ਮੁਕੱਦਮੇ ਵਿਚ ਫਸਿਆ ਰਹੇਗਾ। ਫੈਸਲਾ ਹੋਣ ਨੂੰ ਛੇ ਮਹੀਨੇ ਲੱਗਣਗੇ ਜਾਂ ਸਾਲ .....ਦੋ-ਤਿੰਨ ਸਾਲ ਵੀ ਲੱਗ ਸਕਦੇ ਹਨ। ਫਿਰ ਫੈਸਲਾ ਹੋਏ 'ਤੇ ਕੌਣ ਬਰੀ ਹੁੰਦਾ ਹੈ ਤੇ ਕਿਸ ਨੂੰ ਸਜ਼ਾ.....ਇਹ ਤਾਂ ਸਤਿਗੁਰੂ ਹੀ ਜਾਣਦਾ ਹੈ। ਬੀਰ ਅਤੇ ਦਰਸ਼ਨ ਛੋਟੇ ਹਨ। ਖੇਤੀ ਉਹਨਾਂ ਕੋਲੋਂ ਸੰਭਾਲੀ ਨਹੀਂ ਜਾਣੀ। .....ਤੂੰ ਇਹ ਕੰਮ ਸੰਭਾਲ ਲਵੇਂ ਤਾਂ ਖੇਤੀ ਕਿਸੇ ਹੱਦ ਤੱਕ ਬੱਚ ਜਾਵੇਗੀ।"

ਸ਼ੰਕਰ ਦੇ ਜਵਾਬ ਦੀ ਉਡੀਕ ਕੀਤੇ ਬਿਨਾ ਹੀ ਭਗਵਾਨ ਸਿੰਘ ਫਿਰ ਬੋਲਿਆ, "ਫ਼ਸਲ ਵਿਚ ਹਿੱਸੇ-ਪੱਤੀ ਦਾ ਫੈਸਲਾ ਹੁਣੇ ਚਾਹੁੰਦਾ ਹੈ ਤਾਂ ਕਰ ਲੈ, ਬਾਅਦ ਵਿਚ ਕਰਨਾ ਹੈ ਤਾਂ ਤੇਰੀ ਮਰਜ਼ੀ ਹੈ।"

"ਸਰਦਾਰ ਜੀ, ਤੁਹਾਡੀ ਮਿਹਰਬਾਨੀ ਹੈ। ਮੇਰੇ ਕੋਲੋਂ ਜੋ ਸੇਵਾ ਹੋਵੇਗੀ, ਕਰ ਦੇਵਾਂਗਾ।" ਸ਼ੰਕਰ ਨੇ ਮਨ ਹੀ ਮਨ ਖੁਸ਼ ਹੁੰਦਿਆਂ ਕਿਹਾ।

ਭਗਵਾਨ ਸਿੰਘ ਚੁੱਪ ਰਿਹਾ ਅਤੇ ਕੁੱਝ ਪਲਾਂ ਬਾਅਦ ਬੋਲਿਆ, "ਜਦ ਤੂੰ ਨੱਥਾ ਸਿੰਘ ਦਾ ਲੂਣ ਖਾਣ ਲਈਂ ਰਾਜੀ ਹੋ ਗਿਆ ਹੈਂ ਤਾਂ ਉਹਨਾਂ ਦੀ ਥੋੜੀ-ਬਹੁਤ ਮਦਦ ਵੀ ਕਰ।"

"ਕੀ?" ਸ਼ੰਕਰ ਨੇ ਭਗਵਾਨ ਸਿੰਘ ਵੱਲ ਦੇਖਦਿਆਂ ਪੁੱਛਿਆ।

ਮੁਕੱਦਮੇ ਵਿਚ ਗਵਾਹਾਂ ਦਾ ਭੁਗਤਾਨ ਹੁੰਦਾ ਹੈ। ਤੂੰ ਉਹਨਾਂ ਦੇ ਹੱਕ ਵਿਚ ਗਵਾਹੀ ਦੇਵੀਂ।" ਭਗਵਾਨ ਨੇ ਕਿਹਾ।

"ਸਰਦਾਰ ਜੀ ਇਹ ਕੰਮ ਮੈਂ ਨਹੀਂ ਕਰ ਸਕਦਾ। ਇਸ ਲਈ ਮੈਂ ਦਰੋਗਾ ਸਾਹਬ ਨੂੰ ਵੀ ਜਵਾਬ ਦੇ ਦਿੱਤਾ ਸੀ।" ਸ਼ੰਕਰ ਨੇ ਪੂਰੇ ਵਿਸ਼ਵਾਸ ਨਾਲ਼ ਕਿਹਾ।

ਭਗਵਾਨ ਸਿੰਘ ਨੇ ਹੈਰਾਨੀ ਨਾਲ਼ ਉਸ ਵੱਲ ਦੇਖਿਆ। "ਗਵਾਹੀ ਕਿਉਂ ਨਹੀਂ ਦੇ ਸਕਦਾ?"

"ਮਨ ਨਹੀਂ ਮੰਨਦਾ।" ਸ਼ੰਕਰ ਨੇ ਕਿਹਾ।

"ਮਨ ਤਾਂ ਕਈ ਕੰਮ ਕਰਨ ਲਈ ਨਹੀਂ ਮੰਨਦਾ ਪਰ ਉਹ ਕਰਨੇ ਪੈਂਦੇ ਹਨ। ਅਤੇ ਫਿਰ ਗਰੀਬ ਆਦਮੀ ਦਾ ਮੰਨ ਕੈਸਾ?" ਭਗਵਾਨ ਸਿੰਘ ਨੇ ਖਿੱਝ ਕੇ ਕਿਹਾ, "ਜਾ, ਤਾਂ ਫਿਰ ਉਹ ਕੰਮ ਕਰ ਜਿਹਦੇ ਲਈ ਤੇਰਾ ਮਨ ਮੰਨਦਾ ਹੈ। ਮੈਂ ਤਾਂ ਸੋਚਿਆ ਸੀ ਕਿ ਤੇਰਾ ਜ਼ਿੰਦਗੀ-ਭਰ ਲਈ ਰੋਟੀ ਦਾ ਬੰਦੋਬਸਤ ਕਰ ਦੇਵਾਂ। ਤੇ ਤੂੰ ਰਿਜਕ ਨੂੰ ਛੋਟੀ ਜਿਹੀ ਗੱਲ ਕਰਕੇ ਲੱਤ ਮਾਰ ਰਿਹਾ ਹੈਂ।"

ਸ਼ੰਕਰ ਜਾਣ ਲਈ ਉਠ ਖੜ੍ਹਾ ਹੋਇਆ ਤਾਂ ਭਗਵਾਨ ਸਿੰਘ ਨੇ ਫਿਰ ਕਿਹਾ, "ਸਾਨੂੰ ਕਾਹਲ਼ੀ ਨਹੀਂ ਹੈ। ਸੋਚ ਲੈ, ਪੰਜਾਂ-ਸੱਤਾਂ ਦਿਨਾਂ ਵਿਚ ਦੱਸ ਦੇਈਂ। ਬਾਜੀਗਰਾਂ ਦੇ ਛੋਕਰੇ ਹਰ ਕੰਮ ਲਈ ਤਿਆਰ ਹਨ।"

ਸ਼ੰਕਰ ਖਿੱਝਿਆ ਜਿਹਾ ਭਗਵਾਨ ਸਿੰਘ ਦੇ ਤਬੇਲੇ ਵਿਚੋਂ ਬਾਹਰ ਨਿਕਲ ਗਿਆ। ਉਹ ਇਸ ਗੱਲ 'ਤੇ ਗੁੱਸੇ ਸੀ ਕਿ ਭਗਵਾਨ ਸਿੰਘ ਕੰਮ ਵੀ ਕਰਾਉਣਾ ਚਾਹੁੰਦਾ ਹੈ ਤੇ ਧੌਂਸ ਵੀ ਦਿੰਦਾ ਹੈ। ਉਹ ਇਹਨਾਂ ਖਿਆਲਾਂ ਵਿਚ ਡੁੱਬਿਆ ਆਪਣੇ ਘਰ ਵੱਲ ਨੂੰ ਤੁਰ ਪਿਆ।

ਸ਼ੰਕਰ ਆਪਣੀ ਗਲ਼ੀ ਵਿਚ ਵੜਿਆ ਹੀ ਸੀ ਕਿ ਉਸ ਨੂੰ ਛਿੱਬੂ ਮਿਲ ਪਿਆ। ਸ਼ੰਕਰ ਨੂੰ ਦੇਖਦਿਆਂ ਹੀ ਉਸ ਨੇ ਉੱਚੀ ਅਵਾਜ਼ ਵਿਚ ਪੁੱਛਿਆ, "ਸ਼ੰਕਰਾ, ਤੂੰ ਕਿੱਥੇ ਸੀ? ਤੈਨੂੰ ਲੱਭ-ਲੱਭ ਕੇ ਮੇਰੇ ਗੋਡੇ ਦੁੱਖਣ ਲੱਗ ਪਏ।"

"ਮੈਂ ਇਥੇ ਹੀ ਸੀ।" ਸ਼ੰਕਰ ਨੇ ਬੁੱਝੀ ਜਿਹੀ ਅਵਾਜ਼ ਵਿਚ ਕਿਹਾ।

"ਮੈਂ ਛੇ ਵਾਰ ਤੇਰੇ ਘਰ ਆਇਆਂ। ਦੋ ਵਾਰ ਲੁਹਾਰਾਂ ਤੇ ਦਖਾਣਾਂ ਵੱਲ ਚੱਕਰ ਲਾਇਆ। ਕੋਈ ਦਸ ਵਾਰ ਦੁਕਾਨਾਂ 'ਤੇ ਗਿਆ।" ਛਿੱਬੂ ਨੇ ਇਕ-ਇਕ ਸ਼ਬਦ 'ਤੇ ਜ਼ੋਰ ਦਿੰਦਿਆਂ ਕਿਹਾ।

"ਕਿਉਂ, ਸੁੱਖ ਹੈ?" ਸ਼ੰਕਰ ਨੇ ਫ਼ਿਕਰ ਕਰਦਿਆਂ ਪੁੱਛਿਆ।

"ਇਹ ਤਾਂ ਮੈਨੂੰ ਪਤਾ ਨਹੀਂ। ਬੜੇ ਸਰਦਾਰ ਨੇ ਤੈਨੂੰ ਸੱਦਿਆ ਹੈ। ਕਹਿੰਦਾ ਸੀ, ਨਾਲ਼ ਲੈ ਕੇ ਆਵੀਂ।" ਛਿੱਬੂ ਨੇ ਉਸ ਦਾ ਹੱਥ ਫੜਦਿਆ ਕਿਹਾ।

"ਗੱਲ ਕੀ ਹੈ?" ਸ਼ੰਕਰ ਨੇ ਆਪਣਾ ਹੱਥ ਉਸ ਦੇ ਹੱਥ ਚੋਂ ਛੁਡਾਉਂਦਿਆਂ ਪੁੱਛਿਆ।

ਸ਼ੰਕਰ ਕੁੱਝ ਪੱਲ ਖਮੋਸ਼ ਖੜ੍ਹਾ ਸੋਚਦਾ ਰਿਹਾ। ਫਿਰ ਬੁੱਲਾਂ ਨੂੰ ਮਰੋੜਦਿਆਂ ਪੁੱਛਿਆ, "ਕੁੱਝ ਤਾਂ ਦੱਸਿਆ ਹੋਵੇਗਾ?"

"ਨਾਂਹ, ਵਾਹਿਗੁਰੂ ਦੀ ਸੌਂਹ, ਬਸ ਇਹੀ ਕਿਹਾ ਕਿ ਤੈਨੂੰ ਨਾਲ਼ ਲੈ ਕੇ ਆਵਾਂ।"

"ਅੱਜ ਤਾਂ ਸਵੇਰ ਤੋਂ ਇਹੀ ਹੋ ਰਿਹਾ ਹੈ। ਕਦੀ ਪੁਲੀਸ ਸੱਦਦੀ ਹੈ। ਕਦੀ ਨੀਲੋਵਾਲੀਆ ਭਗਵਾਨ ਸਿੰਘ ਬੁਲਾਉਂਦਾ ਹੈ। ਕਦੀ ਬੜਾ ਸਰਦਾਰ ਬਚਿੰਤ ਸਿੰਘ ਬੁਲਾਉਂਦਾ ਹੈ।" ਸ਼ੰਕਰ ਨੇ ਸਿਰ ਝਟਕਦਿਆਂ ਕਿਹਾ। "ਚੱਲ, ਉਹਦੀ ਗੱਲ ਵੀ ਸੁਣ ਆਵਾਂ।"

ਸ਼ੰਕਰ ਜਦ ਬਚਿੰਤ ਸਿੰਘ ਦੇ ਤਬੇਲੇ ਪਹੁੰਚਿਆ ਤਾਂ ਉਹ ਬੈਠਕ ਦੇ ਥੜੇ 'ਤੇ ਇਕੱਲਾ ਹੀ ਲੰਮਾ ਪਿਆ ਸੀ। ਆਮ ਤੌਰ 'ਤੇ ਇਸ ਸਮੇਂ ਉਥੇ ਕਾਫ਼ੀ ਰੌਣਕ ਹੁੰਦੀ ਸੀ, ਪਰ ਅੱਜ ਹੋਰ ਕੋਈ ਨਹੀਂ ਸੀ। ਸ਼ੰਕਰ ਨੇ 'ਸੱਤ ਸ੍ਰੀ ਅਕਾਲ' ਬੁਲਾਈ ਤਾਂ ਸਰਦਾਰ ਉੱਠ ਕੇ ਬੈਠਦਿਆਂ ਬਹੁਤ ਹੀ ਨਰਮੀਂ ਨਾਲ਼ ਬੋਲਿਆ, "ਸ਼ੰਕਰਾ, ਸੁਣਾ, ਕੀ ਹਾਲ-ਚਾਲ ਹੈ?"

"ਤੁਹਾਡੀ ਮਿਹਰਬਾਨੀ ਹੈ।"

"ਅੱਜ ਤੂੰ ਕਮਾਲ ਕਰ ਦਿੱਤਾ। ਥਾਣੇਦਾਰ ਦੇ ਸਾਹਮਣੇ ਬਹੁਤ ਹੌਸਲੇ ਨਾਲ਼ ਬੋਲਿਆ। ਤੇਰੀਆਂ ਗੱਲਾਂ ਸੁਣ ਕੇ ਮੇਰਾ ਦਿਲ ਖੁਸ਼ ਹੋ ਗਿਆ।"

ਸ਼ੰਕਰ ਨੇ ਕੋਈ ਜਵਾਬ ਨਹੀਂ ਦਿੱਤਾ। ਬਚਿੰਤ ਸਿੰਘ ਵੀ ਖਮੋਸ਼ ਰਿਹਾ। ਫਿਰ ਉਹਦੀਆਂ ਅੱਖਾਂ ਵਿਚ ਝਾਕਦਾ ਹੋਇਆ ਬੋਲਿਆ, "ਤੈਨੂੰ ਪਤਾ ਹੀ ਹੈ ਕਿ ਕਰਤਾਰ ਅਤੇ ਜਗਤ ਸਿੰਘ ਦੇ ਸਿਰ 'ਤੇ ਖੇਤੀ ਚੱਲ ਰਹੀ ਹੈ। ਮੈਂ ਤਾਂ ਕਦੀ ਹਲ ਦਾ ਹੱਥਾ ਵੀ ਫੜ ਕੇ ਨਹੀਂ ਦੇਖਿਆ। ਹੁਣ ਬਿਜਾਈ ਦੇ ਦਿਨ ਆ ਰਹੇ ਹਨ। ਮੈਂ ਚਾਹੁੰਦਾ ਹਾਂ ਕਿ ਤੂੰ ਮੇਰੀ ਜਮੀਨ ਦੀ ਵਾਹੁਣ-ਬਿਜਾਈ ਦਾ ਕੰਮ ਸੰਭਾਲ ਲਵੇਂ। ਛਿੱਬੂ ਤਾਂ ਹੈ ਹੀ। ਚਾਹੇਂ ਤਾਂ, ਆਪਣੀ ਮਦਦ ਲਈ ਅਧਰਮੀਆਂ (ਹਰੀਜਨਾਂ) ਦੇ ਇਕ-ਦੋ ਛੋਕਰੇ ਹੋਰ ਰੱਖ ਲੈ।"

ਬਚਿੰਤ ਸਿੰਘ ਮੰਜੇ 'ਤੇ ਲੰਮਾ ਪੈ ਗਿਆ ਅਤੇ ਅੱਖਾਂ ਬੰਦ ਕਰ ਲਈਆਂ। ਦਸ-ਬਾਰਾਂ ਮਿੰਟ ਉਹ ਇਸੇ ਤਰ੍ਹਾਂ ਪਿਆ ਰਿਹਾ। ਫਿਰ ਅੱਖਾਂ ਮਲ਼ਦਾ ਹੋਇਆ ਉਠਿਆ ਅਤੇ ਸ਼ੰਕਰ ਨੂੰ ਕਹਿਣ ਲੱਗਾ, "ਊਂਘ ਆ ਗਈ ਸੀ। ......... ਸੋਚ-ਸੋਚ ਕੇ ਦਿਮਾਗ ਥੱਕ ਗਿਆ ਹੈ।"

ਫਿਰ ਉਹ ਕੁੱਝ ਦੇਰ ਚੁੱਪ ਰਹਿ ਕੇ ਕਹਿਣ ਲੱਗਾ, "ਮੈਂ ਤੈਨੂੰ ਇਸ ਲਈ ਵੀ ਸੱਦਿਆ ਸੀ ਕਿ ਗਵਾਹੀ ਦੇਣ ਲਈ ਹੁਣੇ ਹੀ ਕਹਿ ਦੇਵਾਂ। ਤੈਨੂੰ ਪਤਾ ਹੀ ਹੈ ਕਿ ਹੁਣ ਮੁਕੱਦਮਾ ਚੱਲੂਗਾ। ਉਸ ਵਿਚ ਗਵਾਹ ਭੁਗਤਣਗੇ। ਤੂੰ ਸਭ-ਕੁੱਝ ਆਪਣੀ ਅੱਖੀਂ ਦੇਖਿਆ ਹੈ। ਤੈਨੂੰ ਸਿਰਫ਼ ਦੋ ਗੱਲਾਂ ਹੀ ਕਹਿਣੀਆਂ ਹਨ......।"

ਸ਼ੰਕਰ ਨੇ ਲੰਮਾ ਸਾਹ ਛੱਡਿਆ ਜਿਵੇਂ ਹੁਣ ਤੱਕ ਉਹ ਸਾਹ ਰੋਕ ਕੇ ਬੈਠਾ ਰਿਹਾ ਸੀ। ਉਹ ਹੋਲੀ ਜਿਹੀ ਬੋਲਿਆ, "ਆਪ ਸਰਦਾਰ ਹੈ, ਮਾਲਕ ਹੈ। ਮੈਂ ਗਰੀਬ ਆਦਮੀ ਹਾਂ। ਥਾਣੇ-ਕਚਹਿਰੀ ਤੋਂ ਮੈਨੂੰ ਉਂਝ ਹੀ ਡਰ ਲਗਦਾ ਹੈ। ਤੁਸੀਂ ਮੈਨੂੰ ਮਾਫ਼ ਕਰੋ।"

ਸ਼ੰਕਰ ਦਾ ਜਵਾਬ ਸੁਣ ਕੇ ਬਚਿੰਤ ਸਿੰਘ ਦੇ ਤੇਵਰ ਬਦਲ ਗਏ। ਨਿਮਰਤਾ ਦਾ ਮੁਲੰਮਾ ਲਹਿ ਗਿਆ ਅਤੇ ਉਹ ਖਿੱਝ ਕੇ ਬੋਲਿਆ, "ਮੇਰੇ ਇਸ਼ਾਰੇ 'ਤੇ ਪਿੰਡ ਦਾ ਕੋਈ ਵੀ ਆਦਮੀ ਇਹ ਦੋ ਗੱਲਾਂ ਕਹਿਣ ਲਈ ਤਿਆਰ ਹੋ ਜਾਵੇਗਾ। ਜੇ ਤੂੰ ਇਹ ਦੋ ਗੱਲਾਂ ਕਹਿ ਦੇਵੇਂਗਾ ਤਾਂ ਕੀ ਤੇਰੀ ਜਬਾਨ ਘਸ ਜਾਊਗੀ?"

"ਸਰਦਾਰ ਜੀ, ਮੇਰੇ ਕੋਲੋਂ ਨਹੀਂ ਕਹਿ ਹੋਣਾ।" ਸ਼ੰਕਰ ਨੇ ਬਹੁਤ ਸਪਸ਼ਟ ਸ਼ਬਦਾਂ ਵਿਚ ਜਵਾਬ ਦਿੱਤਾ।

ਬਚਿੰਤ ਸਿੰਘ ਇਕ ਦਮ ਬਹੁਤ ਹੀ ਗੁੱਸੇ ਵਿਚ ਆ ਗਿਆ। ਉਹ ਮੰਜੇ ਤੋਂ ਉਠ ਕੇ ਤਹਿਮਤ ਦੇ ਲੜਾਂ ਨੂੰ ਕੱਸ ਕੇ ਬੰਨ੍ਹਦਾ ਹੋਇਆ ਬੋਲਿਆ, "ਤੇਰੀ ਇਹ ਮਜਾਲ ਕਿ ਮੇਰਾ ਕਿਹਾ ਟਾਲੇਂ? .......ਉੱਤਰ ਜਾ ਥੜ੍ਹੇ ਤੋਂ, ਨਹੀਂ ਤਾਂ ਮਾਰ-ਮਾਰ ਕੇ ਚਮੜੀ ਉਧੇੜ ਦੇਊਂਗਾ।"

ਸਰਦਾਰ ਜੀ, ਮੈਂ ਇਥੇ ਆਪਣੀ ਮਰਜ਼ੀ ਨਾਲ਼ ਨਹੀਂ ਆਇਆ ਸੀ। ਤੁਸੀਂ ਮੈਨੂੰ ਬੁਲਾਇਆ ਸੀ।" ਸ਼ੰਕਰ ਨੇ ਸਖ਼ਤ ਅਵਾਜ਼ ਵਿਚ ਕਿਹਾ ਅਤੇ ਥੜ੍ਹੇ ਤੋਂ ਥੱਲੇ ਉੱਤਰ ਗਿਆ।

"ਕੁੱਤੇ ਦੀ ਔਲਾਦ, ਮੋਹਰੇ ਜਬਾਨ ਚਲਾਉਂਦਾ ਹੈ।" ਬਚਿੰਤ ਸਿੰਘ ਕਾਹਲ਼ੀ ਨਾਲ਼ ਉਹਦੇ ਵੱਲ ਨੂੰ ਵਧਿਆ ਪਰ ਫੇਰ ਰੁਕ ਗਿਆ।

ਸ਼ੰਕਰ ਤਬੇਲੇ ਚੋਂ ਬਾਹਰ ਨਿਕਲਿਆ ਤਾਂ ਹਨੇਰਾ ਹੋ ਚੁੱਕਿਆ ਸੀ। ਉਹ ਬਹੁਤ ਹੀ ਉਦਾਸ ਸੀ। ਬਚਿੰਤ ਸਿੰਘ ਦੀਆਂ ਗਾਲ਼ਾਂ, ਸੂਲ਼ਾਂ ਦੀ ਤਰ੍ਹਾਂ ਉਹਦੇ ਦਿਲ ਵਿਚ ਚੁੱਭ ਰਹੀਆਂ ਸਨ। ਉਹ ਘਰ ਜਾਣ ਦੀ ਬਜਾਏ ਛੱਪੜ ਵੱਲ ਨੂੰ ਚਲੇ ਗਿਆ ਅਤੇ ਉਸ ਦੇ ਨੇੜੇ ਹੀ ਅੰਨ੍ਹੇ ਖੂਹ ਦੀ ਮੌਣ 'ਤੇ ਜਾ ਬੈਠਾ। ਛੱਪੜ ਦੇ ਗੰਧਲੇ ਪਾਣੀ ਵਿਚ ਪਿੱਪਲ ਦਾ ਪ੍ਰਛਾਵਾਂ ਬਹੁਤ ਹੀ ਡਰਾਉਣਾ ਲਗਦਾ ਸੀ। ਪਿੰਡ ਵਿਚ ਕੁੱਤੇ ਭੌਂਕ ਰਹੇ ਸਨ। ਹਰ ਪਾਸੇ ਧੂੰਏਂ ਅਤੇ ਧੂੜ ਦੀ ਮੋਟੀ ਜਿਹੀ ਤਹਿ ਚੜ੍ਹੀ ਹੋਈ ਸੀ। ਸ਼ੰਕਰ ਦੇ ਮਨ ਵਿਚ ਵੀ ਉਦਾਸੀ ਦੀਆਂ ਤਹਿਆਂ ਮੋਟੀਆਂ ਹੁੰਦੀਆਂ ਜਾ ਰਹੀਆਂ ਸਨ। ਹਵਾ ਦਾ ਬੁੱਲਾ ਆਉਂਦਾ ਤਾਂ ਪਿੱਪਲ ਦੇ ਪੱਤੇ ਜ਼ੋਰ ਨਾਲ਼ ਖੜਕਦੇ। ਸ਼ੰਕਰ ਪੱਤਿਆਂ ਦੇ ਖੜਕੇ ਨਾਲ਼ ਵੀ ਡਰ ਕੇ ਕੰਬ ਜਾਂਦਾ।

ਹੁਣ ਉਥੇ ਬੈਠਿਆਂ-ਬੈਠਿਆਂ ਸ਼ੰਕਰ ਨੂੰ ਬਹੁਤ ਹੀ ਭੈਅ ਮਹਿਸੂਸ ਹੋਣ ਲੱਗਾ ਤਾਂ ਉਹ ਉਠ ਕੇ ਪਿੰਡ ਵੱਲ ਨੂੰ ਤੁਰ ਪਿਆ। ਆਪਣੇ ਘਰ ਜਾਣ ਦੀ ਥਾਂ ਉਹ ਫੇਰੂਮਲ ਦੀ ਦੁਕਾਨ ਵੱਲ ਨੂੰ ਮੁੜ ਪਿਆ।

ਸ਼ੰਕਰ ਉਥੇ ਪਹੁੰਚਿਆ ਤਾਂ ਫੇਰੂਮਲ ਇਕੱਲਾ ਹੀ ਦੁਕਾਨ 'ਤੇ ਬੈਠਾ ਸੀ। ਸ਼ੰਕਰ ਨੂੰ ਦੇਖ ਕੇ ਉਸ ਨੇ ਬਹੁਤ ਹੀ ਗਰਮਜੋਸ਼ੀ ਨਾਲ਼ ਹਾਲ ਚਾਲ ਪੁੱਛ ਕੇ ਕਿਹਾ, "ਕਿੱਥੋਂ ਆ ਰਿਹਾ?"

"ਨੰਬਰਦਾਰ ਬਚਿੰਤ ਸਿੰਘ ਨੇ ਸੱਦਿਆ ਸੀ। ਉਹਦੇ ਤਬੇਲੇ ਤੋਂ ਖੇਤਾਂ ਵੱਲ ਨੂੰ ਚਲੇ ਗਿਆ ਸੀ।" ਸ਼ੰਕਰ ਨੇ ਬਹੁਤ ਹੀ ਉਦਾਸ ਅਵਾਜ਼ ਵਿਚ ਕਿਹਾ।

"ਉਹਨੇ ਕਿਉ ਸੱਦਿਆ ਸੀ?"

"ਗਵਾਹੀ ਦੇਣ ਲਈ ਕਹਿ ਰਿਹਾ ਸੀ।"

"ਤੂੰ ਕੀ ਜਵਾਬ ਦਿੱਤਾ?" ਫੇਰੂਮਲ ਨੇ ਬੇਸਬਰੀ ਨਾਲ਼ ਪੁੱਛਿਆ।

"ਮੈਂ ਕਿਹਾ......ਮੈਂ ਗਵਾਹੀ ਨਹੀਂ ਦੇਵਾਂਗਾ।" ਕਹਿ ਕੇ ਸ਼ੰਕਰ ਸੋਚ ਵਿਚ ਪੈ ਗਿਆ ਅਤੇ ਫਿਰ ਆਪਣੇ ਮਨ ਤੋਂ ਬੋਝ ਲਾਹੁਣ ਲਈ ਸਾਰੀ ਗੱਲ ਦੱਸ ਕੇ ਕਿਹਾ, "ਸਰਦਾਰ ਪਹਿਲਾਂ ਤਾਂ ਇਧਰ-ਉਧਰ ਦੀਆਂ ਗੱਲਾਂ ਕਰਦਾ ਰਿਹਾ। ਫਿਰ ਉਸ ਨੇ ਮੈਨੂੰ ਖੇਤੀ ਸੰਭਾਲਣ ਲਈ ਕਿਹਾ।"

"ਤੂੰ ਕੀ ਕਿਹਾ?"

"ਮੈਂ ਕਿਹਾ, ਤੁਹਾਡੀ ਦਇਆ ਹੈ ......ਬਾਅਦ ਵਿਚ ਉਸ ਨੇ ਗਵਾਹੀ ਦੀ ਗੱਲ ਛੇੜ ਦਿੱਤੀ।"

ਫੇਰੂਮਲ ਨੇ ਉਹਦੇ ਵੱਲ ਨੂੰ ਗਰਦਣ ਵਧਾਉਂਦਿਆਂ ਪੁੱਛਿਆ, "ਫੇਰ ਕੀ ਹੋਇਆ?"

"ਮੈਂ ਸਾਫ਼ ਨਾਂਹ ਕਰ ਦਿੱਤੀ ਤਾਂ ਨੰਬਰਦਾਰ ਬਹੁਤ ਗੁੱਸੇ ਵਿਚ ਆ ਗਿਆ ਅਤੇ ਮੈਨੂੰ ਅਵਾ-ਤਵਾ ਬੋਲਣ ਲੱਗਾ।"

ਸ਼ੰਕਰ ਦੀਆਂ ਗੱਲਾਂ ਸੁਣ ਕੇ ਫੇਰੂਮਲ ਚੁੱਪ ਹੋ ਗਿਆ। ਸ਼ੰਕਰ ਵੀ ਸੋਚ ਵਿਚ ਡੁੱਬ ਗਿਆ। ਉਸ ਨੇ ਬਹੁਤ ਹੀ ਉਦਾਸ ਅਵਾਜ਼ ਵਿਚ ਕਿਹਾ, "ਸ਼ਾਹ ਜੀ, ਮੇਰੀ ਸਮਝ ਤਾਂ ਜਵਾਬ ਦੇ ਗਈ ਹੈ। ਗਵਾਹੀ ਦੇਣ ਲਈ ਮੇਰਾ ਦਿਲ ਨਹੀਂ ਮੰਨਦਾ। ਤੁਸੀਂ ਹੀ ਦੱਸੋ, ਮੈਂ ਕੀ ਕਰਾਂ?"

"ਆਪਣਾ ਬੁਰਾ-ਭਲਾ ਵਿਚਾਰ ਲਉ। ਮੈਨੂੰ ਤਾਂ ਕੋਈ ਤਰੀਕਾ ਨਹੀਂ ਸੁੱਝ ਰਿਹਾ ਜਿਹਦੇ ਨਾਲ਼ ਸੱਪ ਵੀ ਮਰ ਜਾਵੇ ਅਤੇ ਲਾਠੀ ਵੀ ਨਾ ਟੁੱਟੇ।" ਫੇਰੂਮਲ ਨੇ ਸੋਚਦਿਆਂ ਕਿਹਾ।

'ਦੇਖ ਲਉ, ਸੋਚ ਲਉ। ਬਚਿੰਤ ਸਿੰਘ ਦੇ ਹੱਕ ਵਿਚ ਗਵਾਹੀ ਦੇਣ 'ਚ ਤੇਰਾ ਫਾਇਦਾ ਹੀ ਹੈ, ਨੁਕਸਾਨ ਨਹੀਂ। ਖੇਤੀ ਤੇਰੇ ਹਵਾਲੇ ਕਰ ਰਿਹਾ ਹੈ। ਇਸ ਸਮੇਂ ਜਿਹੜੀ ਹਾਲਤ ਹੈ, ਉਥੇ ਸਭ ਕੁੱਝ ਦਾ ਤੂੰ ਹੀ ਮੁਖਤਿਆਰ ਹੋਵੇਂਗਾ। ਤੈਨੂੰ ਇਹ ਦੱਸ ਦਿੰਦਾ, ਉਹ ਦਿਲ ਦਾ ਵਧੀਆ ਬੰਦਾ ਹੈ।" ਫੇਰੂਮਲ ਨੇ ਸ਼ੰਕਰ ਦਾ ਮਨ ਟੋਹਣ ਲਈ ਕਿਹਾ।

"ਸ਼ਾਹ ਜੀ, ਤੁਹਾਡੀਆਂ ਸਾਰੀਆਂ ਗੱਲਾਂ ਠੀਕ ਹਨ। ਪਰ ਮੈਂ ਗਵਾਹੀ ਨਹੀਂ ਦੇਵਾਂਗਾ।" ਸ਼ੰਕਰ ਨੇ ਦ੍ਰਿੜ ਇਰਾਦੇ ਨਾਲ਼ ਕਿਹਾ।

"ਤੂੰ ਖੁਦ ਸਮਝਦਾਰ ਹੈ। ਉਹੀ ਕਰੋ, ਜਿਸ ਵਿਚ ਤੇਰਾ ਫਾਇਦਾ ਹੈ। ਪਰ ਇਹ ਦੱਸ, ਤੈਨੂੰ ਗਵਾਹੀ ਦੇਣ ਵਿਚ ਇਤਰਾਜ਼ ਕੀ ਹੈ?"

"ਮੇਰਾ ਮਨ ਨਹੀਂ ਮੰਨਦਾ," ਸ਼ੰਕਰ ਨੇ ਤੁਰੰਤ ਜਵਾਬ ਦਿੱਤਾ।

ਫੇਰੂਮਲ ਇਹ ਸੋਚ ਰਿਹਾ ਸੀ ਕਿ ਬਚਿੰਤ ਸਿੰਘ ਨੇ ਅਜੇ ਤੱਕ ਮੁਨਸ਼ੀ ਬਾਬੂਰਾਮ 'ਤੇ ਹੀ ਭਰੋਸਾ ਕੀਤਾ ਹੋਇਆ ਹੈ। ਪੈਸੇ ਵੀ ਉਸ ਤੋਂ ਹੀ ਲਏ ਹਨ। ਮੁਨਸ਼ੀ ਮੁਫ਼ਤ ਵਿਚ ਹੀ ਦੋ-ਚਾਰ ਸੌ ਰੁਪਏ ਸੂਦ ਦੇ ਬਣਾ ਲਵੇਗਾ। ਸੱਠ-ਸੱਤਰ ਬੋਰੀਆਂ ਕਣਕ ਦੀਆਂ ਇਕੋ ਥਾਂ ਤੋਂ ਚੁੱਕ ਲਵੇਗਾ। ਮੁਕੱਦਮਾ ਸ਼ੁਰੂ ਹੋਏ 'ਤੇ ਇਹੋ ਜਿਹੇ ਬਹੁਤ ਮੌਕੇ ਮਿਲਣਗੇ। ਜੇ ਉਹ ਸ਼ੰਕਰ ਨੂੰ ਬਚਿੰਤ ਸਿੰਘ ਦੇ ਹੱਕ ਵਿਚ ਗਵਾਹੀ ਲਈ ਰਾਜੀ ਕਰ ਲਵੇ ਤਾਂ ਉਹਦੇ 'ਤੇ ਅਹਿਸਾਨ ਹੋ ਜਾਵੇਗਾ।

ਫੇਰੂਮਲ ਨੇ ਸ਼ੰਕਰ ਵੱਲ ਧਿਆਨ ਨਾਲ਼ ਦੇਖਿਆ ਅਤੇ ਉਸ ਨੂੰ ਮਹਿਸੂਸ ਹੋਇਆ ਕਿ ਉਹਨੇ ਮੰਨਣਾ ਨਹੀਂ। ਪਰ ਉਸ ਨੇ ਕੋਸ਼ਿਸ਼ ਕਰਨਾ ਇਸ ਲਈ ਉਚਿਤ ਸਮਝਿਆ, ਕਿਉਂਕਿ ਉਸ ਨੂੰ ਯਕੀਨ ਸੀ ਕਿ ਗਰੀਬ ਦਾ ਹੱਠ, ਉਸ ਦੀ ਜੁਆਨੀ ਦੀ ਤਰ੍ਹਾਂ ਬਹੁਤੇ ਲੰਮੇ ਸਮੇਂ ਤੱਕ ਨਹੀਂ ਰਹਿੰਦਾ। ਉਹ ਸ਼ੰਕਰ ਵੱਲ ਦੇਖਦਾ ਹੋਇਆ ਬੋਲਿਆ, "ਸ਼ੰਕਰਦਾਸ, ਤੂੰ ਮੇਰੇ ਕੋਲ਼ ਬਹਿੰਦਾ ਉਠਦਾ ਹੈ। ਚੰਗਾ ਬੰਦਾ ਹੈ। ਮੈਂ ਤੇਰੇ ਉੱਪਰ ਆਪਣਾ ਕੁਛ ਹੱਕ ਸਮਝਦਾ ਹਾਂ। ਤੇਰੀ ਭਲਾਈ ਬਾਰੇ ਸੋਚਣਾ ਮੇਰਾ ਫ਼ਰਜ ਹੈ। ਤੇਰੇ ਥਾਂ ਕੋਈ ਹੋਰ ਹੁੰਦਾ ਤਾਂ ਮੈਂ ਇਕ ਕੰਨ ਸੁਣਦਾ, ਦੂਜੇ ਕੰਨ ਕੱਢ ਦਿੰਦਾ। .......ਮੈਂ ਤਾਂ ਇਹ ਹੀ ਕਹੂੰਗਾ ਕਿ ਤੂੰ ਨੰਬਰਦਾਰ ਦੇ ਹੱਕ ਵਿਚ ਗਵਾਹੀ ਦੇਣੀ ਮੰਨ ਲੈ। ਬੜੇ ਆਦਮੀ ਨਾਲ਼ ਵਿਗਾੜ ਕੇ ਆਪਣਾ ਹੀ ਨੁਕਸਾਨ ਹੁੰਦਾ ਹੈ। ਉਹਨੂੰ ਕੀ ਫ਼ਰਕ ਪੈਂਦਾ ਹੈ! ਉਹ ਪਿੰਡ ਵਿਚ ਕਿਸੇ ਨੂੰ ਵੀ ਗਵਾਹੀ ਦੇਣ ਲਈ ਕਹੂਗਾ ਤਾਂ ਉਹਨੂੰ ਇਨਕਾਰ ਕਰਨਾ ਮੁਸ਼ਕਲ ਹੋਵੇਗਾ।"

ਫੇਰੂਮਲ ਆਪਣੀ ਗੱਲ ਦਾ ਪ੍ਰਭਾਵ ਦੇਖਣ ਲਈ ਕੁੱਝ ਪੱਲ ਚੁੱਪ ਰਹਿ ਕੇ ਫਿਰ ਬੋਲਿਆ, "ਦੂਜੀ ਗੱਲ ਕਿ ਆਪਣਾ ਸਾਰਿਆਂ ਦਾ ਗੁਜ਼ਾਰਾ ਇਹਨਾਂ ਲੋਕਾਂ ਦੇ ਸਿਰ 'ਤੇ ਹੀ ਹੈ। ਇਨ੍ਹਾਂ ਦੇ ਖੇਤ ਸੁੱਕ ਜਾਣ, ਫ਼ਸਲ ਨਾ ਹੋਵੇ, ਹਲ਼ ਨਾ ਚੱਲਣ ਤਾਂ ਸਭ ਤੋਂ ਪਹਿਲਾਂ ਤੁਸੀਂ ਹੀ ਭੁੱਖੇ ਮਰੋਂਗੇ। ਮਿਹਨਤ-ਮਜ਼ਦੂਰੀ ਕਰਨ ਲਈ ਦਰ-ਦਰ ਭਟਕੋਂਗੇ। ਇਨ੍ਹਾਂ ਦੇ ਹਲ਼ ਚਲਦੇ ਹਨ ਤਾਂ ਤੈਨੂੰ-ਮੈਨੂੰ ਵੀ ਕੰਮ ਮਿਲਦਾ ਹੈ। ਆਪਾਂ ਨੂੰ ਆਪਣੀ ਰੋਜ਼ਗਾਰ ਖਾਤਰ ਇਨ੍ਹਾਂ ਦੇ ਕੰਮ-ਕਾਜ ਚਲਦਾ ਰੱਖਣਾ ਬਹੁਤ ਜ਼ਰੂਰੀ ਹੈ।"

ਗੱਲ ਤਾਂ ਤੇਰੀ ਠੀਕ ਹੈ, ਪਰ ਮੈਂ ਇਹ ਸੋਚਦਾ ਹਾਂ ਕਿ ਸਰਦਾਰ ਨੱਥਾ ਸਿੰਘ ਦੇ ਮੁੰਡਿਆਂ ਨੇ ਮੇਰਾ ਕੀ ਵਿਗਾੜਿਆ ਹੈ ਜੋ ਮੈਂ ਉਹਨਾਂ ਦੇ ਖਿਲਾਫ਼ ਗਵਾਹੀ ਦੇਵਾਂ। ਉਹ ਵੀ ਤਾਂ ਇਸ ਹੀ ਪਿੰਡ ਦੇ ਸਰਦਾਰ ਹਨ। ਸਾਨ੍ਹਾਂ ਦੀ ਲੜਾਈ ਵਿਚ ਮੈਂ ਕਿਉਂ ਆਵਾਂ।" ਸ਼ੰਕਰ ਨੇ ਕਿਹਾ।

"ਗੱਲ ਤਾਂ ਤੇਰੀ ਵੀ ਠੀਕ ਹੈ। ਗਰੀਬ ਆਦਮੀ ਕਿਸੇ ਦੇ ਨਾਲ਼ ਵੀ ਵਿਗਾੜ ਨਹੀਂ ਸਕਦਾ। ਉਸ ਨੂੰ ਤਾਂ ਹਰੇਕ ਦੇ ਹੱਥਾਂ ਵੱਲ ਦੇਖਣਾ ਪੈਂਦਾ ਹੈ।" ਫੇਰੂਮਲ ਨੇ ਉਦਾਸ ਅਵਾਜ਼ ਵਿਚ ਕਿਹਾ।

ਇਸ ਤੋਂ ਬਾਅਦ ਦੋਨਾਂ ਵਿਚ ਲੰਮੀ ਅਤੇ ਅਕੇਵੇਂ ਭਰੀ ਖਮੋਸ਼ੀ ਛਾ ਗਈ। ਫੇਰੂਮਲ ਹੁੱਕਾ ਗੁੜਗੜਾਉਂਦਾ ਰਿਹਾ। ਪੰਡਤ ਗਿਰਧਾਰੀ ਲਾਲ ਆਇਆ ਤਾਂ ਉਸ ਦਾ ਵੀ ਫੇਰੂਮਲ ਨੇ ਬਹੁਤ ਹੀ ਠੰਡਾ ਜਿਹਾ ਸਵਾਗਤ ਕੀਤਾ। ਗਿਰਧਾਰੀ ਲਾਲ ਬੈਠਦਾ ਹੋਇਆ ਬੋਲਿਆ, "ਫੇਰੂਮਲ ਕੀ ਗੱਲ ਹੈ? ਬੜਾ ਚੁੱਪ ਕਰਕੇ ਬੈਠਾਂ ?" ਫਿਰ ਉਸ ਨੇ ਸ਼ੰਕਰ ਨੂੰ ਪੁੱਛਿਆ, "ਸ਼ੰਕਰਾ, ਤੈਨੂੰ ਵੀ ਥਾਣੇ ਸੱਦਿਆ ਹੈ?"

"ਹਾਂ ਪੰਡਤ ਜੀ, ਸਵੇਰੇ ਜਾ ਰਿਹਾ ਹਾਂ।"

"ਲੜਾਈ ਕਿਸੇ ਦੀ ਹੋਈ ਹੈ, ਪੁਲੀਸ ਵਾਲੇ ਸਾਰੇ ਪਿੰਡ ਨੂੰ ਘੜੀਸੀ ਫਿਰਦੇ ਹਨ। ਕਲਯੁਗ ਵਿਚ ਹਰ ਗੱਲ ਨਿਆਰੀ ਹੈ।" ਪੰਡਤ ਗਿਰਧਾਰੀ ਲਾਲ ਨੇ ਧੂੰਆਂ ਛੱਡਦਿਆਂ ਕਿਹਾ।

"ਬਚਿੰਤ ਸਿੰਘ ਨੇ ਸ਼ੰਕਰ ਨੂੰ ਗਵਾਹੀ ਦੇਣ ਲਈ ਕਿਹਾ ਹੈ। ਇਹ ਇਨਕਾਰ ਕਰ ਰਿਹਾ ਹੈ।" ਫੇਰੂਮਲ ਨੇ ਗੱਲ ਦੁਆਰਾ ਸ਼ੁਰੂ ਕਰਨ ਲਈ ਕਿਹਾ।

"ਕੋਈ ਗਵਾਹੀ ਦੇਵੇ ਜਾਂ ਨਾ ਦੇਵੇ, ਜੋ ਕਿਸਮਤ ਵਿਚ ਲਿਖਿਆ ਹੈ, ਉਹ ਹੋ ਕੇ ਰਹੇਗਾ। ਹੋਣੀ ਨੂੰ ਕੋਈ ਟਾਲ ਨਹੀਂ ਸਕਦਾ। ਸ਼ਾਸਤਰ ਕਹਿੰਦੇ ਹਨ ਕਿ ਕਰਮ ਸੱਚਾ ਹੋਵੇ ਤੇ ਮਨ ਦੀ ਅਵਾਜ਼ ਦੇ ਉਲਟ ਨਾ ਹੋਵੇ।" ਪੰਡਤ ਗਿਰਧਾਰੀ ਲਾਲ ਦੀ ਗੱਲ ਸੁਣ ਕੇ ਸ਼ੰਕਰ ਜਿਵੇਂ ਚੌਂਕ ਉਠਿਆ। ਫੇਰੂਮਲ, ਸ਼ੰਕਰ ਦੇ ਹਾਵ-ਭਾਵ ਦੇਖ ਕੇ ਗਿਰਧਾਰੀ ਲਾਲ ਨੂੰ ਗੁੱਸੇ ਨਾਲ਼ ਕਹਿਣ ਲੱਗਾ, "ਪੰਡਤਾ, ਸ਼ਾਸਤਰਾਂ ਦੀਆਂ ਗੱਲਾਂ ਸ਼ਾਸਤਰਾਂ ਵਿਚ ਹੀ ਠੀਕ ਹਨ। ਜੇ ਆਦਮੀ ਇਨਾਂ ਅਨੁਸਾਰ ਚੱਲਣ ਲੱਗੇ ਤਾਂ ਇਕ ਦਿਨ ਵੀ ਜੀਂਦਾ ਨਾ ਰਹੇ।"

"ਤਾਂ ਹੀ ਦੁਨੀਆਂ ਵਿਚ ਪਰਲੋ ਆ ਰਹੀ ਹੈ। ਝੂਠ, ਪਾਪ, ਅਧਰਮ ਵੱਧ ਰਿਹਾ ਹੈ। ਬੁੱਧੀ 'ਤੇ ਪਰਦੇ ਪੈ ਗਏ ਹਨ। ਹਰ ਕਿਸੇ ਨੂੰ ਕਰਮਾਂ ਦਾ ਫ਼ਲ ਮਿਲਦਾ ਹੈ। ਜਿੰਨੀ ਉਮਰ ਲਿਖੀ ਹੈ ਉਹ ਤਾਂ ਭੋਗਣੀ ਹੀ ਹੈ। ਉਸ ਨੂੰ ਨਾ ਥਾਣੇਦਾਰ ਘਟਾ ਸਕਦਾ ਹੈ, ਨਾ ਸੱਚੇ-ਝੂਠੇ ਗਵਾਹ ਅਤੇ ਨਾ ਕਚਹਿਰੀ ਹੀ।" ਪੰਡਿਰ ਗਿਰਧਾਰੀ ਲਾਲ ਨੇ ਭਗਵਾਨ ਨੂੰ ਯਾਦ ਕਰਦਿਆਂ ਕਿਹਾ।

ਉਹਨਾਂ ਦੀ ਨੋਕ-ਝੋਕ ਸੁਣ ਕੇ ਸ਼ੰਕਰ ਮੁਸਕਰਾਉਂਦਾ ਰਿਹਾ। ਉਹ ਜਾਣ ਲਈ ਉਠਿਆ ਤਾਂ ਫੇਰੂਮਲ ਚੌਂਕ ਕੇ ਬੋਲਿਆ, "ਕਿਥੇ ਚੱਲਿਆਂ?"

"ਘਰ ਜਾਊਂਗਾ। ਹਨੇਰਾ ਹੋਏ 'ਤੇ ਘਰ ਨਾ ਜਾਵਾਂ ਤਾਂ ਮਾਂ ਫ਼ਿਕਰ ਕਰਨ ਲੱਗ ਪੈਂਦੀ ਹੈ।"

"ਤੂੰ ਮੇਰੀ ਗੱਲ ਦਾ ਜਵਾਬ ਨਹੀਂ ਦਿੱਤਾ?"

"ਸ਼ਾਹ ਜੀ, ਤੁਸੀਂ ਮੇਰੇ ਬਜ਼ੁਰਗ ਹੈ। ਤੁਹਾਡੀ ਗੱਲ ਟਾਲਦਿਆਂ ਮੈਨੂੰ ਸ਼ਰਮ ਆਉਂਦੀ ਹੈ। ਪਰ ਕੀ ਕਰਾਂ ਮੇਰਾ ਦਿਲ ਨਹੀਂ ਮੰਨਦਾ।" ਕਹਿ ਕੇ ਸ਼ੰਕਰ ਥੜ੍ਹੇ ਤੋਂ ਥੱਲੇ ਉੱਤਰ ਕੇ ਆਪਣੇ ਘਰ ਵੱਲ ਨੂੰ ਚਲੇ ਗਿਆ।

## ਸੱਤ

ਦਿਲਦਾਰ, ਬੰਤਾ ਸਿੰਘ, ਨਿਰਮਲ ਅਤੇ ਸ਼ੰਕਰ ਮੂੰਹ ਸਵੇਰੇ ਹੀ ਪਿੰਡੋਂ ਨਿਕਲ ਪਏ। ਉਹਨਾਂ ਨੇ ਆਪਣੇ ਸਾਫ਼ਿਆਂ ਵਿਚ ਰੋਟੀਆਂ ਬੰਨ੍ਹੀਆਂ ਹੋਈਆਂ ਸਨ। ਜਦ ਸੂਰਜ ਨਿਕਲਿਆ ਉਹ ਸ਼ਹਿਰ ਨੂੰ ਜਾਣ ਵਾਲੀ ਪੱਕੀ ਸੜਕ 'ਤੇ ਪਹੁੰਚ ਗਏ ਸਨ। ਜਿਉਂ-ਜਿਉਂ ਉਹ ਸ਼ਹਿਰ ਦੇ ਨੇੜੇ ਪਹੁੰਚ ਰਹੇ ਸਨ ਉਹਨਾਂ ਦੇ ਮਨ ਵਿਚ ਘਬਰਾਹਟ ਵੱਧ ਰਹੀ ਸੀ ਅਤੇ ਖੌਫ਼ ਨਸ-ਨਸ ਵਿਚ ਸਮਾ ਰਿਹਾ ਸੀ।

ਸੜਕ 'ਤੇ ਇਕਦਮ ਇਕ ਮੋੜ ਤੋਂ ਮੁੜੇ ਤਾਂ ਉਹਨਾਂ ਨੂੰ ਸਾਹਮਣੇ ਰੇਲਵੇ ਸਟੇਸ਼ਨ ਦੀ ਪਾਣੀ ਵਾਲੀ ਉੱਚੀ ਟੈਂਕੀ ਅਤੇ ਸਿਗਨਲ ਨਜ਼ਰ ਆਉਣ ਲੱਗੇ।

"ਸ਼ਹਿਰ ਆ ਗਿਆ।" ਬੰਤਾ ਸਿੰਘ ਨੇ ਡਰੀ ਹੋਈ ਅਵਾਜ਼ ਵਿਚ ਕਿਹਾ।

ਉਹ ਰੇਲ ਦੀ ਪਟੜੀ ਉੱਪਰੋਂ ਲੰਘ ਕੇ ਸਟੇਸ਼ਨ ਵੱਲ ਦੀ ਹੁੰਦੇ ਹੋਏ ਬੱਸ ਦੇ ਅੱਡੇ 'ਤੇ ਆ ਗਏ। ਉਥੇ ਅਜੇ ਕੋਈ ਖਾਸ ਰੌਣਕ ਨਹੀਂ ਸੀ। ਦੁਕਾਨਾਂ ਖੁੱਲ ਰਹੀਆਂ ਸਨ ਅਤੇ ਚਾਹ ਵਾਲੀਆਂ ਦੁਕਾਨਾਂ ਦੀਆਂ ਭੱਠੀਆਂ ਤੇ ਪਈਆਂ ਪਾਣੀ ਦੀਆਂ ਕੇਤਲੀਆਂ ਵਿਚੋਂ ਭਾਫ਼ ਨਿਕਲ ਰਹੀ ਸੀ। ਇਕ ਹਲਵਾਈ ਦੀ ਦੁਕਾਨ 'ਤੇ ਕੁੱਝ ਲੋਕ ਬੈਠੇ ਪੂਰੀਆਂ ਖਾ ਰਹੇ ਸਨ। ਕੁੱਝ ਕੁੱਤੇ ਬੈਚਾਂ ਥੱਲੇ ਬੈਠੇ, ਜ਼ੋਰ-ਜ਼ੋਰ ਨਾਲ਼ ਪੂਛਾਂ ਹਿਲਾਉਂਦੇ, ਟੁਕੜਿਆਂ ਦੀ ਆਸ ਵਿਚ ਉਨ੍ਹਾਂ ਵੱਲ ਝਾਕ ਰਹੇ ਸਨ।

"ਆਉ, ਆਪਾਂ ਵੀ ਦੋ-ਦੋ ਪੂਰੀਆਂ ਖਾ ਲਈਏ।" ਬੰਤਾ ਸਿੰਘ ਨੇ ਬੁੱਲਾਂ ਤੇ ਜੀਭ ਫੇਰਦਿਆਂ ਕਿਹਾ।

"ਤੂੰ ਇਥੇ ਥਾਣੇ ਹਾਜਰੀ ਦੇਣ ਆਇਆਂ, ਬਰਾਤ ਵਿਚ ਸ਼ਾਮਲ ਹੋਣ ਨਹੀਂ। ਸਿੱਧਾ ਥਾਣੇ ਚੱਲ। ਉਥੇ ਜੀਜੇ ਤੇਰੀ ਉਡੀਕ ਕਰ ਰਹੇ ਹੋਣਗੇ।" ਦਿਲਦਾਰ ਨੇ ਉਸ ਨੂੰ ਧੱਕਾ ਦੇ ਕੇ ਅੱਗੇ ਕਰਦਿਆਂ ਕਿਹਾ।

"ਜੀਜੇ ਹੋਣਗੇ ਤੇਰੇ.....ਮੇਰੇ ਤਾਂ ਸਾਲ਼ੇ ਲਗਦੇ ਹਨ।" ਬੰਤਾ ਸਿੰਘ ਨੇ ਕਿਹਾ।

"ਚੱਲ ਤਾਂ ਸਹੀ ਥਾਣੇ। ਦੋ ਮਿੰਟ ਵਿਚ ਪਤਾ ਲੱਗ ਜਾਵੇਗਾ ਕਿ ਤੇਰੀ ਪੁਲੀਸ ਵਾਲ਼ਿਆਂ ਨਾਲ਼ ਕੀ ਰਿਸ਼ਤੇਦਾਰੀ ਹੈ।" ਦਿਲਦਾਰ ਬੋਲਿਆ।

ਉਹ ਹਸਪਤਾਲ ਨੂੰ ਜਾਣ ਵਾਲੀ ਸੜਕ 'ਤੇ ਪਹੁੰਚੇ ਤਾਂ ਉਹਨਾਂ ਨੂੰ ਥਾਣੇ ਦੀ ਮੈਲੀ, ਪੀਲੇ ਰੰਗ ਦੀ ਉੱਚੀ ਇਮਾਰਤ ਨਜ਼ਰ ਆਈ। ਉਹਨਾਂ ਦੇ ਦਿਲ ਡਰ ਨਾਲ਼ ਕੰਬ ਗਏ, ਗਲ਼ ਖੁਸ਼ਕ ਹੋ ਗਏ। ਉਨ੍ਹਾਂ ਨੇ ਚੌਰਾਹੇ ਦੇ ਹੈਂਡ-ਪੰਪ ਤੋਂ ਵਾਰੀ-ਵਾਰੀ ਪਾਣੀ ਪੀਤਾ ਅਤੇ ਡਰਦੇ-ਡਰਦੇ ਥਾਣੇ ਵੱਲ ਨੂੰ ਤੁਰ ਪਏ। ਥਾਣੇ ਦੇ ਚੌਹੀਂ ਪਾਸੀਂ ਉਸਰੀ ਉੱਚੀ ਇਮਾਰਤ ਦੇ ਵਿਚਾਲੇ ਇਕ ਬਹੁਤ ਬੜਾ ਕਾਲੇ ਰੰਗ ਦਾ ਫਾਟਕ ਸੀ, ਜਿਸ ਵਿਚ ਇਕ ਛੋਟਾ ਜਿਹਾ ਦਰਵਾਜ਼ਾ ਹਰ ਸਮੇਂ ਖੁੱਲਾ ਰਹਿੰਦਾ ਸੀ। ਬੜਾ ਫਾਟਕ ਸਿਰਫ਼ ਉਸ ਵਕਤ ਖੋਲ੍ਹਿਆ ਜਾਂਦਾ ਸੀ ਜਦ ਕੋਈ ਜ਼ਿਲਾ-ਅਫ਼ਸਰ ਥਾਣੇ ਦਾ ਨਿਰੀਖਣ ਕਰਨ ਲਈ ਆਉਂਦਾ ਸੀ। ਇਮਾਰਤ ਦਾ ਪਲੱਸਤਰ ਕਈ ਥਾਵਾਂ ਤੋਂ ਉੱਖੜ ਗਿਆ ਸੀ ਅਤੇ ਉਥੇ ਬੜੇ-ਬੜੇ ਕਾਲੇ ਧੱਬੇ ਬਣ ਗਏ ਸਨ। ਬੜੇ ਦਰਵਾਜ਼ੇ ਦੇ ਸਾਹਮਣੇ ਪਿੱਪਲ ਦਾ ਬਹੁਤ ਬੜਾ ਅਤੇ ਪੁਰਾਣਾ ਦ੍ਰੱਖਤ ਸੀ ਜਿਸ ਦੇ ਆਲੇ ਦੁਆਲੇ ਥੜ੍ਹਾ ਬਣਿਆ ਹੋਇਆ ਸੀ।

ਥਾਣੇ ਦੇ ਸਦਰ ਦਰਵਾਜ਼ੇ ਦੇ ਸਾਹਮਣੇ ਇਕ ਸਿਪਾਹੀ ਬੰਦੂਕ ਲਈ ਪਹਿਰਾ ਦੇ ਰਿਹਾ ਸੀ। ਉਹ ਸਦਰ ਦਰਵਾਜ਼ੇ ਦੇ ਕੁੱਝ ਦੂਰ ਹੀ ਖੜ੍ਹ ਗਏ ਅਤੇ ਸਹਿਮੇ ਹੋਏ ਸੰਤਰੀ ਨੂੰ ਦੇਖਣ ਲੱਗੇ। ਹੋਰ ਅਗਾਂਹ ਜਾਣ ਤੋਂ ਉਹਨਾਂ ਨੂੰ ਡਰ ਲੱਗ ਰਿਹਾ ਸੀ। ਇੰਨੀ ਦੇਰ ਨੂੰ ਇਕ ਤਕੜਾ, ਲੰਮਾ-ਚੌੜਾ ਆਦਮੀ ਉਹਨਾਂ ਦੇ ਕੋਲ਼ ਆਇਆ। ਉਸ ਨੇ ਬਰੀਕ ਮਲਮਲ ਦਾ ਕੁੜਤਾ ਪਾਇਆ ਹੋਇਆ ਸੀ ਅਤੇ ਚਿੱਟਾ ਲੱਠੇ ਦਾ ਤਹਿਮਤ, ਜਿਸ ਦੇ ਲੰਮੇ-ਲੰਮੇ ਲੜ੍ਹ ਦੋਨੀਂ ਪਾਸੀਂ ਲਟਕ ਰਹੇ ਸਨ। ਉਹ ਉਹਨਾਂ ਦੇ ਬਰਾਬਰ ਆਇਆ ਤਾਂ ਉਹ ਹੋਰ ਵੀ ਸਹਿਮ ਗਏ। ਉਹਨੇ ਉਹਨਾਂ ਨੂੰ ਡਾਂਟਿਆ, "ਇਹ ਸਰਾਂ ਨਹੀਂ, ਥਾਣਾ ਹੈ। ਇਥੇ ਕਿਉਂ ਖੜ੍ਹੇ ਹੈਂ?"

"ਅਸੀਂ ਕੰਧਾਲੇ ਤੋਂ ਆਏ ਹਾਂ। ਥਾਣੇਦਾਰ ਸਾਹਬ ਨੇ ਬੁਲਾਇਆ ਹੈ।" ਦਿਲਦਾਰ ਨੇ ਇਕ ਕਦਮ ਅੱਗੇ ਹੁੰਦਿਆਂ ਜਵਾਬ ਦਿੱਤਾ।

"ਕੀ ਕੋਈ ਫੌਜਦਾਰੀ ਹੋ ਗਈ ਹੈ?"

"ਹਾਂ ਜੀ।"

"ਤਾਂ ਅੰਦਰ ਆ ਜਾਉ, ਇਥੇ ਖੜ੍ਹੇ ਕੀ ਦੇਖਦੇ ਆਂ?" ਉਹ ਆਦਮੀ ਉਹਨਾਂ ਵੱਲ ਰੋਹਬ ਨਾਲ਼ ਦੇਖਦਾ ਅਗਾਂਹ ਲੰਘ ਗਿਆ।

ਉਹ ਡਰਦੇ-ਡਰਦੇ ਫਾਟਕ ਦੇ ਕੋਲ਼ ਆ ਗਏ। ਉਹ ਚਾਹੁੰਦੇ ਸਨ ਕਿ ਸੰਤਰੀ ਤੋਂ ਨਜ਼ਰ ਬਚਾ ਕੇ ਅੰਦਰ ਲੰਘ ਜਾਣ, ਪਰ ਸੰਤਰੀ ਲਗਾਤਾਰ ਉਹਨਾਂ ਵੱਲ ਦੇਖ ਰਿਹਾ ਸੀ। ਉਹ ਇਕ ਦੂਸਰੇ ਦੇ ਪਿੱਛੇ ਲੁਕਣ ਦੀ ਕੋਸ਼ਿਸ਼ ਕਰਨ ਲੱਗੇ। ਦਿਲਦਾਰ, ਉਹਨਾਂ ਵੱਲ ਨਫ਼ਰਤ ਨਾਲ਼ ਦੇਖਦਾ ਹੋਇਆ ਸੰਤਰੀ ਦੇ ਕੋਲ਼ ਗਿਆ ਅਤੇ ਹੱਥ ਜੋੜਦਾ ਹੋਇਆ ਬੋਲਿਆ, "ਅੰਦਰ ਜਾਣਾ ਹੈ। ਥਾਣੇਦਾਰ ਸਾਹਬ ਨੇ ਬੁਲਾਇਆ ਹੈ।"

ਸੰਤਰੀ ਵੀ ਥਾਣੇਦਾਰ ਦੇ ਨਾਲ਼ ਕੰਧਾਲਾ ਗਿਆ ਸੀ। ਉਸ ਨੇ ਉਹਨਾਂ ਨੂੰ ਅੰਦਰ ਜਾਣ ਦਾ ਇਸ਼ਾਰਾ ਕਰ ਦਿੱਤਾ। ਆਪ ਬੰਦੂਕ ਨੂੰ ਮੋਢੇ 'ਤੇ ਟਿਕਾ ਕੇ ਫਾਟਕ ਮੋਹਰੇ, ਸੱਜੇ ਤੋਂ ਖੱਬੇ, ਖੱਬੇ ਤੋਂ ਸੱਜੇ ਗੇੜੇ ਮਾਰਨ ਲੱਗਾ।

ਫਾਟਕ ਦੇ ਪਿੱਛੇ ਇਕ ਬਹੁਤ ਵੱਡਾ ਵਿਹੜਾ ਸੀ। ਵਿਹੜੇ ਵਿਚ ਪਿੱਪਲ ਦਾ ਛੋਟਾ ਜਿਹਾ ਦ੍ਰੱਖਤ ਸੀ ਜਿਸਦੀ ਇਕ ਮੋਟੀ ਜਿਹੀ ਟਹਿਣੀ ਨਾਲ਼ ਘੜਿਆਲ ਲਟਕ ਰਿਹਾ ਸੀ। ਵਿਹੜੇ ਦੇ ਦੋਂਹ ਪਾਸੀਂ ਕਮਰੇ ਸਨ, ਪਰ ਸੱਜੇ ਪਾਸੇ ਦੀ ਕੰਧ ਕੋਲ਼ ਥੋੜ੍ਹੀ ਜਗ੍ਹਾ ਖਾਲ਼ੀ ਪਈ ਸੀ। ਕੁੱਝ ਕਮਰਿਆਂ ਦੇ ਮੋਹਰੇ ਟਾਈਲਾਂ ਦੀ ਛੱਤ ਵਾਲਾ ਬਰਾਂਡਾ ਸੀ। ਇਕ ਪਾਸੇ ਦੇ ਕਮਰਿਆਂ ਵਿਚੋਂ ਇਕ ਵਿਚ ਅਸਲਾ-ਖਾਨਾ ਸੀ। ਇਸ ਕਮਰੇ ਦੀ ਪੁਸ਼ਤ ਦੀ ਕੰਧ ਦੇ ਨਾਲ਼ ਲਕੜੀ ਦੇ ਜੰਗਲੇ ਦੇ ਸਹਾਰੇ ਕਈ ਬੰਦੂਕਾਂ ਰੱਖੀਆਂ ਹੋਈਆਂ ਸਨ। ਇਕ ਕੋਨੇ ਵਿਚ ਬਹੁਤ ਸਾਰੀਆਂ ਸੂੰਮਾਂ ਵਾਲੀਆਂ ਲਾਠੀਆਂ ਪਈਆਂ ਸਨ। ਕਮਰੇ ਦੇ ਮੋਹਰੇ ਬਰਾਂਡੇ ਵਿਚ ਇਕ ਚੰਗਾ-ਤਕੜਾ ਆਦਮੀ ਬੰਦੂਕ ਦੀ ਸਫ਼ਾਈ ਕਰ ਰਿਹਾ ਸੀ।

ਅਸਲਾ-ਖਾਨੇ ਦੇ ਨਾਲ਼ ਇਕ ਬੜਾ ਦਲਾਨ ਸੀ। ਇਹਦੇ ਵਿਚ ਕਈ ਮੰਜੇ ਡਾਹੇ ਹੋਏ ਸਨ। ਹਰ ਮੰਜੇ ਦੇ ਪਿੱਛੇ ਲਕੜੀ ਦਾ ਇਕ ਸੰਦੂਕ ਸੀ ਜਿਸ 'ਤੇ ਸ਼ੀਸ਼ਾ, ਕੰਘੀ ਅਤੇ ਹੋਰ ਛੋਟੀਆਂ-ਮੋਟੀਆਂ ਚੀਜ਼ਾਂ ਪਈਆਂ ਸਨ। ਪਿਛਲੀ ਕੰਧ 'ਤੇ ਧਾਰਮਿਕ ਨੇਤਾਵਾਂ, ਗੁਰੂਆਂ, ਫਿਲਮੀ ਐਕਟਰਾਂ ਅਤੇ ਐਕਟਰਸਾਂ ਦੀਆਂ ਤਸਵੀਰਾਂ ਵਾਲੇ ਕੈਲੰਡਰ ਲਟਕ ਰਹੇ ਸਨ।

ਅਸਲਾ-ਖਾਨੇ ਦੇ ਸਾਹਮਣੇ ਖੱਬੇ ਪਾਸੇ ਮੁਨਸ਼ੀ ਦਾ ਕਮਰਾ ਸੀ। ਇਸ ਵਿਚ ਵੱਡੇ ਮੇਜ਼ ਦੇ ਤਿੰਨੀਂ ਪਾਸੀਂ ਲਕੜੀ ਦੇ ਬੈਂਚ ਪਏ ਸਨ। ਪਿਛਲੀ ਕੰਧ 'ਤੇ ਘੜੀ ਲੱਗੀ ਹੋਈ ਸੀ। ਇਸ ਦੇ ਥੱਲੇ ਕਰਕੇ ਕੰਧ 'ਤੇ ਮੋਟੇ ਕਾਲੇ ਅੱਖਰਾਂ ਵਿਚ ਲਿਖਿਆ ਸੀ ----ਰਿਸ਼ਵਤ ਲੈਣੀ ਅਤੇ ਰਿਸ਼ਵਤ ਦੇਣੀ ਦੋਨੋ ਜੁਰਮ ਹਨ----ਦੂਜੀ ਕੰਧ 'ਤੇ ਲਿਖਿਆ ਸੀ----ਪੁਲੀਸ ਜਨਤਾ ਦੀ ਹਿਫਾਜ਼ਤ ਲਈ ਹੈ।

ਸਦਰ ਦਰਵਾਜੇ ਦੇ ਨਾਲ਼ ਹੀ ਅੰਦਰ ਵੱਲ ਹਵਾਲਾਤ ਸੀ। ਇਸ ਦੇ ਦੋ ਕਮਰੇ ਸਨ, ਜਿਸ ਵਿਚ ਲਕੜੀ ਦੇ ਦਰਵਾਜਿਆਂ ਦੀ ਬਜਾਏ ਲੋਹੇ ਦੀਆਂ ਸਲਾਖਾਂ ਦੇ ਦਰਵਾਜੇ ਸਨ। ਫ਼ਰਸ਼ ਟੁੱਟਾ ਹੋਇਆ ਸੀ ਅਤੇ ਇਨ੍ਹਾਂ ਵਿਚ ਕੋਈ ਰੋਸ਼ਨਦਾਨ ਜਾਂ ਖਿੜਕੀ ਨਹੀਂ ਸੀ। ਦੋਹਾਂ ਕਮਰਿਆਂ ਵਿਚ ਮੰਜੀ ਦੇ ਅਕਾਰ ਜਿੰਨੇ ਚਾਰ-ਚਾਰ ਥੜ੍ਹੇ ਬਣੇ ਹੋਏ ਸਨ।

ਪਿੱਪਲ ਦੇ ਥੱਲੇ ਕੁੱਝ ਸਿਪਾਹੀ ਬੈਠੇ ਸਨ। ਇਕ ਨਾਈ ਵਾਰੀ-ਵਾਰੀ ਨਾਲ਼ ਉਹਨਾਂ ਦੀ ਦਾੜ੍ਹੀ ਸਾਫ਼ ਕਰ ਰਿਹਾ ਸੀ। ਪਿੱਪਲ ਦੇ ਪਿੱਛੇ ਹੈਂਡ ਪੰਪ ਸੀ ਜਿੱਥੇ ਦੋ-ਤਿੰਨ ਆਦਮੀ ਨਹਾ ਰਹੇ ਸਨ। ਹੈਂਡ ਪੰਪ ਦੇ ਸੱਜੇ ਪਾਸੇ ਲੰਗਰ ਸੀ ਜਿੱਥੇ ਸਿਪਾਹੀਆਂ ਅਤੇ ਹਵਾਲਾਤੀਆਂ ਲਈ ਖਾਣਾ ਬਣ ਰਿਹਾ ਸੀ। ਉਹ ਡਰਦੇ-ਡਰਦੇ ਮੁਨਸ਼ੀ ਦੇ ਕਮਰੇ ਦੇ ਸਾਹਮਣੇ ਜਾ ਖੜੇ ਹੋਏ। ਮੁਨਸ਼ੀ ਇਕ ਰਜਿਸਟਰ 'ਤੇ ਝੁਕਿਆ ਹੋਇਆ ਕੁੱਝ ਲਿਖਣ ਵਿਚ ਰੁੱਝਿਆ ਹੋਇਆ ਸੀ। ਜਦ ਉਸ ਨੇ ਨਿਗਾਹ ਉੱਪਰ ਚੁੱਕੀ ਤਾਂ ਦਿਲਦਾਰ ਦਹਿਲੀਜ਼ ਪਾਰ ਕਰਦਾ ਬੋਲਿਆ, "ਅਸੀਂ ਕੰਧਾਲਾ ਤੋਂ ਆਏ ਹਾਂ। ਥਾਣੇਦਾਰ ਸਾਹਬ ਨੇ ਪੇਸ਼ ਹੋਣ ਲਈ ਕਿਹਾ ਸੀ।"

"ਬਾਹਰ ਬਰਾਂਡੇ ਵਿਚ ਬੈਠ ਜਾਉ। ਜਰੂਰਤ ਪੈਣ 'ਤੇ ਬੁਲਾ ਲਵਾਂਗੇ।" ਕਹਿ ਕੇ ਮੁਨਸ਼ੀ ਫਿਰ ਰਜਿਸਟਰ 'ਤੇ ਝੁਕ ਗਿਆ।

ਹੌਲੀ-ਹੌਲੀ ਥਾਣੇ ਵਿਚ ਰੌਣਕ ਵੱਧਣ ਲੱਗੀ। ਕੁੱਝ ਸਿਪਾਹੀ ਨਾਸ਼ਤੇ ਦੇ ਬਾਅਦ ਆਪਣੀਆਂ ਵਰਦੀਆਂ ਪਹਿਨ ਕੇ ਵਿਹੜੇ ਵਿਚ ਟਹਿਲਣ ਲੱਗੇ। ਇਕ ਫੀਤੀ ਵਾਲਾ (ਛੋਟਾ) ਹਵਾਲਦਾਰ ਅਤੇ ਦੋ ਹੋਰ ਸਿਪਾਹੀ ਹੱਥਾਂ ਵਿਚ ਡੰਡੇ ਫੜੀ ਮੁਨਸ਼ੀ ਦੇ ਕਮਰੇ ਵਿਚ ਰਵਾਨਗੀ ਦਰਜ ਕਰਵਾ ਕੇ ਕਸਬੇ ਵਿਚ ਗਸ਼ਤ 'ਤੇ ਚਲੇ ਗਏ।

ਮੁਨਸ਼ੀ ਘੜੀ ਦੀ ਟਣ-ਟਣ ਸੁਣ ਕੇ ਸੰਤਰੀ ਨੂੰ ਸਮਾਂ ਦੱਸਦਾ ਅਤੇ ਉਹ ਪਿੱਪਲ ਦੀ ਟਹਿਣੀ ਨਾਲ਼ ਲਟਕ ਰਹੇ ਘੜਿਆਲ 'ਤੇ ਉਨੀਆਂ ਹੀ ਘੰਟੀਆਂ ਮਾਰ ਦਿੰਦਾ।"

ਉਹ ਫ਼ਰਸ਼ 'ਤੇ ਬੈਠੇ ਉਕਤਾਏ ਹੋਏ ਉਸਲਵੱਟੇ ਲੈ ਰਹੇ ਸਨ ਕਿ ਠਠਿਆਰ ਦਾ ਮੁੰਡਾ ਸੁੰਦਰ ਵੀ ਉਥੇ ਆ ਗਿਆ। ਉਹ ਕਿਸੇ ਪਿੰਡ ਕੱਪੜੇ ਦੀ ਦੁਕਾਨ ਕਰਦਾ ਸੀ। ਉਸ ਨੇ ਸਾਫ਼ ਕੱਪੜੇ ਪਾਏ ਹੋਏ ਸਨ। ਹੱਥ ਵਿਚ ਝੋਲਾ ਫ਼ੜ੍ਹਿਆ ਹੋਇਆ ਸੀ ਜਿਹਦੇ ਦੋਨੀਂ ਪਾਸੀ ਵੇਲ-ਬੂਟੇ ਪਾਏ ਹੋਏ ਸਨ। ਉਸ ਦੇ ਨਾਲ਼ ਇਕ ਹੋਰ ਆਦਮੀ ਸੀ ਜਿਸ ਨੂੰ ਉਹਨਾਂ ਨੇ ਪਹਿਲਾਂ ਕਦੇ ਨਹੀਂ ਵੇਖਿਆ ਸੀ। ਉਸ ਨੇ ਵੀ ਸਾਫ਼ ਕੱਪੜੇ, ਵਾਸਕਟ ਅਤੇ ਕਾਲੇ ਰੰਗ ਦੀ

ਗੋਲ਼ ਟੋਪੀ ਪਹਿਨੀ ਹੋਈ ਸੀ। ਦਿਲਦਾਰ ਨੂੰ ਸੁੰਦਰ ਦੀਆਂ ਸਫਾਚੱਟ ਮੁੱਛਾਂ ਦੇਖ ਕੇ ਹਾਸਾ ਆ ਗਿਆ। ਉਹ ਉਹਦੇ ਵੱਲ ਇਸ਼ਾਰਾ ਕਰਦਾ ਬੋਲਿਆ, "ਸੁੰਦਰ ਨੂੰ ਦੇਖਿਆ? ਥਾਣੇ ਆਉਣ ਕਰਕੇ ਹੱਥ-ਭਰ ਲੰਮੀਆਂ ਮੁੱਛਾਂ, ਰਾਤੋ-ਰਾਤ ਸਾਫ਼ ਕਰਾ ਦਿੱਤੀਆਂ।"

ਸਾਰੇ ਧਿਆਨ ਨਾਲ਼ ਉਹਦੀ ਵੱਲ ਦੇਖ ਕੇ ਮੁਸਕਰਾ ਪਏ। ਬੰਤਾ ਸਿੰਘ ਸੁੰਦਰ ਦੇ ਸਾਥੀ ਵੱਲ ਇਸ਼ਾਰਾ ਕਰਦਾ ਬੋਲਿਆ, "ਸ਼ਾਇਦ ਸ਼ਹਿਰ ਦਾ ਲਾਲਾ ਹੈ। ਸੁੰਦਰ ਇਸ ਨੂੰ ਸਿਫਾਰਿਸ਼ ਲਈ ਲੈ ਕੇ ਆਇਆ ਹੋਣਾ।"

ਬੰਤਾ ਸਿੰਘ ਕਾਹਲ਼ੀ ਨਾਲ਼ ਸੁੰਦਰ ਵੱਲ ਨੂੰ ਵੱਧਿਆ, ਪਰ ਉਹ ਉਸ ਅਜਨਬੀ ਦੇ ਪਿੱਛੇ-ਪਿੱਛੇ ਮੁਨਸ਼ੀ ਦੇ ਕਮਰੇ ਵਿਚ ਵੜ੍ਹ ਗਿਆ।

ਮੁਨਸ਼ੀ ਨੇ ਲਾਲੇ ਨਾਲ਼ ਗਰਮਜੋਸ਼ੀ ਨਾਲ਼ ਹੱਥ ਮਿਲਾਉਂਦਿਆਂ ਕਿਹਾ, "ਆਈਏ ਸੇਠ ਜੀ। ਤੁਸੀਂ ਤਾਂ ਕਿਤੇ ਰਾਹ ਭੁੱਲ ਕੇ ਹੀ ਇਧਰ ਆ ਗਏ। ਵੈਸੇ ਤਾਂ ਤੁਸੀਂ ਇਧਰ ਆਉਂਦੇ ਨਹੀਂ।"

ਲਾਲੇ ਨੇ ਵੀ ਮੁਨਸ਼ੀ ਦਾ ਹੱਥ ਦਬਾਉਂਦਿਆਂ ਕਿਹਾ, "ਮੈਂ ਤਾਂ ਦਿਨ ਦੇ ਦਸ ਚੱਕਰ ਲਾ ਦੇਵਾਂ, ਪਰ ਇਹ ਡਰ ਰਹਿੰਦਾ ਹੈ ਕਿ ਕੀ ਪਤਾ ਹਾਕਮ ਦਾ ਮਨ ਕਦੋਂ ਬਦਲ ਜਾਵੇ।" ਫਿਰ ਉਹ ਬੈਂਚ 'ਤੇ ਬੈਠਦਾ ਹੋਇਆ ਬੋਲਿਆ, "ਤੁਸੀਂ ਚੋਰਾਂ, ਉਚੱਕਿਆਂ, ਡਾਕੂਆਂ ਅਤੇ ਬਦਮਾਸ਼ਾਂ ਨੂੰ ਤਾਂ ਫੜਦੇ ਸੀ, ਪਰ ਸ਼ਰੀਫਾਂ ਦੀ ਫੜ-ਫੜਾਈ ਕਦੋਂ ਤੋਂ ਸ਼ੁਰੂ ਕਰ ਦਿੱਤੀ?"

"ਸੇਠ ਜੀ ਕਣਕ ਨਾਲ਼ ਥੋੜਾ-ਬਹੁਤਾ ਘੁਣ ਵੀ ਤਾਂ ਪੀਹ ਹੋ ਜਾਂਦਾ ਹੈ।" ਮੁਨਸ਼ੀ ਨੇ ਹੱਸਦਿਆਂ ਕਿਹਾ।

ਲਾਲੇ ਨੇ ਸੁੰਦਰ ਵੱਲ ਇਸ਼ਾਰਾ ਕਰਦਿਆਂ ਕਿਹਾ, "ਇਸ ਸ਼ਰੀਫ ਆਦਮੀ ਨੇ ਕੀ ਜੁਰਮ ਕੀਤਾ ਜੋ ਤੁਸੀਂ ਇਹਨੂੰ ਥਾਣੇ ਬੁਲਾਇਆ ਹੈ?"

ਮੁਨਸ਼ੀ ਨੇ ਧਿਆਨ ਨਾਲ਼ ਸੁੰਦਰ ਵੱਲ ਦੇਖਿਆ। ਫਿਰ ਹੌਲੀ-ਹੌਲੀ ਗੰਭੀਰ ਅਵਾਜ਼ ਵਿਚ ਬੋਲਿਆ, "ਇਸ ਦੇ ਪਿੰਡ ਫੌਜਦਾਰੀ ਹੋ ਗਈ ਹੈ। ਥਾਣੇਦਾਰ ਸਾਹਬ ਕੱਲ ਮੌਕੇ 'ਤੇ ਗਏ ਸਨ ਤਾਂ ਬੁਲਾ ਲਿਆ ਹੋਣਾ। ਆ ਜਾਣਗੇ ਤਾਂ ਉਹਨਾਂ ਨੂੰ ਮਿਲ ਲੈਣਾ।"

ਸੁੰਦਰ ਥਥਲਾਉਂਦਾ ਹੋਇਆ ਬੋਲਿਆ, "ਮੈਂ ਤਾਂ ਪਿੰਡ ਰਹਿੰਦਾ ਹੀ ਨਹੀਂ। ਮੇਰੇ ਮਾਂ-ਬਾਪ ਉਥੇ ਰਹਿੰਦੇ ਹਨ। ਮੇਰੀ ਹੇਜਮਾਂ ਵਿਚ ਕੱਪੜੇ ਦੀ ਦੁਕਾਨ ਹੈ। ਉਸ ਦਿਨ ਮੈਂ ਉਥੇ ਆਪਣੇ ਮਾਂ-ਬਾਪ ਨੂੰ ਮਿਲਣ ਗਿਆ ਹੋਇਆ ਸੀ।"

ਮੁਨਸ਼ੀ ਨੇ ਸੁੰਦਰ ਨੂੰ ਹੌਸਲਾ ਦਿੱਤਾ ਅਤੇ ਉਸ ਨੂੰ ਬੈਂਚ 'ਤੇ ਬੈਠਣ ਦਾ ਇਸ਼ਾਰਾ ਕੀਤਾ। ਮੁਨਸ਼ੀ ਨੇ ਆਪਣੀ ਕਲਮ ਨੂੰ ਘੁਮਾਉਂਦਿਆਂ ਪੁੱਛਿਆ, "ਸੇਠ ਜੀ ਹੋਰ ਕੋਈ ਗੱਲ-ਬਾਤ ਸੁਣਾਉ।"

"ਤੁਹਾਡੀ ਕਿਰਪਾ ਹੈ। ਤੁਸੀਂ ਤਾਂ ਕਦੀ ਦੁਕਾਨ 'ਤੇ ਆਉਂਦੇ ਹੀ ਨਹੀਂ।"

"ਤੁਸੀਂ ਸੱਦਦੇ ਕਦੋਂ ਆਂ? ਤੁਹਾਨੂੰ ਤਾਂ ਬੜੇ ਅਫਸਰਾਂ ਦੀ ਪਰਵਾਹ ਹੈ। ਸਾਨੂੰ ਸਿਪਾਹੀਆਂ ਨੂੰ ਕੌਣ ਪੁੱਛਦਾ ਹੈ?" ਮੁਨਸ਼ੀ ਨੇ ਸ਼ਿਕਾਇਤ ਭਰੇ ਲਹਿਜੇ ਵਿਚ ਕਿਹਾ।

"ਤੁਸੀਂ ਇਹ ਕੀ ਕਹਿ ਰਹੇ ਹੋ? -----ਸਾਡੇ ਲਈ ਤਾਂ ਤੁਸੀਂ ਹੀ ਬੜੇ ਅਫ਼ਸਰ ਹੋ। ਸੁਹਣਾ ਕੱਪੜਾ ਆਇਆ ਹੋਇਆ ਹੈ ਕਮੀਜ਼ਾਂ ਦਾ.......।" ਲਾਲੇ ਨੇ ਕਿਹਾ।

ਕਮੀਜ਼ਾਂ ਅਤੇ ਕੁੜਤੇ ਤਾਂ ਮੇਰੇ ਕੋਲ਼ ਪਹਿਲਾਂ ਹੀ ਬਹੁਤ ਹਨ। ਕਦੀ-ਕਦੀ ਸਵੇਰੇ-ਸ਼ਾਮ ਡਿਉਟੀ ਦੇ ਬਾਅਦ ਪਾ ਲੈਂਦਾ ਹਾਂ। ਬਾਕੀ ਦਾ ਟਾਈਮ ਤਾਂ ਖਾਕੀ ਵਰਦੀ ਹੀ ਚਲਦੀ ਹੈ।" ਮੁਨਸ਼ੀ ਹੱਸਦਾ ਹੋਇਆ, ਥੋੜਾ ਅੱਗੇ ਨੂੰ ਮੂਧਾ ਹੁੰਦਾ ਬੋਲਿਆ, "ਮੈਂ ਥੋੜੇ ਦਿਨਾਂ ਨੂੰ ਛੁੱਟੀ ਜਾ ਰਿਹਾ ਹਾਂ। ਸੋਚਦਾ ਹਾਂ ਕਿ ਆਪਣੀ ਪਤਨੀ ਲਈ ਸੂਟ ਦਾ ਕਪੜਾ ਲੈ ਜਾਵਾਂ। ਪਰ ਕਪੜਾ ਅਜਿਹਾ ਹੋਵੇ ਕਿ ਪਾ ਕੇ ਨਿਕਲੇ ਤਾਂ ਲੋਕ ਮੁੜ ਮੁੜ ਕੇ ਦੇਖਣ।"

"ਅਜੇਹਾ ਹੀ ਮਿਲ ਜਾਵੇਗਾ। ਮੁਨਸ਼ੀਆਣੀ ਪਹਿਨ ਕੇ ਥਾਣੇਦਾਰਨੀ ਨਾ ਲੱਗੇ ਤਾਂ ਮੇਰੇ ਮੂੰਹ 'ਤੇ ਥੁੱਕ ਦੇਣਾ।" ਲਾਲੇ ਨੇ ਹੱਸਦਿਆਂ ਕਿਹਾ।

"ਸੇਠ ਜੀ, ਪੂਰੇ ਇਕ ਸਾਲ ਬਾਅਦ ਛੁੱਟੀ ਜਾ ਰਿਹਾ ਹਾਂ। ਉਹ ਇਹ ਨਾ ਕਹੇ ਕਿ ਪਤੀ ਇਕ ਸਾਲ ਦੇ ਬਾਅਦ ਛੁੱਟੀ ਆਇਆ ਅਤੇ ਐਵੇਂ ਮਾੜਾ ਜਿਹਾ ਸੂਟ ਚੁੱਕ ਲਿਆਇਆ ਹੈ। ਵਧੀਆ ਲਸ਼-ਲਸ਼ ਕਰਦੇ ਕੱਪੜੇ ਦੀ ਸਲਵਾਰ ਤੇ ਜੰਪਰ ਅਤੇ ਸ਼ੋਖ ਰੰਗ ਦੀ ਚਮਕਦੀ ਚੁੰਨੀ......ਕਹਿੰਦੇ ਕਹਿੰਦੇ ਮੁਨਸ਼ੀ ਨੇ ਜ਼ੋਰ ਦੀ ਅੰਗੜਾਈ ਲਈ ਅਤੇ ਉਸ ਦੇ ਅੰਗ ਅੰਗ 'ਚੋਂ ਪਟਾਖੇ ਨਿਕਲਣ ਲੱਗੇ।

ਇੰਨੀ ਦੇਰ ਵਿਚ ਹਵਾਲਦਾਰ ਵੀ ਅੰਦਰ ਆ ਗਿਆ। ਲਾਲੇ ਨੇ ਕਾਹਲ਼ੀ ਨਾਲ਼ ਬੈਂਚ ਤੋਂ ਉੱਠ ਕੇ ਬੰਦਗੀ ਕੀਤੀ। ਹਵਾਲਦਾਰ ਦੀ ਨਜ਼ਰ ਸੁੰਦਰ 'ਤੇ ਪਈ। ਫਿਰ ਉਸ ਵੱਲ ਇਸ਼ਾਰਾ ਕਰਦਿਆਂ ਲਾਲੇ ਨੂੰ ਪੁੱਛਿਆ, "ਕੀ ਉਹ ਤੁਹਾਡਾ ਆਦਮੀ ਹੈ?"

"ਹਾਂ ਆਪਣਾ ਹੀ ਸਮਝੋ। ਸ਼ਰੀਫ ਆਦਮੀ ਹੈ। ਤੁਸੀਂ ਇਸ ਨੂੰ ਕਿਉਂ ਫਸਾ ਲਿਆ?" ਲਾਲੇ ਨੇ ਕਿਹਾ।

"ਤੁਹਾਡਾ ਕੋਈ ਨੇੜੇ ਦਾ ਰਿਸ਼ਤੇਦਾਰ ਹੈ?" ਹਵਾਲਦਾਰ ਨੇ ਲਾਲੇ ਦੇ ਕੰਨ ਵਿਚ ਕੁੱਝ ਕਿਹਾ।

"ਰਿਸ਼ਤੇਦਾਰੀ ਤਾਂ ਕੋਈ ਨਹੀਂ ਹੈ, ਪਰ ਚੰਗੀ ਜਾਣ-ਪਹਿਚਾਣ ਹੈ।" ਲਾਲੇ ਨੇ ਹਵਾਲਦਾਰ ਦੇ ਕੰਨ ਵਿਚ ਫੂਕ ਮਾਰੀ। ਹਵਾਲਦਾਰ ਕੁੱਝ ਸੋਚਦਾ ਹੋਇਆ ਉੱਚੀ ਅਵਾਜ਼ ਵਿਚ ਬੋਲਿਆ, "ਮੇਰੇ ਹੱਥ ਵਿਚ ਹੁੰਦਾ ਤਾਂ ਹੁਣੇ ਛੱਡ ਦਿੰਦਾ। ਅਫ਼ਸਰ ਦਾ ਜੋ ਹੁਕਮ ਹੈ, ਸਾਨੂੰ ਤਾਂ ਉਹ ਹੀ ਕਰਨਾ ਪੈਣਾ ਹੈ।" ਹਵਾਲਦਾਰ ਨੇ ਮੁਨਸ਼ੀ ਨੂੰ ਅੱਖ ਦਾ ਇਸ਼ਾਰਾ ਕੀਤਾ ਅਤੇ ਬਾਹਰ ਨਿਕਲ ਗਿਆ।

ਥੋੜ੍ਹੀ ਦੇਰ ਬਾਅਦ ਮੁਨਸ਼ੀ ਵੀ ਲਾਲੇ ਨੂੰ ਬੈਠਣ ਲਈ ਕਹਿ ਕੇ ਹਵਾਲਦਾਰ ਦੇ ਪਿੱਛੇ ਚਲੇ ਗਿਆ। ਕੁੱਝ ਮਿੰਟਾਂ ਬਾਅਦ ਹੀ ਵਾਪਸ ਆ ਕੇ ਉਹ ਲਾਲੇ ਨੂੰ ਬਰਾਂਡੇ ਦੇ ਇਕ ਕੋਨੇ ਵਿਚ ਲੈ ਗਿਆ ਅਤੇ ਹੌਲੀ ਜਿਹੇ ਬੋਲਿਆ, "ਮੈਂ ਹਵਾਲਦਾਰ ਨਾਲ਼ ਗੱਲ ਕੀਤੀ ਹੈ। ਪਹਿਲਾਂ ਤਾਂ ਮੰਨਦਾ ਨਹੀਂ ਸੀ। ਉਹਦੀ ਗੱਲ ਵੀ ਠੀਕ ਹੈ। ਥਾਣੇਦਾਰ ਨਵਾਂ-ਨਵਾਂ ਆਇਆ ਹੈ। ਹਵਾਲਦਾਰ ਕਿਸੇ ਨੂੰ ਛੱਡ ਦੇਵੇ ਅਤੇ ਥਾਣੇਦਾਰ ਨੂੰ ਪਤਾ ਲੱਗ ਜਾਵੇ ਤਾਂ ਇਸ ਦੀ ਪੇਟੀ ਉਸੇ

ਵਕਤ ਉਤਰਵਾ ਲਵੇਗਾ। ਮੈਂ ਉਸ 'ਤੇ ਦਬਾ ਪਾਇਆ ਹੈ ਕਿ ਸੇਠ ਜੀ ਆਪ ਚੱਲ ਕੇ ਆਏ ਹਨ, ਕੁੱਝ ਤਾਂ ਲਿਹਾਜ ਕਰੋ। ਬਹੁਤ ਮੁਸ਼ਕਲ ਨਾਲ਼ ਮੰਨਿਆ ਹੈ।" ਫਿਰ ਉਸ ਦੇ ਮੋਢੇ 'ਤੇ ਹੱਥ ਰੱਖ ਕੇ ਬੋਲਿਆ, "ਚਾਹ-ਪਾਣੀ ਲਈ ਉਸ ਨੂੰ ਕੁੱਝ ਦੇ-ਦੁਆ ਦਿਓ।"

"ਕਿੰਨੇ?"

"ਇਹੀ, ਕੋਈ ਚਾਲ੍ਹੀ-ਪੰਜਾਹ ਰੁਪਏ। ਇਹਨੇ ਕਿਹੜਾ ਕੋਈ ਖ਼ੂਨ ਕੀਤਾ ਹੈ।" ਮੁਨਸ਼ੀ ਨੇ ਲਾਲੇ ਨੂੰ ਸੁਝਾਅ ਦੇ ਕੇ ਇਕ ਕਮਰੇ ਦਾ ਜਿੰਦਾ ਖੋਲ੍ਹਿਆ ਅਤੇ ਉਹਨੂੰ ਅੰਦਰ ਲਿਜਾ ਕੇ ਬੋਲਿਆ, "ਮੈਂ ਇਸ ਹੀ ਕਮਰੇ ਵਿਚ ਹਾਂ। ਤੂੰ ਹਵਾਲਦਾਰ ਨੂੰ ਇਹਦੇ ਬਾਰੇ ਕੁੱਝ ਨਾ ਕਹੀਂ, ਚੁੱਪ-ਚਾਪ ਮੈਨੂੰ ਹੀ ਪਰਦੇ ਨਾਲ਼ ਇਥੇ ਹੀ ਦੇ ਦੇ।"

ਲਾਲੇ ਨੇ ਮੁਨਸ਼ੀ ਦੇ ਕਮਰੇ ਵੱਲ ਆਉਂਦਿਆਂ ਸੋਚਿਆ ਕਿ ਮੁਨਸ਼ੀ ਕੱਪੜਾ ਲਵੇਗਾ ਤਾਂ ਉਸ ਦੇ ਪੈਸੇ ਵੀ ਨਹੀਂ ਦੇਵੇਗਾ। ਉਸ ਨੇ ਕੱਪੜੇ ਦੇ ਪੈਸੇ ਵੀ ਸੁੰਦਰ ਤੋਂ ਵਸੂਲ ਕਰਨ ਦਾ ਫੈਸਲਾ ਕਰ ਲਿਆ। ਜਦ ਲਾਲਾ ਕਮਰੇ ਵਿਚ ਵੜ੍ਹਿਆ ਤਾਂ ਸੁੰਦਰ ਇਕਦਮ ਖੜ੍ਹਾ ਹੋ ਗਿਆ ਅਤੇ ਅਧਖੁੱਲੇ ਬੁੱਲਾਂ ਨਾਲ਼ ਲਾਲੇ ਵੱਲ ਦੇਖਣ ਲੱਗਾ। ਲਾਲੇ ਨੇ ਬਹੁਤ ਹੀ ਸਹਿਮੀ ਹੋਈ ਅਵਾਜ਼ ਵਿਚ ਕਿਹਾ, "ਪੁਲੀਸ ਵਾਲ਼ਿਆਂ ਤੋਂ ਰੱਬ ਹੀ ਬਚਾਵੇ। ਸੌ ਮਿੰਨਤਾਂ ਤਰਲੇ ਕਰਕੇ ਉਹਨੂੰ ਰਾਜੀ ਕੀਤਾ ਹੈ। ਡੇਢ ਸੌ ਮੰਗਦਾ ਹੈ।"

ਸੁੰਦਰ ਗਹਿਰੀ ਸੋਚ ਵਿਚ ਡੁੱਬ ਗਿਆ ਤਾਂ ਲਾਲਾ ਬੋਲਿਆ, "ਸੋਚ ਕੀ ਰਿਹਾ? ਦਸ ਦਿਨ ਵੀ ਇਥੇ ਆਉਣਾ ਪਿਆ ਤਾਂ ਇਨੇ ਰੁਪਇਆਂ ਦੇ ਕੰਮ-ਕਾਜ ਦਾ ਨੁਕਸਾਨ ਹੋ ਜਾਵੇਗਾ। ਪਰੇਸ਼ਾਨੀ ਤੇ ਮਾਰ-ਪਿਟਾਈ ਵਾਧੂ ਦੀ ਹੋਵੇਗੀ ਅਤੇ ਲੱਖਾਂ ਦੀ ਇੱਜ਼ਤ ਮਿੱਟੀ ਵਿਚ ਮਿਲ ਜਾਵੇਗੀ। ਸ਼ਾਮ ਤੱਕ ਵੀ ਇਥੇ ਬੈਠਣਾ ਪਿਆ ਤਾਂ ਸਾਰੇ ਸ਼ਹਿਰ ਨੂੰ ਪਤਾ ਜਾਣਾ। ਅਜੇ ਤੱਕ ਤਾਂ ਕਿਸੇ ਨੂੰ ਖਬਰ ਨਹੀਂ ਹੈ।"

ਲਾਲੇ ਦੀ ਗੱਲ ਸੁਣ ਕੇ ਸੁੰਦਰ ਹੋਰ ਵੀ ਡਰ ਗਿਆ ਅਤੇ ਸਿਰ ਹਿਲਾਉਂਦਾ ਬੋਲਿਆ, "ਤੁਸੀਂ ਆਪਣੇ ਕੋਲੋਂ ਦੇ ਦਿਓ, ਮੈਂ ਤੁਹਾਨੂੰ ਅੱਜ ਹੀ ਮੋੜ ਦੇਵਾਂਗਾ।"

ਮੁਨਸ਼ੀ ਦੇ ਹੱਥ ਵਿਚ ਪੰਜਾਹ ਦਾ ਨੋਟ ਫ਼ੜਾਉਂਦਾ ਲਾਲਾ ਬੋਲਿਆ, "ਵਿਚਾਰਾ ਗਰੀਬ ਆਦਮੀ ਹੈ। ਇਹ ਰਕਮ ਵੀ ਉਸ ਦੇ ਵੱਸੋਂ ਬਾਹਰ ਦੀ ਗੱਲ ਹੈ।"

ਮੁਨਸ਼ੀ ਨੇ ਨੋਟ ਨੂੰ ਧਿਆਨ ਨਾਲ਼ ਦੇਖਿਆ ਅਤੇ ਇਹ ਤਸੱਲੀ ਕਰਕੇ ਕਿ ਉਸ 'ਤੇ ਕੋਈ ਦਸਤਖੱਤ ਜਾਂ ਕੋਈ ਨਿਸ਼ਾਨ ਨਹੀਂ ਹੈ, ਉਸ ਨੇ ਕਿਹਾ, ਮੈਂ ਕੱਲ ਕੱਪੜਾ ਲੈਣ ਆਵਾਂਗਾ।"

"ਜ਼ਰੂਰ, ਮੈਂ ਉਡੀਕ ਕਰਾਂਗਾ।"

ਲਾਲਾ ਤਗੀਦ ਕਰਕੇ ਸੁੰਦਰ ਦੇ ਕੋਲ ਆ ਗਿਆ ਅਤੇ ਉਸ ਨੂੰ ਕਮਰੇ ਤੋਂ ਬਾਹਰ ਸੱਦ ਕੇ ਮੋਹਰੇ-ਮੋਹਰੇ ਤੁਰ ਪਿਆ। ਜਦ ਉਹ ਦੋਨੋਂ, ਦਿਲਦਾਰ, ਬੰਤਾ ਸਿੰਘ ਤੇ ਹੋਰਾਂ ਦੇ ਕੋਲ਼ ਦੀ ਲੰਘੇ ਤਾਂ ਬੰਤਾ ਸਿੰਘ ਉੱਠ ਕੇ ਖੜ੍ਹਾ ਹੋ ਗਿਆ। ਉਹ ਸੁੰਦਰ ਵੱਲ ਆਸ ਭਰੀਆਂ ਨਜ਼ਰਾਂ ਨਾਲ਼ ਦੇਖਣ ਲੱਗਾ। ਪਰ ਸੁੰਦਰ ਉਹਨਾਂ ਨਾਲ਼ ਅੱਖ ਮਿਲਾਏ ਬਿਨਾਂ ਕਾਹਲ਼ੀ-ਕਾਹਲ਼ੀ ਥਾਣੇ ਦੇ ਫਾਟਕ ਤੋਂ ਬਾਹਰ ਚਲੇ ਗਿਆ। ਉਹ ਹੈਰਾਨ ਸਨ ਕਿ ਸੁੰਦਰ ਹੁਣੇ ਆਇਆ ਸੀ ਅਤੇ ਵਾਪਸ ਵੀ ਚਲੇ ਗਿਆ।

ਲਾਲਾ ਅਤੇ ਸੁੰਦਰ ਫਾਟਕ ਤੋਂ ਬਾਹਰ ਨਿਕਲੇ ਤਾਂ ਹਵਾਲਦਾਰ ਪਿੱਪਲ ਦੇ ਥੱਲੇ ਕੋਲ਼ ਖੜ੍ਹਾ ਸੀ। ਲਾਲਾ ਉਹਦੇ ਕੋਲ਼ ਚਲੇ ਗਿਆ ਅਤੇ ਧੰਨਵਾਦ ਕਰਦਾ ਬੋਲਿਆ, "ਹਵਾਲਦਾਰ ਸਾਹਬ, ਤੁਹਾਡੇ ਸਹਾਰੇ ਮੈਂ ਥਾਣੇ ਆ ਜਾਂਦਾ ਹਾਂ। ਤੁਸੀਂ ਤਾਂ ਮੇਰੇ ਲਈ......" ਲਾਲੇ ਨੇ ਅਜੇ ਗੱਲ ਪੂਰੀ ਵੀ ਨਹੀਂ ਸੀ ਕੀਤੀ ਕਿ ਹਵਾਲਦਾਰ ਬੋਲ ਉਠਿਆ, "ਸੇਠ ਜੀ, ਅਸੀਂ ਤੁਹਾਡੇ ਤਾਬੇਦਾਰ ਹਾਂ। ਆਪਣੇ ਅਖਤਿਆਰ ਤੋਂ ਬਾਹਰ ਜਾ ਕੇ ਕੰਮ ਕੀਤਾ ਹੈ। ਤੁਹਾਡਾ ਕੰਮ ਹੋਵੇ ਤਾਂ ਅਸੀਂ ਨੌਕਰੀ ਦੀ ਵੀ ਪ੍ਰਵਾਹ ਨਹੀਂ ਕਰਦੇ। ਇਹ ਸੋਚ ਲੈਂਦੇ ਹਾਂ ਕਿ ਸੇਠ ਜੀ ਦੀ ਦੁਕਾਨ 'ਤੇ ਨੌਕਰੀ ਕਰ ਲਵਾਂਗੇ।"

"ਰਾਮ-ਰਾਮ! ਇਹ ਤੁਸੀਂ ਕੀ ਕਹਿ ਰਹੇ ਹੋ। ਤੁਸੀਂ ਮਾਲਕ ਹੋ।"ਲਾਲੇ ਨੇ ਹੱਥ ਜੋੜਦਿਆਂ ਕਿਹਾ।

"ਤੁਸੀਂ ਇਸ ਨੂੰ ਕਹਿ ਦੇਵੋ ਕਿ ਕਿਸੇ ਨੂੰ ਦੱਸੇ ਨਾ। ਮੂੰਹ ਚੋਂ ਨਿਕਲੀ ਗੱਲ ਹਵਾ ਦੇ ਬੁੱਲੇ ਵਾਂਗ ਹੁੰਦੀ ਹੈ, ਆਹ ਗਈ, ਉਹ ਗਈ। ਹਵਾਲਦਾਰ ਨੇ ਗੰਭੀਰ ਹੁੰਦਿਆਂ ਕਿਹਾ।

"ਤੁਸੀਂ ਫਿਕਰ ਨਾ ਕਰੋ। ਮੈਂ ਇਸ ਨੂੰ ਸਮਝਾ ਦੇਵਾਂਗਾ। ਲਾਲੇ ਨੇ ਹਵਾਲਦਾਰ ਦਾ ਇਕ ਵਾਰ ਫਿਰ ਧੰਨਵਾਦ ਕੀਤਾ ਅਤੇ ਸੁੰਦਰ ਨਾਲ਼ ਸ਼ਹਿਰ ਵੱਲ ਨੂੰ ਤੁਰ ਪਿਆ।

ਹਵਾਲਦਾਰ, ਮੁਨਸ਼ੀ ਦੇ ਕਮਰੇ ਵਿਚ ਆਇਆ ਤਾਂ ਉਸ ਨੇ ਪੰਜਾਹ ਰੁਪਏ ਦਾ ਨੋਟ ਉਸ ਨੂੰ ਫੜਾਉਂਦਿਆਂ ਕਿਹਾ, "ਆਹ ਲਓ, ਰਾਤ ਦੀ ਬੋਤਲ ਆ ਜਾਵੇਗੀ, ਅੰਗਰੇਜ਼ੀ ਸ਼ਰਾਬ ਦੀ, ਮੁਰਗੇ ਦਾ ਬੰਦੋਬਸਤ ਮੈਂ ਕਰ ਲਿਆ ਹੈ।"

"ਆਪਣੇ ਕੋਲ਼ ਹੀ ਰੱਖ। ਸ਼ਾਮ ਨੂੰ ਆਪੇ ਮੰਗਵਾ ਲਈਂ। ਦੋ ਬੋਤਲਾਂ ਮੰਗਵਾਈਂ। ਚੰਨਾ ਸਾਲ਼ਾ ਵੀ ਕਈ ਦਿਨਾਂ ਦਾ ਪਿੱਛੇ ਪਿਆ ਹੋਇਆ ਹੈ। ਅੱਜ ਉਹਦਾ ਮੂੰਹ ਵੀ ਕੌੜਾ ਕਰਵਾ ਦੇਵਾਂਗੇ।"

ਸੁੰਦਰ ਦੇ ਜਾਣ ਬਾਅਦ ਦਿਲਦਾਰ, ਬੰਤਾ ਸਿੰਘ, ਨਿਰਮਲ ਅਤੇ ਸ਼ੰਕਰ ਦੇ ਮਨ ਵਿਚ ਉਦਾਸੀ ਅਤੇ ਡਰ ਦਾ ਅਹਿਸਾਸ ਵੱਧਣ ਲੱਗਾ। ਬੰਤਾ ਸਿੰਘ ਬਹੁਤ ਬੇਚੈਨੀ ਨਾਲ਼ ਵਾਰ-ਵਾਰ ਫਾਟਕ ਵੱਲ ਦੇਖ ਰਿਹਾ ਸੀ। ਉਸ ਨੇ ਹੈਰਾਨ ਅਤੇ ਭੈ-ਭੀਤ ਅਵਾਜ ਵਿਚ ਕਿਹਾ, "ਸੁੰਦਰ ਨੇ ਤਾਂ ਥਾਣੇ ਵਿਚ (ਕਬੱਡੀ) ਕੌਡੀ-ਫੇਰਾ ਹੀ ਪਾਇਆ ਹੈ। ਜਿਹੜਾ ਗੋਲ਼ ਟੋਪੀ ਵਾਲਾ ਲਾਲਾ ਉਸ ਦੇ ਨਾਲ਼ ਆਇਆ ਸੀ, ਉਹ ਕੁੱਝ ਦਾਲ-ਦਲ਼ੀਆ ਕਰ ਗਿਆ ਹੈ।"

ਦਿਲਦਾਰ ਥਾਣੇ ਅੰਦਰ ਇਧਰ-ਉਧਰ ਘੁੰਮਣ ਲੱਗਾ। ਉਸ ਨੂੰ ਇਕ ਸਿਪਾਹੀ ਨੇ ਧਿਆਨ ਨਾਲ਼ ਦੇਖਦਿਆਂ ਪੁੱਛਿਆ, "ਤੂੰ ਮੂੰਹ ਚੁੱਕੀ ਕਿਧਰ ਘੁੰਮ ਰਿਹਾ ਹੈ?" ਅਤੇ ਫਿਰ ਉਸ ਨੂੰ ਗੁੱਸੇ ਨਾਲ਼ ਕਿਹਾ, ਚੱਲ ਉਧਰ ਬੈਠ, ਕਿਵੇਂ ਜਨੇਤੀਆਂ ਵਾਂਗ ਮਟਰ-ਗਸ਼ਤੀ ਕਰ ਰਿਹਾ।"

ਦਿਲਦਾਰ ਆਪਣੇ ਸਾਥੀਆਂ ਕੋਲ਼ ਆ ਬੈਠਾ ਅਤੇ ਖਿੱਝ ਕੇ ਬੋਲਿਆ, ਪੁਲੀਸ ਵਾਲ਼ਿਆਂ ਦੀ ਜਬਾਨ ਵਿਚ ਹਲੀਮੀ ਤਾਂ ਹੈ ਹੀ ਨਹੀਂ। ਕੁੱਤਿਆਂ ਵਾਂਗ ਖਾਉਂ-ਵੱਢੂ ਕਰਦੇ ਹਨ।"

"ਹੌਲੀ ਬੋਲ! ਜੇ ਉਹਨਾਂ ਨੇ ਸੁਣ ਲਿਆ ਤਾਂ ਇਸੇ ਪਿੱਪਲ ਨਾਲ਼ ਉਲਟਾ ਲਟਕਾ ਦੇਣਗੇ।" ਬੰਤਾ ਸਿੰਘ ਨੇ ਕਿਹਾ ਜਦ ਇਕ ਵਜੇ ਦੀ ਘੰਟੀ ਵੱਜੀ ਤਾਂ ਥਾਣੇ ਵਿਚ ਦੁਬਾਰਾ ਗਹਿਮਾ-ਗਹਿਮੀ ਸ਼ੁਰੂ ਹੋ ਗਈ। ਕਈ ਸਿਪਾਹੀ ਇਕੱਠੇ ਹੀ ਨਲਕੇ 'ਤੇ ਨਹਾਉਣ ਆ ਗਏ। ਇਕ ਸਿਪਾਹੀ ਨੇ ਬੰਤਾ ਸਿੰਘ ਨੂੰ ਅਵਾਜ਼ ਮਾਰ ਕੇ ਕਿਹਾ, "ਓ ਮੁੰਡਿਉ, ਇਧਰ ਆ ਕੇ ਨਲਕਾ ਗੇੜੋ।"

ਬੰਤਾ ਸਿੰਘ ਕਾਹਲ਼ੀ-ਕਾਹਲ਼ੀ ਨਲਕਾ ਗੇੜਨ ਲੱਗਾ। ਦੋ ਸਿਪਾਹੀ ਵਾਰੀ-ਵਾਰੀ ਨਹਾ ਰਹੇ ਸਨ। ਬਾਕੀ ਇਕ ਪਾਸੇ ਖੜ੍ਹੇ ਗੱਪਾਂ ਮਾਰ ਰਹੇ ਸਨ। ਇਕ ਲੰਮਾ-ਤਕੜਾ ਸਿਪਾਹੀ, ਜਿਹੜਾ ਉਹਨਾਂ ਨੂੰ ਥਾਣੇ ਦੇ ਬਾਹਰ ਮਿਲਿਆ ਸੀ, ਹੱਥ ਵਿਚ ਘਿਉ ਦੀ ਪੀਪੀ ਫੜੀ ਲੰਗਰ ਵੱਲ ਨੂੰ ਜਾ ਰਿਹਾ ਸੀ। ਉਥੇ ਖੜ੍ਹੇ ਸਿਪਾਹੀਆਂ ਵਿਚੋਂ ਇਕ ਨੇ ਉੱਚੀ ਅਵਾਜ਼ ਵਿਚ ਕਿਹਾ, "ਚੰਨਿਆਂ, ਕੱਲਾ ਕੱਲਾ ਹੀ ਬੂਰੀ ਮੱਝ ਦਾ ਘਿਉ ਖਾਈ ਜਾਂਦਾ। ਕਦੇ ਸਾਨੂੰ ਵੀ ਪੁੱਛ ਲਿਆ ਕਰ।"

ਚੰਨਾ ਮੁੱਛਾਂ ਨੂੰ ਤਾਅ ਦਿੰਦਾ ਅਤੇ ਹੋਠਾਂ 'ਤੇ ਜੀਭ ਫੇਰਦਾ ਬੋਲਿਆ, "ਤੂੰ ਰੋਜ਼ ਰਾਤ ਨੂੰ ਰੇਲਵੇ-ਲਾਈਨ ਦੇ ਪਾਰ ਬਾਜੀਗਰਨੀਆਂ ਨਾਲ਼ ਵੱਖੀਆਂ ਗਰਮ ਕਰਵਾਉਂਦਾ ਹੈਂ, ਕਦੇ ਮੈਨੂੰ ਵੀ ਪੁੱਛ ਲਿਆ ਕਰ!" ਕਹਿ ਕੇ ਚੰਨਾ ਖਿੜ-ਖਿੜਾ ਕੇ ਹੱਸਦਾ ਹੋਇਆ ਅੱਗੇ ਲੰਘ ਗਿਆ। ਜਦੋਂ ਅਖੀਰਲਾ ਸਿਪਾਹੀ ਨਹਾ ਕੇ ਜਾਣ ਲੱਗਾ ਤਾਂ ਬੰਤਾ ਸਿੰਘ ਨੇ ਬਹੁਤ ਹੀ ਨਿਮਰਤਾ ਨਾਲ਼ ਪੁੱਛਿਆ, "ਸੰਤਰੀ ਜੀ, ਅਸੀਂ ਵੀ ਖਾਣਾ ਖਾ ਆਈਏ?"

"ਹੌਲਦਾਰ ਸਾਹਬ ਨੂੰ ਪੁੱਛੋ, ਉਹੀ ਦੱਸੇਗਾ।" ਸਿਪਾਹੀ ਨੇ ਰੁੱਖਾ ਜਿਹਾ ਜਵਾਬ ਦਿੱਤਾ ਅਤੇ ਆਪਣੀ ਬੈਰਕ ਵੱਲ ਚਲਾ ਗਿਆ। ਬੰਤਾ ਸਿੰਘ ਮੁਰਝਾਇਆ ਜਿਹਾ ਆਪਣੇ ਸਾਥੀਆਂ ਕੋਲ਼ ਜਾ ਕੇ ਬੈਠ ਗਿਆ। ਨਿਰਮਲ ਪਾਸਾ ਘੁਮਾ ਕੇ ਮੁਨਸ਼ੀ ਦੇ ਕਮਰੇ ਵੱਲ ਇਸ਼ਾਰਾ ਕਰਦਾ ਬੋਲਿਆ, "ਇਹ ਸਾਰੇ ਤਾਂ ਖਾਣਾ ਖਾਣ ਚਲੇ ਗਏ, ਸਾਨੂੰ ਕੁੱਝ ਦੱਸਿਆ ਹੀ ਨਹੀਂ।"

"ਮੁਨਸ਼ੀ ਤੋਂ ਪੁੱਛ ਲਉ।" ਦਿਲਦਾਰ ਨੇ ਸੁਝਾਅ ਦਿੱਤਾ।

"ਮੁਨਸ਼ੀ ਤੋਂ ਨਹੀਂ, ਹੌਲਦਾਰ ਨੂੰ ਪੁੱਛਣਾ ਪਊਗਾ।" ਬੰਤਾ ਸਿੰਘ ਨੇ ਬੁਝੀ ਜਿਹੀ ਅਵਾਜ਼ 'ਚ ਕਿਹਾ, "ਮੈਂ ਇਕ ਸਿਪਾਹੀ ਤੋਂ ਪੁੱਛਿਆ ਸੀ।"

ਉਹ ਹੌਲਦਾਰ ਨੂੰ ਇਧਰ-ਉਧਰ ਦੇਖਣ ਲੱਗੇ।

"ਕਿਧਰ ਝਾਕ ਰਹੇ ਹੋ? ਉਹ ਰੋਟੀ ਖਾਣ ਗਿਆ ਹੋਇਆ ਹੈ।" ਬੰਤਾ ਸਿੰਘ ਨੇ ਦੱਸਿਆ।

ਥਾਣੇ ਅੰਦਰ ਸੰਨਾਟਾ ਛਾਇਆ ਹੋਇਆ ਸੀ। ਸਿਰਫ਼ ਲੰਗਰ ਵਾਲੇ ਕਮਰੇ ਤੋਂ ਕੁੱਝ ਆਦਮੀਆਂ, ਅਤੇ ਦ੍ਰੱਖਤਾਂ ਤੋਂ ਪੰਛੀਆਂ ਦੀਆਂ ਅਵਾਜ਼ਾਂ ਆ ਰਹੀਆਂ ਸਨ। ਆਪਣੀ ਭੁੱਖ 'ਤੇ ਕਾਬੂ ਰੱਖਣ ਲਈ ਉਹ ਕਦੀ ਪੇਟ ਨੂੰ ਗੋਡਿਆਂ ਵਿਚ ਘੁੱਟਦੇ ਅਤੇ ਕਦੀ ਮੁੱਠਾਂ ਨਾਲ਼।

ਦੇਰ ਤੱਕ ਬੈਠਣ ਕਰਕੇ ਉਕਤਾਹਟ ਅਤੇ ਅਲਸਾਹਟ ਕਾਰਨ ਉਹਨਾਂ ਨੂੰ ਨੀਂਦ ਆਉਣ ਲੱਗੀ। ਉਹ ਕੰਧ ਨਾਲ਼ ਪਿੱਠ ਲਾ ਕੇ ਅਤੇ ਲੱਤਾਂ ਪਸਾਰ ਕੇ ਊਂਘਣ ਲੱਗੇ। ਜਦ ਦੋ ਵਜੇ ਦੀਆਂ ਘੰਟੀਆਂ ਵੱਜੀਆਂ ਤਾਂ ਉਹ ਗਹਿਰੀ ਨੀਂਦੇ ਸੁੱਤੇ ਪਏ ਸਨ। ਉਹਨਾਂ ਦੇ ਸਿਰ ਇਕ ਪਾਸੇ ਨੂੰ ਲੁਟਕੇ ਹੋਏ ਸਨ ਅਤੇ ਨਿਰਮਲ ਹੌਲੀ-ਹੌਲੀ ਘੁਰਾੜੇ ਵੀ ਮਾਰ ਰਿਹਾ ਸੀ। ਅਚਾਨਕ ਉਸ ਦੀਆਂ ਲੱਤਾਂ ਤੇ ਜ਼ੋਰ ਦੀ ਠੋਕਰ ਵੱਜੀ। ਲੱਤਾਂ ਇਕੱਠੀਆਂ ਕਰਨ ਦੇ ਨਾਲ਼ ਹੀ ਉਹਦੀ ਅੱਖ ਵੀ ਖੁੱਲ ਗਈ। ਹੌਲਦਾਰ ਨੇ ਕੜਕਦੀ ਅਵਾਜ਼ ਵਿਚ ਕਿਹਾ, "ਨਾਨਕੀਂ ਆਏ ਹੋਏ ਆਂ ਜਿਹੜੇ ਲੱਤਾਂ ਪਸਾਰ ਕੇ ਪਏ ਓਂ?"

ਹੋਰ ਲੋਕਾਂ ਨੇ ਵੀ ਘਬਰਾ ਕੇ ਲੱਤਾਂ ਕੱਠੀਆਂ ਕਰਕੇ ਢਿੱਡ ਨਾਲ ਲਾ ਲਈਆਂ। ਹੌਲਦਾਰ ਉਹਨਾਂ ਨੂੰ ਡਾਂਟ ਹੀ ਰਿਹਾ ਸੀ ਕਿ ਗੇਟ ਦੇ ਬਾਹਰ ਕੁੱਝ ਅਵਾਜ਼ਾਂ ਸੁਣ ਕੇ ਉਹ ਉਧਰ ਨੂੰ ਚਲੇ ਗਿਆ। ਉਨੀ ਪੈਰੀਂ ਵਾਪਸ ਆ ਕੇ ਉਸ ਨੇ ਚਾਰ-ਪੰਜ ਸਿਪਾਹੀਆਂ ਦੇ ਨਾਂ ਲਏ। ਉਹ ਅੱਖਾਂ ਮਲ਼ਦੇ ਉਸ ਦੇ ਕੋਲ਼ ਆ ਗਏ। ਮੁਨਸ਼ੀ ਵੀ ਹੜਬੜਾ ਕੇ ਬਾਹਰ ਆ ਗਿਆ। ਹੌਲਦਾਰ ਨੇ ਸਾਰਿਆਂ ਨੂੰ ਆਪਣੇ ਸਾਹਮਣੇ ਆਇਆਂ ਦੇਖ ਕੇ ਕਿਹਾ, "ਥਾਣੇਦਾਰ ਸਾਹਬ ਆ ਗਏ ਹਨ। ਉਹਨਾਂ ਨੇ ਨੂਰਪੁਰ ਵਿਚ ਚਾਰ-ਪੰਜ ਗਰਿਫ਼ਤਾਰੀਆਂ ਕੀਤੀਆਂ ਹਨ।" ਅਤੇ ਫਿਰ ਉਹ ਸਿਪਾਹੀਆਂ ਵੱਲ ਦੇਖਦਾ ਬੋਲਿਆ, "ਤੁਸੀਂ ਕੈਦੀਆਂ ਨੂੰ ਹਵਾਲਾਤ ਵਿਚ ਬੰਦ ਕਰਕੇ ਬਰਾਮਦ ਕੀਤਾ ਸਮਾਨ ਸੰਭਾਲੋ।"

ਥੋੜ੍ਹੀ ਦੇਰ ਬਾਅਦ ਹੀ ਥਾਣੇਦਾਰ ਵਰਾਂਡੇ ਵਿਚ ਆ ਗਿਆ। ਉਹ ਸਹਿਮ ਕੇ ਉਠ ਖੜ੍ਹੇ ਹੋਏ ਅਤੇ ਮੱਥੇ ਨੂੰ ਹੱਥ ਲਾ ਕੇ ਨਮਸਕਾਰ ਕੀਤੀ। ਥਾਣੇਦਾਰ ਜਵਾਬ ਦਿੱਤੇ ਬਿਨਾਂ ਹੀ ਆਪਣੇ ਕਮਰੇ ਵਿਚ ਵੜ੍ਹ ਗਿਆ। ਉਸ ਦੀ ਖਾਕੀ ਵਰਦੀ ਨੂੰ ਬਹੁਤ ਹੀ ਵਲ਼ ਪਏ ਹੋਏ ਸਨ। ਸਾਰਾ ਸਰੀਰ ਪਸੀਨੇ ਅਤੇ ਮਿੱਟੀ ਨਾਲ਼ ਭਰਿਆ ਪਿਆ ਸੀ। ਖਾਕੀ ਬੁਸ਼ਰਟ ਪਸੀਨੇ ਨਾਲ਼ ਤਰ ਹੋਈ ਪਈ ਸੀ। ਧੁੱਪ ਨਾਲ਼ ਚੇਹਰਾ ਝੁਲਸਿਆ ਪਿਆ ਸੀ। ਇਕ ਸਿਪਾਹੀ, ਥਾਣੇਦਾਰ ਦੇ ਕਮਰੇ ਮੋਹਰੇ ਖੜ੍ਹਾ ਹੋ ਗਿਆ। ਜਦ ਵੀ ਥਾਣੇਦਾਰ ਉਸ ਨੂੰ ਅਵਾਜ਼ ਮਾਰਦਾ ਤਾਂ ਉਹ ਸਲੂਟ ਮਾਰ ਕੇ 'ਜਨਾਬ' ਕਹਿੰਦਾ। ਹੌਲਦਾਰ ਅਤੇ ਮੁਨਸ਼ੀ ਵੀ ਹਰ ਗੱਲ 'ਤੇ ਅੱਡੀਆਂ ਜੋੜ ਅਤੇ ਸਿੱਧੇ ਖੜ੍ਹੇ ਹੋ ਕੇ 'ਜਨਾਬ' ਕਹਿ ਕੇ ਉੱਤਰ ਦਿੰਦੇ।

ਅਚਾਨਕ ਥਾਣੇ ਦੇ ਫਾਟਕ 'ਤੇ ਕਈ ਅਵਾਜ਼ਾਂ ਆਉਣ ਲੱਗੀਆਂ। ਕੁੱਝ ਗਾਲ਼ਾਂ, ਅਤੇ ਉਨ੍ਹਾਂ ਦੇ ਜਵਾਬ ਵਿਚ ਮਿੰਨਤਾਂ ਤਰਲੇ ਸੁਣਾਈ ਦੇ ਰਹੇ ਸਨ। ਕੁੱਝ ਮਿੰਟਾਂ ਬਾਅਦ ਦੋ ਸਿਪਾਹੀ ਅਤੇ ਉਹਨਾਂ ਦੇ ਪਿੱਛੇ ਹੱਥਕੜੀਆਂ ਵਿਚ ਜਕੜੇ ਚਾਰ ਆਦਮੀ ਅੰਦਰ ਦਾਖਲ ਹੋਏ। ਉਹਨਾਂ ਦੇ ਪਿੱਛੇ ਦੋ ਹੋਰ ਸਿਪਾਹੀ ਸਨ। ਸਿਪਾਹੀ ਅਤੇ ਕੈਦੀ ਧੂੜ ਨਾਲ਼ ਭਰੇ ਹੋਏ ਸਨ। ਉਹਨਾਂ ਦੇ ਪਿੱਛੇ ਮੈਲੇ ਕੱਪੜਿਆਂ ਵਾਲੇ ਅੱਠ-ਦਸ ਆਦਮੀ ਸਿਰਾਂ ਦੇ ਪੀਪੇ ਅਤੇ ਘੜੇ ਚੁੱਕੀ ਅੰਦਰ ਆਏ। ਇਹਨਾਂ ਆਦਮੀਆਂ ਵਿਚੋਂ ਕਈਆਂ ਦੇ ਪੈਰ ਨੰਗੇ ਸਨ 'ਤੇ ਕਈਆਂ ਨੇ ਪਰਾਲੀ ਦੀਆਂ ਜੁੱਤੀਆਂ ਪਾਈਆਂ ਹੋਈਆਂ ਸਨ।

ਹੌਲਦਾਰ ਨੇ ਸ਼ਰਾਬ ਦੇ ਪੀਪੇ ਅਤੇ ਘੜੇ ਇਕ ਖੂੰਜੇ ਰਖਵਾ ਦਿੱਤੇ। ਇਕ ਸਿਪਾਹੀ ਨੂੰ ਉਨਾਂ ਦੀ ਰਖਵਾਲੀ ਲਈ ਖੜ੍ਹਾ ਕਰ ਦਿੱਤਾ। ਦੋਹਾਂ ਸਿਪਾਹੀਆਂ ਨੇ ਹੱਥਕੜ੍ਹੀਆਂ ਦੇ ਕੁੰਡੇ ਆਪਣੀਆਂ ਪੇਟੀਆਂ ਨਾਲੋਂ ਖੋਲ੍ਹ ਦਿੱਤੇ। ਦੋ ਸਿਪਾਹੀ ਮੋਟੀਆਂ-ਮੋਟੀਆਂ ਸੂੰਮਾਂ ਵਾਲੀਆਂ ਡਾਂਗਾਂ ਚੁੱਕੀ ਕੈਦੀਆਂ ਤੇ ਪਹਿਰਾ ਦੇਣ ਲੱਗੇ।

ਹੌਲਦਾਰ ਅਤੇ ਮੁਨਸ਼ੀ ਦੋਨੋ ਬਹੁਤ ਮਸਰੂਫ਼ ਸਨ। ਉਹ ਕਦੀ ਆਪਣੇ ਕਮਰੇ ਵਿਚ ਆਉਂਦੇ ਅਤੇ ਕਦੀ ਥਾਣੇਦਾਰ ਦੇ ਕਮਰੇ ਵਿਚ ਜਾਂਦੇ। ਹੌਲਦਾਰ ਮੁਨਸ਼ੀ ਦੇ ਕੋਲ਼ ਖੜ੍ਹਾ ਦੇਖ ਰਿਹਾ ਸੀ ਕਿ ਕੰਮ ਕਿੰਨਾ ਕੁ ਖਤਮ ਹੋ ਗਿਆ ਸੀ।

ਛਾਪਾ ਮਾਰਨ ਵਾਲੀ ਟੀਮ ਦਾ ਇਕ ਸਿਪਾਹੀ, ਜਰਨੈਲ ਸਿੰਘ ਅੰਦਰ ਆਇਆ ਤਾਂ ਹੌਲਦਾਰ ਪ੍ਰਸੰਨ ਹੋ ਕੇ ਬੋਲਿਆ, "ਸੁਣਾ ਬਈ ਜਰਨੈਲ ਸਿੰਘਾ, ਅੱਜ ਤਾਂ ਖੂਬ ਮੋਰਚਾ ਮਾਰ ਕੇ ਆਇਆਂ।"

"ਹੌਲਦਾਰ ਸਾਹਬ, ਮੋਰਚਾ ਕੀ ਮਾਰਿਆ ਹੈ.....ਨੂਰਪੁਰ ਦੇ ਲੋਕਾਂ ਨੇ ਸ਼ਰਾਬ ਕੱਢਣ ਦੇ ਕਾਰਖਾਨੇ ਲਾਏ ਹੋਏ ਹਨ। .....ਸਾਰਾ ਪਿੰਡ ਖੇਤੀ-ਬਾੜੀ ਛੱਡ ਕੇ ਇਹੀ ਧੰਦਾ ਕਰਨ ਲੱਗਾ ਹੋਇਆ ਹੈ।"

"ਉਹ ਕਰਨ ਵੀ ਕੀ? ਹਰ ਸਾਲ ਉਹਨਾਂ ਦੀ ਜਮੀਨ ਦਰਿਆ ਦੇ ਪਾਣੀ ਦੀ ਮਾਰ ਥੱਲੇ ਆ ਜਾਂਦੀ ਹੈ।" ਫਿਰ ਹੌਲਦਾਰ ਨੇ ਪੁੱਛਿਆ, "ਤੁਸੀਂ ਇਥੋਂ ਕਦੋਂ ਗਏ ਸੀ ਤੇ ਕਦੋਂ ਛਾਪਾ ਮਾਰਿਆ?"

"ਇਥੋਂ ਠੀਕ ਦੋ ਵਜੇ ਨਿਕਲ ਗਏ ਸੀ। ਚਾਰ-ਪੌਣੇ ਚਾਰ ਅਸੀਂ ਨੂਰਪੁਰ ਦੇ ਬਾਹਰ ਪਹੁੰਚ ਗਏ ਸੀ। .....ਇਕ ਗੱਲ ਮੰਨ ਗਏ.....ਨੂਰਪੁਰ ਦੇ ਲੋਕਾਂ ਵਿਚ ਇਕੱਠ ਬਹੁਤ ਹੈ.....ਅੱਖ ਝਮਕਦਿਆਂ ਹੀ ਸਾਰੇ ਪਿੰਡ ਵਿਚ ਖਬਰ ਹੋ ਗਈ। ਝਾੜੀਆਂ ਵਿਚ ਦਹਿਕਦੀਆਂ ਭੱਠੀਆਂ ਠੰਡੀਆਂ ਹੋ ਗਈਆਂ। ਲੋਕ ਇਧਰ-ਉਧਰ ਖਿਸਕ ਗਏ। ਬੜੀ ਮੁਸ਼ਕਲ ਨਾਲ਼ ਇਹ ਚਾਰ ਗਰਿਫ਼ਤਾਰੀਆਂ ਕੀਤੀਆਂ ਹਨ। ਅਜਿਹੇ ਪਿੰਡ ਜਾਣ ਤੋਂ ਵੈਸੇ ਵੀ ਡਰ ਹੀ ਰਹਿੰਦਾ ਹੈ। ਇਨਾਂ ਲੋਕਾਂ ਕੋਲ਼ ਨਜਾਇਜ਼ ਹਥਿਆਰ ਵੀ ਆਮ ਹੀ ਹੁੰਦੇ ਹਨ।.....ਥਾਣੇਦਾਰ ਸਾਹਬ ਕਹਿ ਰਹੇ ਸਨ ਕਿ ਅਗਲੀ ਵਾਰ ਘੁੜ-ਸਵਾਰ ਪੁਲੀਸ ਮੰਗਵਾ ਕੇ ਛਾਪਾ ਮਾਰਾਂਗੇ।" ਜਰਨੈਲ ਸਿੰਘ ਨੇ ਕਿਹਾ।

"ਪੁੱਤਰਾ, ਫੌਜ ਲੈ ਕੇ ਵੀ ਛਾਪਾ ਮਾਰੋ, ਕਾਬੂ ਨਹੀਂ ਆਉਣਗੇ.....ਉਹ ਸਾਡੇ ਵੀ ਪਿਉ ਹਨ। ਉਹਨਾਂ ਨਾਲ਼ ਹਿੱਸੇ-ਪੱਤੀ ਦੀ ਗੱਲ ਕਰਕੇ ਮਾਮਲਾ ਤਹਿ ਕਰਨਾ ਚਾਹੀਦਾ।" ਛੋਟੇ ਹੌਲਦਾਰ ਤਰਸੇਮ ਸਿੰਘ ਨੇ ਕਿਹਾ।

"ਇਸ ਕਰਕੇ ਹੀ ਛਾਪਾ ਮਾਰਿਆ ਹੈ। ਇਹਨਾਂ ਦੇ ਵਾਰਸ ਆਉਣਗੇ ਤਾਂ ਮਾਮਲਾ ਤਹਿ ਹੋ ਜਾਵੇਗਾ।" ਪ੍ਰਲਾਦ ਸਿੰਘ ਨੇ ਪੂਰੇ ਵਿਸ਼ਵਾਸ ਨਾਲ਼ ਕਿਹਾ। "ਅੱਛਾ ਯਾਰ, ਇਕ ਗੱਲ ਦੱਸ, ਥਾਣੇਦਾਰ ਸਾਹਬ ਹਰ ਵਾਰਦਾਤ ਜਾਂ ਛਾਪੇ ਤੇ ਆਪ ਕਿਉਂ ਜਾਂਦਾ ਹੈ?" ਤਰਸੇਮ ਸਿੰਘ ਨੇ ਪੁੱਛਿਆ, ਤੇ ਫਿਰ ਬਹੁਤ ਹੀ ਮਾਯੂਸ ਅਵਾਜ਼ ਵਿਚ ਬੋਲਿਆ, "ਇਹਦਾ ਇਹੀ ਹਾਲ ਰਿਹਾ ਤਾਂ ਆਪਾਂ ਭੁੱਖੇ ਮਰਾਂਗੇ। ਤਨਖਾਹ ਨਾਲ਼ ਤਾਂ ਉੱਪਰ ਦਾ ਖਰਚਾ ਵੀ ਪੂਰਾ ਨਹੀਂ ਹੁੰਦਾ।"

"ਫ਼ਿਕਰ ਨਾ ਕਰ। ਇਹ ਵਤੀਰਾ ਬਹੁਤੇ ਦਿਨ ਨਹੀਂ ਚੱਲਣਾ।" ਪ੍ਰਲਾਦ ਸਿੰਘ ਨੇ ਤਰਸੇਮ ਸਿੰਘ ਨੂੰ ਹੌਸਲਾ ਦਿੰਦਿਆਂ ਕਿਹਾ। ਨਵਾਂ-ਨਵਾਂ ਆਇਆ ਹੈ, ਕੁੱਝ ਦਿਨ ਤਾਂ ਆਪਣੇ ਹੱਥ ਦਿਖਾਵੇਗਾ। ਹੌਲੀ-ਹੌਲੀ ਇਹ ਵੀ ਆਉਣ ਵਾਲੀ ਥਾਂ ਤੇ....."

ਪ੍ਰਲਾਦ ਸਿੰਘ ਨੂੰ ਥਾਣੇਦਾਰ ਦੇ ਕਮਰੇ 'ਚੋਂ ਅਵਾਜ਼ ਪੈ ਗਈ ਤਾਂ ਉਹ ਆਪਣੀ ਗੱਲ ਅਧੂਰੀ ਛੱਡ ਕੇ ਹੀ ਉਧਰ ਨੂੰ ਦੌੜ ਗਿਆ। ਕੁੱਝ ਪਲਾਂ ਬਾਅਦ ਉਹ ਮੁੜ ਆਇਆ। ਉਹ ਮੇਜ਼ 'ਤੇ ਦੋਨੋ ਹੱਥ ਰੱਖਦਾ ਹੋਇਆ ਮੁਨਸ਼ੀ ਵੱਲ ਨੂੰ ਝੁੱਕ ਗਿਆ ਅਤੇ ਖੁਸ਼ ਹੁੰਦਾ ਬੋਲਿਆ, "ਸਾਹਬ ਕਹਿੰਦੇ ਹਨ ਕਿ ਇਸ ਛਾਪੇ ਦੇ ਸਾਰੇ ਕਾਗਜ਼ਾਤ ਕੱਚੇ ਰੱਖੀਂ।"

"ਮੈਂ ਤਾਂ ਪਹਿਲਾਂ ਹੀ ਕੱਚੇ ਰੱਖੇ ਹਨ। ਰੋਜ਼ਨਾਮਚੇ (ਰਜਿਸਟਰ) 'ਤੇ ਕੁੱਝ ਵੀ ਦਰਜ ਨਹੀਂ ਕੀਤਾ। " ਮੁਨਸ਼ੀ ਨੇ ਰਜਿਸਟਰ ਉਹਦੀ ਵੱਲ ਵਧਾਉਂਦਿਆਂ ਕਿਹਾ।

ਦਿਨ ਢਲਣ ਤੱਕ ਇਸ ਛਾਪੇ ਬਾਰੇ ਕਾਗਜ਼ੀ ਕਾਰਵਾਈ ਪੂਰੀ ਹੋ ਗਈ। ਕੈਦੀਆਂ ਦੀਆਂ ਹੱਥਕੜ੍ਹੀਆਂ ਖੋਲ੍ਹ ਕੇ ਉਹਨਾਂ ਨੂੰ ਹਵਾਲਾਤ ਵਿਚ ਬੰਦ ਕਰ ਦਿੱਤਾ ਗਿਆ। ਥਾਣੇਦਾਰ ਆਪਣੇ ਘਰ ਚਲਾ ਗਿਆ। ਧੁੱਪ ਕਮਰੇ ਦੀਆਂ ਛੱਤਾਂ ਤੋਂ ਉੱਡ ਕੇ ਪਹਿਲਾਂ ਛੋਟੇ ਪਿੱਪਲ ਅਤੇ ਫਿਰ ਬੜੇ ਪਿੱਪਲ ਦੇ ਉੱਪਰ ਚਲੇ ਗਈ। ਅਖੀਰ ਵਿਚ ਅਕਾਸ਼ 'ਤੇ ਬੜੇ-ਬੜੇ ਸੁਨਹਿਰੀ ਬੱਦਲ ਰਹਿ ਗਏ ਅਤੇ ਉਹਨਾਂ ਦਾ ਨੀਲਾਪਨ ਸਾਫ਼ ਦਿਖਾਈ ਦੇਣ ਲੱਗਾ। ਨਿਰਮਲ, ਵਿਹੜੇ ਵਿਚ ਹਨੇਰਾ ਪਸਰਦਾ ਦੇਖ ਕੇ ਬੋਲਿਆ, "ਅੱਜ ਤਾਂ ਦਿਨ ਭਰ ਕਿਸੇ ਨੇ ਕੁੱਝ ਨਹੀਂ ਪੁੱਛਿਆ। ਫਿਟੇ ਮੂੰਹ ਤੱਕ ਨਹੀਂ ਕਿਹਾ।"

"ਥਾਣੇਦਾਰ ਸਾਹਬ ਤਾਂ ਆ ਕੇ ਚਲੇ ਵੀ ਗਏ। ਹੁਣ ਕੀ ਰਾਤ ਨੂੰ ਵੀ ਇਥੇ ਹੀ ਰਹਿਣਾ ਹੈ?" ਬੰਤਾ ਸਿੰਘ ਨੇ ਫ਼ਿਕਰਮੰਦ ਹੁੰਦਿਆਂ ਪੁੱਛਿਆ। ਦਿਲਦਾਰ ਉਸ ਦੀ ਚਿੰਤਾ ਨਾਲ਼ ਬੇਪਰਵਾਹ ਨਾਸਾਂ ਫੁਲਾਉਂਦਾ ਬੋਲਿਆ, "ਲ੍ਹਾਣ ਵਿਚੋਂ ਇਲਾਚੀਆਂ ਅਤੇ ਕਿਸਮਿਸ ਦੀ ਖੁਸ਼ਬੂ ਆ ਰਹੀ ਹੈ।"

ਉਹ ਸਵੇਰ ਦੇ ਬੈਠੇ-ਬੈਠੇ ਅੱਕੇ ਪਏ ਸਨ। ਹੌਲਦਾਰ ਉਹਨਾਂ ਦੇ ਕੋਲ਼ ਆਇਆ ਅਤੇ ਰੋਹਬ ਨਾਲ਼ ਬੋਲਿਆ, "ਕੱਲ ਸਵੇਰੇ ਫਿਰ ਆਇਓ। ਜੇ ਕੋਈ ਨਾ ਆਇਆ ਤਾਂ ਫੜ ਕੇ ਅੰਦਰ ਕਰ ਦੇਵਾਂਗੇ।"

ਉਹ ਛੇਤੀ-ਛੇਤੀ ਥਾਣੇ ਤੋਂ ਬਾਹਰ ਨਿਕਲ ਆਏ। ਭੁੱਖ ਨਾਲ਼ ਉਹਨਾਂ ਦੇ ਸਰੀਰ ਸੁੰਗੜੇ ਪਏ ਸਨ। ਅੱਡੇ 'ਤੇ ਆ ਕੇ ਉਹਨਾਂ ਨੇ ਰੋਟੀ ਖਾਧੀ ਅਤੇ ਸ਼ਾਮ ਦੇ ਘੁਸਮੁਸੇ ਵਿਚ ਪਿੰਡ ਵੱਲ ਨੂੰ ਤੁਰ ਪਏ।

# ਅੱਠ

ਅਗਲੇ ਦਿਨ ਥਾਣੇ ਜਾਂਦਿਆਂ ਉਹਨਾਂ ਨੂੰ ਕੋਈ ਹਿਚਕਚਾਹਟ ਨਾ ਹੋਈ। ਉਹ ਗੇਟ ਦੇ ਬਾਹਰ ਪਹਿਰਾ ਦੇ ਰਹੇ ਸੰਤਰੀ ਨੂੰ ਸੱਤ ਸ੍ਰੀ ਅਕਾਲ ਕਹਿ ਕੇ ਅੰਦਰ ਜਾ ਵੜੇ। ਮੁਨਸ਼ੀ ਨੇ ਉਹਨਾਂ ਨੂੰ ਵਰਾਂਡੇ ਵਿਚ ਬੈਠਣ ਦਾ ਇਸ਼ਾਰਾ ਕੀਤਾ।

ਉਸ ਸਮੇਂ ਥਾਣੇ ਵਿਚ ਕੋਈ ਖਾਸ ਰੌਣਕ ਨਹੀਂ ਸੀ। ਕੇਵਲ ਲੰਗਰ ਦੇ ਨੇੜੇ ਕੁੱਝ ਸਿਪਾਹੀ ਖੜ੍ਹੇ ਆਪਸ ਵਿਚ ਠੱਠਾ-ਮਜ਼ਾਕ ਕਰ ਰਹੇ ਸਨ। ਉਹ ਉਹਨਾਂ ਕੈਦੀਆਂ ਵੱਲ ਦੇਖਣ ਲੱਗੇ ਜਿਨ੍ਹਾਂ ਨੂੰ ਕੱਲ ਫੜ ਕੇ ਲਿਆਂਦਾ ਸੀ। ਉਹ ਹਵਾਲਾਤ ਵਿਚ ਬੰਦ ਸਨ। ਉਹਨਾਂ ਦੇ ਰਿਸ਼ਤੇਦਾਰ ਖਾਣਾ ਲੈ ਕੇ ਬਹੁਤ ਸਵਖਤੇ ਹੀ ਪਹੁੰਚ ਗਏ ਸਨ ਅਤੇ ਮਿਲਣ ਲਈ ਇਜਾਜ਼ਤ ਦੀ ਉਡੀਕ ਕਰ ਰਹੇ ਸਨ। ਉਹਨਾਂ ਦੇ ਨਾਲ਼ ਦੋ ਜੁਆਨ ਔਰਤਾਂ ਵੀ ਸਨ। ਔਰਤਾਂ ਨੇ ਕਾਲੇ ਚਮਕੀਲੀ ਸੂਫ ਦੇ ਘੱਗਰੇ ਪਾਏ ਹੋਏ ਸਨ। ਉਹ ਛੋਟੇ ਜਿਹੇ ਘੁੰਡ ਕੱਢੀ, ਹਵਾਲਾਤ ਵੱਲ ਝਾਕ ਰਹੀਆਂ ਸਨ। ਦੋ ਹਵਾਲਾਤੀ ਵੀ ਉਹਨਾਂ ਵੱਲ ਦੇਖ ਕੇ ਬੁੱਲਾਂ ਵਿਚ ਮੁਸਕਰਾ ਰਹੇ ਸਨ।

ਹੌਲਦਾਰ ਪ੍ਰਲਾਦ ਸਿੰਘ ਨੇ ਖਾਣਾ ਚੈਕ ਕੀਤਾ। ਕਰਮੰਡਲ ਵਿਚ ਲੱਸੀ ਦੇ ਉੱਪਰ ਪਏ ਮੱਖਣ ਨੂੰ ਉਂਗਲੀ ਨਾਲ਼ ਖਾਂਦਾ ਹੋਇਆ ਬੋਲਿਆ, "ਮੱਖਣ, ਲੱਸੀ ਅਤੇ ਪਰੌਠੇ ਤਾਂ ਇਸ ਤਰ੍ਹਾਂ ਲੈ ਕੇ ਆਈਆਂ ਜਿਵੇਂ ਉਹ ਇਥੇ ਕਮਾਈ ਕਰ ਰਹੇ ਹਨ। ਜਾਉ, ਖਾਣਾ ਦੇ ਦਿਉ।"

ਹੌਲਦਾਰ ਪ੍ਰਲਾਦ ਸਿੰਘ ਪਰੇ ਜਾਣ ਲੱਗਾ ਤਾਂ ਇਕ ਔਰਤ ਘੁੰਡ ਵਿਚੋਂ ਬੋਲੀ, "ਹੌਲਦਾਰ ਸਾਹਬ, ਹਵਾਲਾਤ ਦਾ ਦਰਵਾਜ਼ਾ ਖੋਲ੍ਹ ਦੇਵੋਂ ਤਾਂ ਉਹ ਅਰਾਮ ਨਾਲ਼ ਖਾਣਾ ਖਾ ਲੈਣਗੇ।"

"ਨਹੀਂ, ਨਹੀਂ। ਬਾਹਰ ਕੱਢਣ ਲਈ ਉਹਨਾਂ ਨੂੰ ਹੱਥਕੜੀ ਲਾਉਣੀ ਪਵੇਗੀ। ਹਵਾਲਾਤੀ ਨੂੰ ਖੁੱਲ੍ਹਾ ਛੱਡਣਾ ਜੁਰਮ ਹੈ।" ਕਹਿ ਕੇ ਹੌਲਦਾਰ ਅਗਾਂਹ ਚਲੇ ਗਿਆ। ਦੋਨੋ ਔਰਤਾਂ ਖਾਣੇ ਦੀਆਂ ਟੋਕਰੀਆਂ ਚੁੱਕ ਕੇ ਹਵਾਲਾਤ ਦੀਆਂ ਸਲਾਖਾਂ ਦੇ ਸਾਹਮਣੇ ਜਾ ਬੈਠੀਆਂ।

ਹਵਾਲਾਤ ਦੇ ਦੂਜੇ ਕਮਰੇ ਵਿਚ ਬੰਦ ਆਦਮੀ ਨੂੰ ਬਾਹਰ ਨਿਕਲਦਾ ਦੇਖ ਕੇ ਹੌਲਦਾਰ ਨੇ ਪੁੱਛਿਆ, "ਉਏ ਪਾਖਰਾ, ਇਹਨੂੰ ਕਿੱਥੇ ਲੈ ਜਾ ਰਿਹਾ?"

"ਰੰਗਰੂਟ ਛੋਟਾ ਥਾਣੇਦਾਰ, ਇਥੇ ਆਇਆ ਹੋਇਆ ਹੈ ਨਾ......ਟਰੇਨਿੰਗ ਲਈ। ਸਾਹਬ ਨੇ ਉਹਨੂੰ ਚੋਰੀ ਬਰਾਮਦ ਕਰਨ ਲਈ ਕਿਹਾ ਹੈ। ਇਹਨੂੰ ਉਹਦੇ ਕੋਲ਼ ਲੈ ਕੇ ਜਾ ਰਿਹਾ ਹਾਂ।" ਪਾਖਰ ਸਿੰਘ ਨੇ ਅੱਖ ਦਬਾਉਂਦਿਆਂ ਕਿਹਾ।

"ਸੁਣਿਆ ਹੈ, ਰੰਗਰੂਟ ਥਾਣੇਦਾਰ ਸੋਲ੍ਹਾਂ ਜਮਾਤਾਂ ਪੜ੍ਹਿਆ ਹੋਇਆ ਹੈ? ਉਹਦਾ ਅਰਦਲੀ, ਪਹਾੜੀਆ ਦੱਸ ਰਿਹਾ ਸੀ।" ਹੌਲਦਾਰ ਪ੍ਰਲਾਦ ਸਿੰਘ ਨੇ ਕਿਹਾ।

"ਜ਼ਰੂਰ ਹੋਵੇਗਾ....ਮਲੂਕ ਜਿਹਾ ਛੋਕਰਾ ਹੈ। .....ਪਤਾ ਨਹੀਂ, ਜ਼ਿਆਦਾ ਪੜ੍ਹੇ-ਲਿਖੇ ਲੜਕੇ ਪੁਲੀਸ ਵਿਚ ਕਿਉਂ ਭਰਤੀ ਕੀਤੇ ਜਾਂਦੇ ਹਨ। ਪੁਲੀਸ ਵਿਚ ਜਮਾਤਾਂ ਦੀ ਨਹੀਂ, ਜੁੱਤੀਆਂ ਦੀ ਜ਼ਰੂਰਤ ਹੈ; ਮੇਰਾ ਤਜਰਬਾ ਤਾਂ ਇਹੀ ਕਹਿੰਦਾ ਹੈ।" ਕਹਿ ਕੇ ਪਾਖਰ ਸਿੰਘ, ਹਵਾਲਾਤੀ ਨੂੰ ਥਾਣੇ ਦੇ ਪਿੱਛੇ, ਇਮਾਰਤ ਦੇ ਨੇੜੇ ਇਕ ਦ੍ਰੱਖਤ ਦੇ ਥੱਲੇ ਲੈ ਗਿਆ।

ਰੰਗਰੂਟ ਥਾਣੇਦਾਰ ਹਰਪਾਲ ਸਿੰਘ, ਦ੍ਰੱਖਤ ਥੱਲੇ ਖੜ੍ਹਾ ਕੋਈ ਕਿਤਾਬ ਪੜ੍ਹ ਰਿਹਾ ਸੀ। ਉਹਨਾਂ ਨੂੰ ਦੇਖ ਕੇ ਉਸ ਨੇ ਕਿਤਾਬ ਬੰਦ ਕਰ ਦਿੱਤੀ ਅਤੇ ਪਾਖਰ ਸਿੰਘ ਨੂੰ ਕੁਰਸੀ ਅਤੇ ਸਟੂਲ ਲਿਆਉਣ ਲਈ ਕਿਹਾ। ਪਾਖਰ ਸਿੰਘ ਨੇ ਕੁਰਸੀ ਅਤੇ ਸਟੂਲ ਲਿਆ ਕੇ ਦ੍ਰੱਖਤ ਦੇ ਥੱਲੇ ਰੱਖ ਦਿੱਤੇ। ਹਰਪਾਲ ਸਿੰਘ ਨੇ ਕੁਰਸੀ 'ਤੇ ਬੈਠਦਿਆਂ ਸਟੂਲ ਵੱਲ ਇਸ਼ਾਰਾ ਕਰਦਿਆਂ ਹਵਾਲਾਤੀ ਨੂੰ ਕਿਹਾ, "ਬੈਠੋ।"

ਹਵਾਲਾਤੀ ਹੈਰਾਨੀ ਨਾਲ਼ ਹਰਪਾਲ ਸਿੰਘ ਵੱਲ ਦੇਖਦਾ ਹੋਇਆ ਸਟੂਲ 'ਤੇ ਬੈਠ ਗਿਆ। ਗੁੱਸੇ ਨਾਲ਼ ਪਾਖਰ ਸਿੰਘ ਦੀਆਂ ਨਾਸਾਂ, ਹੌਂਕਦੇ ਖੋਤੇ ਦੀ ਤਰ੍ਹਾਂ ਫਰਕਣ ਲੱਗੀਆਂ ਕਿ ਥਾਣੇਦਾਰ ਨੇ ਮੁਲਜ਼ਮ ਨੂੰ ਕੁਰਸੀ ਪੇਸ਼ ਕੀਤੀ ਹੈ। ਉਸ ਨੇ ਤਿੱਖੀਆਂ ਨਜ਼ਰਾਂ ਨਾਲ਼ ਹਰਪਾਲ ਸਿੰਘ ਵੱਲ ਦੇਖਿਆ, ਪਰ ਚੁੱਪ ਰਿਹਾ, ਕਿਉਂਕਿ ਉਹ ਉਸ ਦਾ ਸੀਨੀਅਰ ਅਫ਼ਸਰ ਸੀ। ਉਹ ਦੰਦ ਪੀਂਹਦਾ ਇਕ ਪਾਸੇ ਖੜ੍ਹਾ ਹੋ ਗਿਆ।

ਹਰਪਾਲ ਸਿੰਘ ਨੇ ਦਾਰਾਪੁਰ ਵਿਚ ਚੋਰੀ ਦੀ ਵਾਰਦਾਤ ਬਾਰੇ ਰਿਪੋਰਟ ਨੂੰ ਧਿਆਨ ਨਾਲ਼ ਪੜ੍ਹਿਆ। ਫਿਰ ਹਵਾਲਾਤੀ ਵੱਲ ਦੇਖਦਾ ਹੋਇਆ ਬੋਲਿਆ, "ਤੇਰਾ ਨਾਂ ਕੀ ਹੈ?"

"ਰਾਮਦੁਲਾਰਾ।"

"ਬਾਪ ਦਾ ਨਾਂ?"

"ਦੀਨ ਦਿਆਲ।"

"ਪਿੰਡ?"

"ਸ਼ੇਰਪੁਰ।"

"ਹੂੰ.....ਸ਼ਾਬਾਸ਼.....ਬਿਲਕੁਲ ਠੀਕ ਦੱਸਿਆ ਹੈ.....ਅੱਗੇ ਵੀ ਇਸੇ ਤਰ੍ਹਾਂ ਠੀਕ-ਠੀਕ ਦੱਸੀਂ।.....ਚੰਗਾ, ਇਹ ਦੱਸ.....ਇਹ ਚੋਰੀ ਤੂੰ ਕੀਤੀ ਸੀ।"

ਰਾਮਦੁਲਾਰੇ ਨੇ ਅੱਖਾਂ ਵਿਚ ਅੱਖਾਂ ਪਾ ਕੇ ਹਰਪਾਲ ਸਿੰਘ ਵੱਲ ਦੇਖਿਆ। ਫਿਰ ਨੀਵੀਂ ਪਾ ਕੇ ਮੁੱਛਾਂ ਵਿਚ ਮੁਸਕਰਾਉਣ ਲੱਗਾ।

"ਤੂੰ ਸੱਚ-ਸੱਚ ਦੱਸ ਦੇ। ਜੁਰਮ ਕਰਕੇ ਉਸ ਨੂੰ ਛੁਪਾਉਣਾ ਦੂਹਰਾ ਜੁਰਮ ਹੈ।" ਹਰਪਾਲ ਸਿੰਘ ਨੇ ਰਾਮਦੁਲਾਰੇ ਨੂੰ ਸਮਝਾਉਂਦਿਆਂ ਕਿਹਾ।

ਰਾਮਦੁਲਾਰੇ ਨੇ ਇਕ ਵਾਰ ਫਿਰ ਹਰਪਾਲ ਸਿੰਘ ਵੱਲ ਦੇਖਿਆ। ਉਹ ਗਰਦਣ ਝੁਕਾ ਕੇ ਹੱਸਣ ਲੱਗਾ ਪਰ ਕੋਈ ਜਵਾਬ ਨਹੀਂ ਦਿੱਤਾ।

"ਦੇਖ, ਜੇ ਤੂੰ ਸੱਚ-ਸੱਚ ਦੱਸ ਦੇਵੇਂਗਾ ਤਾਂ ਮੈਂ ਕੁੱਝ ਨਹੀਂ ਕਹੂੰਗਾ, ਸਖ਼ਤੀ ਨਹੀਂ ਕਰਾਂਗਾ....ਕਨੂੰਨ ਦੀ ਮਦਦ ਕਰਨਾ ਹਰ ਸ਼ਹਿਰੀ ਦਾ ਫਰਜ਼ ਹੈ।" ਹਰਪਾਲ ਸਿੰਘ ਨੇ ਇਕ-ਇਕ ਸ਼ਬਦ 'ਤੇ ਜ਼ੋਰ ਦਿੰਦਿਆਂ ਕਿਹਾ।

ਰਾਮਦੁਲਾਰੇ ਨੇ ਫਿਰ ਵੀ ਕੋਈ ਉੱਤਰ ਨਹੀਂ ਦਿੱਤਾ। ਪਾਖਰ ਸਿੰਘ ਇਹ ਸਭ ਦੇਖ ਕੇ ਗੁੱਸੇ ਨਾਲ਼ ਅੰਦਰੋ-ਅੰਦਰੀ ਖੌਲ ਰਿਹਾ ਸੀ। ਜਦ ਰਾਮਦੁਲਾਰਾ ਹਰਪਾਲ ਸਿੰਘ ਦੀ ਗੱਲ ਦਾ ਉੱਤਰ ਦੇਣ ਦੀ ਬਜਾਏ ਹੱਸਣ ਲੱਗਾ, ਤਾਂ ਪਾਖਰ ਸਿੰਘ ਤੋਂ ਰਿਹਾ ਨਾ ਗਿਆ। ਉਹ ਗੁੱਸੇ ਨਾਲ਼ ਬੋਲਿਆ, "ਸਾਹਬ ਜੀ, ਇਹ ਤਾਂ ਬਦਮਾਸ਼ ਅਤੇ ਪੇਸ਼ਾਵਰ ਮੁਜਰਮ ਹੈ। ਤਿੰਨ ਵਾਰ ਸਜ਼ਾ ਪਾ ਚੁੱਕਿਆ ਹੈ ਅਤੇ ਤੁਸੀਂ ਇਸ ਨੂੰ ਕੁਰਸੀ ਪੇਸ਼ ਕੀਤੀ ਹੈ ਅਤੇ "ਆਪ" ਕਹਿ ਕੇ ਬੁਲਾ ਰਹੇ ਹੋ। ਇਹ ਇਸ ਤਰ੍ਹਾਂ ਨਹੀਂ ਬਕੇਗਾ। ਇਹਨੂੰ ਮੈਂ ਬਕਾਉਂਦਾ ਹਾਂ।"

ਪਾਖਰ ਸਿੰਘ ਨੇ ਅੱਗੇ ਹੋ ਕੇ ਰਾਮਦੁਲਾਰੇ ਦੀਆਂ ਮੁੱਛਾਂ ਦੋਹਾਂ ਪਾਸਿਆਂ ਤੋਂ ਫੜੀਆਂ ਅਤੇ ਉਸ ਨੂੰ ਸਟੂਲ 'ਤੇ ਬੈਠੇ ਨੂੰ ਖੜ੍ਹਾ ਕਰ ਦਿੱਤਾ। ਉਸ ਨੂੰ ਜ਼ਮੀਨ 'ਤੇ ਸਿੱਟ ਕੇ ਪਾਖਰ ਸਿੰਘ ਨੇ ਮੁੱਕਿਆਂ ਅਤੇ ਠੁੱਡਾਂ ਦਾ ਮੀਂਹ ਵਰ੍ਹਾ ਦਿੱਤਾ ਅਤੇ ਚੀਕਦਾ ਹੋਇਆ ਬੋਲਿਆ, "ਉਏ ਰਾਮਦੁਲਾਰਿਆ, ਤੇਰੀ ਮਾਂ ਦੇ ਢਿੱਡ ਵਿਚ ਘੋੜੇ ਦੁੜਾਵਾਂ.....ਤੇਰੀ ਇਹ ਹਿੰਮਤ? .....ਅਫ਼ਸਰ ਦੇ ਬਰਾਬਰ ਬਹਿੰਦਾ ਏਂ.....ਕੁਰਸੀ ਲੈਂਦਾ ਏਂ?" ਪਾਖਰ ਸਿੰਘ ਨੇ ਰਾਮਦੁਲਾਰੇ ਨੂੰ ਸਿਰ ਦੇ ਵਾਲ਼ਾਂ ਤੋਂ ਫੜ ਕੇ ਖੜ੍ਹਾ ਕੀਤਾ। ਉਸ ਨੂੰ ਧੱਕੇ ਮਾਰਦਾ, ਗਾਲ਼ਾਂ ਕੱਢਦਾ ਉਸ ਕਮਰੇ ਵੱਲ ਲੈ ਆਇਆ ਜਿਸ ਦੀਆਂ ਬਾਰੀਆਂ ਦੇ ਸ਼ੀਸ਼ਿਆਂ 'ਤੇ ਕਾਗਜ਼ ਚੜ੍ਹੇ ਹੋਏ ਸਨ। ਉਸ ਨੇ ਰਾਮਦੁਲਾਰੇ ਨੂੰ ਧੱਕਾ ਦੇ ਕੇ ਕਮਰੇ ਵਿਚ ਸਿੱਟ ਦਿੱਤਾ ਅਤੇ ਦਰਵਾਜਾ ਅੰਦਰੋਂ ਬੰਦ ਕਰ ਲਿਆ।

ਥੋੜੇ ਚਿਰ ਬਾਅਦ ਉਸ ਕਮਰੇ ਵਿਚੋਂ ਹਾਏ-ਹਾਏ ਦੀਆਂ ਅਵਾਜ਼ਾਂ ਆਉਣ ਲੱਗੀਆਂ। ਨਾਲ਼ ਹੀ ਗਾਲ਼ਾਂ ਦੀ ਵਛਾੜ ਅਤੇ ਮਾਰ-ਕੁਟਾਈ ਦੀ ਅਵਾਜ਼ ਵੀ ਸੁਣਾਈ ਦੇਣ ਲੱਗੀ। ਕੁੱਝ ਦੇਰ ਇਹ ਸਿਲਸਿਲਾ ਜਾਰੀ ਰਿਹਾ। ਦਿਲਦਾਰ, ਬੰਤਾ ਸਿੰਘ ਅਤੇ ਉਹਨਾਂ ਦੇ ਸਾਥੀ ਸਹਿਮ ਗਏ। ਉਹ ਚੁੱਪ-ਚਾਪ ਇਕ ਦੂਸਰੇ ਵੱਲ ਦੇਖਦੇ ਅਤੇ ਫਿਰ ਉਸ ਕਮਰੇ 'ਚੋਂ ਆਉਂਦੀਆਂ ਅਵਾਜ਼ਾਂ ਨੂੰ ਸੁਣਨ ਲਗਦੇ।

ਕੁੱਝ ਦੇਰ ਬਾਅਦ ਪਾਖਰ ਸਿੰਘ ਬਾਹਰ ਆ ਗਿਆ ਅਤੇ ਆਪਣੇ ਪਿੱਛੇ ਦਰਵਾਜ਼ਾ ਬੰਦ ਕਰ ਦਿੱਤਾ। ਉਹ ਮੁੜ੍ਹਕੇ ਨਾਲ਼ ਭਿੱਜਿਆ ਪਿਆ ਸੀ। ਉਸ ਨੇ ਉਂਗਲੀ ਨਾਲ਼ ਮੁੜ੍ਹਕਾ ਪੂੰਝਿਆ ਅਤੇ ਥੱਕਿਆ ਜਿਹਾ ਮੁਨਸ਼ੀ ਦੇ ਕਮਰੇ ਵੱਲ ਆ ਗਿਆ। ਬਹੁਤ ਤਕੜੇ, ਲੰਮੇ-ਚੌੜੇ ਸਿਪਾਹੀ ਜਰਨੈਲ ਸਿੰਘ ਨੇ ਪੁੱਛਿਆ, ਪਾਖਰ ਸਿੰਆਂ, ਕੁੱਝ ਬਕਿਆ ਦੁਲਾਰਾ?"

"ਬਹੁਤ ਕੁੱਟਿਆ, ਪਰ ਉਹ ਇਹੀ ਕਹੀ ਗਿਆ ਕਿ ਉਸ ਨੂੰ ਕੁੱਝ ਪਤਾ ਨਹੀਂ।" ਪਾਖਰ ਸਿੰਘ ਨੇ ਇਕ ਵਾਰ ਫਿਰ ਮੱਥੇ ਤੋਂ ਮੁੜ੍ਹਕਾ ਪੂੰਝਦਿਆਂ ਕਿਹਾ।

"ਉਏ ਤੂੰ ਕੱਲ ਦਾ ਛੋਕਰਾ, ਅਜੇਹੇ ਮੁਜਰਮ ਤੋਂ ਕੀ ਬਕਾਏਂਗਾ? ਉਸ ਨੂੰ ਅਜੇ ਜਰਨੈਲ ਸਿੰਘ ਦੇ ਹੱਥ ਨਹੀਂ ਲੱਗੇ। ਤੂੰ ਮੈਨੂੰ ਇਕ ਵਾਰ ਉਹਨੂੰ ਛੂਹ ਲੈਣ ਦੇ, ਉਹਦਾ ਤਾਂ ਬਾਪ ਵੀ ਬਕੇਗਾ।" ਜਰਨੈਲ ਸਿੰਘ ਨੇ ਆਪਣੀਆਂ ਮੁੱਛਾਂ ਨੂੰ ਤਾਅ ਦਿੱਤਾ। ਉਹ ਬੈਰਕ ਵਿਚ ਜਾ ਕੇ ਸਰੋਂ ਦੇ ਤੇਲ ਨਾਲ਼ ਲਿਬੜਿਆ ਬੈਂਤ ਦਾ ਡੰਡਾ ਲੈ ਆਇਆ ਅਤੇ ਉਸ ਨੂੰ ਆਪਣੇ ਖੱਬੇ ਹੱਥ ਤੇ ਮਾਰਦਾ ਬੋਲਿਆ, "ਹੁਣ ਜਰਨੈਲ ਸਿੰਘ ਦੇ ਹੱਥ ਦੇਖੀਂ। ਦੁਲਾਰੇ ਦਾ ਬਾਪ ਨਾ ਬਕਿਆ ਤਾਂ ਮੇਰਾ ਨਾਂ ਬਦਲ ਦੇਣਾ।"

ਉਸ ਨੇ ਇਕ ਵਾਰ ਫਿਰ ਮੁੱਛਾਂ ਨੂੰ ਤਾਅ ਦਿੱਤਾ ਅਤੇ ਉਸ ਕਮਰੇ ਵਿਚ ਵੜ੍ਹ ਗਿਆ ਜਿਥੇ ਰਾਮਦੁਲਾਰਾ ਫ਼ਰਸ਼ 'ਤੇ ਪਿਆ ਤੜਫ਼ ਰਿਹਾ ਸੀ। ਜਰਨੈਲ ਸਿੰਘ ਨੇ ਉਸ ਨੂੰ ਵਾਲ਼ਾਂ ਤੋਂ ਫੜ ਕੇ ਖੜ੍ਹਾ ਕੀਤਾ ਅਤੇ ਚਿਤੜਾਂ ਤੇ ਜ਼ੋਰ ਨਾਲ਼ ਠੁੱਡ ਮਾਰ ਕੇ ਮੂੰਹ ਭਾਰ ਸੁੱਟ ਦਿੱਤਾ। ਰਾਮਦੁਲਾਰੇ ਨੇ ਜ਼ੋਰ ਨਾਲ਼ ਚੀਕ ਮਾਰੀ ਤਾਂ ਜਰਨੈਲ ਸਿੰਘ ਬੋਲਿਆ, "ਸਾਲ਼ਾ ਚਲਿੱਤਰ ਕਿਵੇਂ ਕਰਦਾ। ਅਜੇ ਹੱਥ ਲਾਇਆ ਨਹੀਂ ਅੜਿੰਗਣ ਪਹਿਲਾਂ ਹੀ ਲੱਗ ਪਿਆ।"

ਜਰਨੈਲ ਸਿੰਘ ਨੇ ਉਸ ਦੀ ਗਰਦਣ 'ਤੇ ਬਹੁਤ ਜ਼ੋਰ ਨਾਲ਼ ਧੌਲ ਮਾਰੀ। ਜਦ ਉਹ ਚੀਕਿਆ ਤਾਂ ਜਰਨੈਲ ਸਿੰਘ ਉਸ ਨੂੰ ਮੋਟੀਆਂ ਮੋਟੀਆਂ ਗਾਲ਼ਾਂ ਕੱਢਦਾ ਬੋਲਿਆ, "ਸੱਚ-ਸੱਚ ਦੱਸ। ਚੋਰੀ ਕਰਨ ਲਈ ਤੇਰੇ ਨਾਲ਼ ਕੌਣ-ਕੌਣ ਸਨ? ਵਰਨਾ ਤੇਰੀ ਮਾਂ ਦਾ......।"

ਰਾਮਦੁਲਾਰਾ ਕੁੱਝ ਨਹੀਂ ਬੋਲਿਆ, ਸਿਰਫ਼ ਰੋਂਦਾ ਰਿਹਾ। ਜਰਨੈਲ ਸਿੰਘ ਨੇ ਉਸ ਨੂੰ ਮੂੰਹ ਭਾਰ ਲੰਮਾ ਪਾ ਲਿਆ। ਖੱਬੇ ਗੋਡੇ ਤੇ ਪੈਰ ਰੱਖ ਕੇ ਉਸ ਦਾ ਪੈਰ ਫੇਰ ਉੱਪਰ ਖਿੱਚ ਲਿਆ ਅਤੇ ਉਸ ਦੀਆਂ ਤਲੀਆਂ ਤੇ ਜ਼ੋਰ-ਜ਼ੋਰ ਨਾਲ਼ ਬੈਂਤ ਮਾਰਨ ਲੱਗਾ। ਜਦ ਦੋ-ਤਿੰਨ ਡੰਡੇ ਪਏ ਤਾਂ ਰਾਮਦੁਲਾਰਾ ਉੱਚੀ ਅਤੇ ਟੁੱਟਦੀ ਹੋਈ ਅਵਾਜ਼ ਵਿਚ ਵਿਲਕ ਉੱਠਿਆ, "ਹਾਏ ਮੈਂ ਮਰ ਗਿਆ!"

ਜਰਨੈਲ ਸਿੰਘ ਗਰਜਿਆ, "ਦੱਸ ਤੇਰੇ ਨਾਲ਼ ਕੌਣ-ਕੌਣ ਸਨ?"

ਜਦ ਰਾਮਦੁਲਾਰੇ ਨੇ ਕੋਈ ਉੱਤਰ ਨਾ ਦਿੱਤਾ ਤਾਂ ਉਸ ਨੇ ਆਪਣੀ ਗੱਲ ਫਿਰ ਦੁਹਰਾਈ। ਰਾਮਦੁਲਾਰਾ ਫਿਰ ਵੀ ਚੁੱਪ ਰਿਹਾ ਤਾਂ ਜਰਨੈਲ ਸਿੰਘ ਉਸ ਨੂੰ ਸਮਝਾਉਂਦਾ ਹੋਇਆ ਬੋਲਿਆ, "ਦੇਖ ਉਏ ਮਾਂ ਦੇ ਦੁਲਾਰਿਆ, ਸਿੱਧੀ ਤਰ੍ਹਾਂ ਬਕ ਦੇ, ਵਰਨਾ?.....ਤੂੰ ਜਾਣਦਾ ਹੈ ਮੇਰੇ ਧੋਬੀ ਪਟੜੇ ਨੂੰ। ਅੱਜ ਤੱਕ ਆਪਣੇ ਆਪ ਨੂੰ ਕਹਿੰਦੇ ਕਹਾਉਂਦੇ ਮੁਜਰਮ ਵੀ ਉਸ ਨੂੰ ਬਰਦਾਸ਼ਤ ਨਹੀਂ ਕਰ ਸਕੇ।"

ਰਾਮਦੁਲਾਰਾ ਫ਼ਰਸ਼ ਤੇ ਪਿਆ ਤੜਫਦਾ ਰਿਹਾ। ਜਰਨੈਲ ਸਿੰਘ ਨੇ ਉਸ ਨੂੰ ਵਾਲ਼ਾਂ ਤੋਂ ਫੜ ਕੇ ਫਿਰ ਖੜ੍ਹਾ ਕੀਤਾ ਅਤੇ ਦੰਦ ਪੀਂਹਦਾ ਬੋਲਿਆ, "ਅਜੇ ਵੀ ਵਕਤ ਹੈ, ਦੱਸ ਦੇ, ਨਹੀਂ ਤਾਂ ਐਸੀ ਡੰਡਾ ਪਰੇਡ ਕਰੂੰਗਾ ਕਿ ਉਮਰ ਭਰ ਲਈ ਤੇਰੀ ਜਬਾਨ ਬੰਦ ਹੋ ਜਾਵੇਗੀ।"

ਰਾਮਦੁਲਾਰੇ ਨੇ ਕੋਈ ਉੱਤਰ ਨਾ ਦਿੱਤਾ ਤਾਂ ਜਰਨੈਲ ਸਿੰਘ ਨੇ ਉਸ ਨੂੰ ਫਿਰ ਫ਼ਰਸ਼ ਤੇ ਮੂਧਾ ਪਾ ਲਿਆ ਅਤੇ ਉਸ ਦੇ ਦੋਨੋਂ ਗਿੱਟੇ ਰੱਸੀ ਨਾਲ਼ ਬੰਨ੍ਹ ਕੇ, ਤਲੀਆਂ 'ਤੇ ਜ਼ੋਰ-ਜ਼ੋਰ ਨਾਲ਼ ਡੰਡੇ ਮਾਰਨ ਲੱਗਾ।

"ਹਾਏ ਮੈਂ ਮਰ ਗਿਆ!" ਰਾਮਦੁਲਾਰੇ ਨੇ ਚੀਕ ਮਾਰੀ।

"ਅਜੇ ਤਾਂ ਤੂੰ ਜੀਂਦਾ ਹੈ। ਜਦ ਮਰ ਗਿਆ ਤਾਂ ਤੇਰੀਆਂ ਚੀਕਾਂ ਨਹੀਂ ਸੁਣਨੀਆਂ।" ਜਰਨੈਲ ਸਿੰਘ ਨੇ ਉਸ ਦੇ ਗੋਡਿਆਂ ਵਿਚ ਡੰਡਾ ਫਸਾ ਕੇ, ਝਟਕੇ ਨਾਲ਼ ਘੁਮਾ ਦਿੱਤਾ ਤਾਂ ਰਾਮਦੁਲਾਰਾ ਜ਼ੋਰ ਨਾਲ਼ ਚੀਕਿਆ ਅਤੇ ਫਿਰ ਇਕਦਮ ਚੁੱਪ ਹੋ ਗਿਆ।

ਜਰਨੈਲ ਸਿੰਘ ਨੇ ਜਦ ਦੇਖਿਆ ਕਿ ਉਸ ਦੀਆਂ ਅੱਖਾਂ ਪੱਥਰਾ ਗਈਆਂ ਹਨ ਤਾਂ ਉਸ ਨੇ ਡੰਡਾ ਸੁੱਟ ਦਿੱਤਾ ਅਤੇ ਗਿੱਟਿਆਂ ਨਾਲੋ ਰੱਸੀ ਖੋਲਦਿਆਂ ਕਿਹਾ, "ਮੇਰੇ ਨਾਲ਼ ਸ਼ੈਤਾਨੀਆਂ ਕਰਦਾ ਹੈਂ। ਮੈਂ ਤਾਂ ਅਜੇ ਤੇਰੇ ਨਾਲ਼ ਨਰਮਾਈ ਵਰਤ ਰਿਹਾਂ।"

ਰਾਮਦੁਲਾਰੇ ਦੇ ਚੇਹਰੇ ਨੂੰ ਉਸ ਨੇ ਘੁਮਾ ਕੇ ਦੇਖਿਆ। ਉਹ ਸੱਚੀਂ ਬੇਹੋਸ਼ ਸੀ। ਜਰਨੈਲ ਸਿੰਘ ਪਸੀਨੋ-ਪਸੀਨੀ ਹੋਇਆ ਬਾਹਰ ਨਿਕਲਿਆ ਅਤੇ ਨਲਕੇ ਤੋਂ ਪਾਣੀ ਦੀ ਗੜਵੀ ਭਰ ਲਿਆਇਆ। ਉਸ ਨੇ ਰਾਮਦੁਲਾਰੇ ਦੇ ਚੇਹਰੇ 'ਤੇ ਪਾਣੀ ਦੇ ਛਿੱਟੇ ਮਾਰੇ ਅਤੇ ਜਬਾੜ੍ਹਾ ਖੋਲ੍ਹ ਕੇ ਮੂੰਹ ਵਿਚ ਪਾਣੀ ਪਾਇਆ। ਥੋੜ੍ਹੇ ਚਿਰ ਬਾਅਦ ਉਸ ਨੂੰ ਹੋਸ਼ ਆ ਗਿਆ ਅਤੇ ਉਹ ਫ਼ਰਸ਼ 'ਤੇ ਘੁਮੇਟਣੀਆਂ ਖਾਂਦਾ ਤੜਫ਼ਣ ਲੱਗਾ।

ਜਰਨੈਲ ਸਿੰਘ ਨੇ ਨਫ਼ਰਤ ਨਾਲ਼ ਉਸ ਵੱਲ ਦੇਖਿਆ। ਉਹ ਸੋਚ ਰਿਹਾ ਸੀ ਕਿ ਜੇ ਉਹ ਚੋਰੀ ਬਰਾਮਦ ਕਰ ਲਵੇ ਤਾਂ ਥਾਣੇਦਾਰ ਦੀਆਂ ਨਜ਼ਰਾਂ 'ਚ ਉਸ ਦੀ ਇੱਜ਼ਤ ਵੱਧ ਜਾਵੇਗੀ। ਇਹ ਸੋਚ ਕੇ ਉਹ ਹਿਸਾਬ ਲਾਉਣ ਲੱਗਾ ਕਿ ਪਹਿਲੇ ਰਿਮਾਂਡ ਦਾ ਕੇਵਲ ਇਕ ਦਿਨ ਬਾਕੀ ਹੈ। ਤੀਹ ਹਜ਼ਾਰ ਦੀ ਚੋਰੀ, ਜਿਸ ਵਿਚ ਸੌ ਤੋਲੇ ਸੋਨਾ ਵੀ ਸ਼ਾਮਲ ਹੈ।

ਉਸ ਨੇ ਇਕ ਵਾਰ ਫਿਰ ਰਾਮਦੁਲਾਰੇ ਵੱਲ ਦੇਖਿਆ ਅਤੇ ਬਾਹਰ ਜਾ ਕੇ ਇਕ ਢਿੱਲੀ ਜਿਹੀ ਮੰਜੀ ਚੁੱਕ ਲਿਆਇਆ। ਉਸ ਨੇ ਰਾਮਦੁਲਾਰੇ ਨੂੰ ਮੰਜੀ 'ਤੇ ਸਿੱਧਾ ਪਾ ਦਿੱਤਾ। ਉਸ ਦੇ ਦੋਨੋਂ ਹੱਥ ਮੰਜੀ ਦੇ ਥੱਲੇ ਰੱਸੀ ਨਾਲ਼ ਬੰਨ ਦਿੱਤੇ। ਇਕ ਰੱਸੀ ਨਾਲ਼ ਉਸ ਦਾ ਢਿੱਡ ਕੱਸ ਦਿੱਤਾ ਅਤੇ ਦੋ ਰੱਸੀਆਂ ਨਾਲ਼ ਗਿੱਟੇ ਬੰਨ੍ਹ ਕੇ ਰੱਸੀਆਂ ਦੇ ਸਿਰੇ ਮੰਜੀ ਦੇ ਥੱਲੇ ਲਮਕਾ ਦਿੱਤੇ। ਇਕ ਕਪੜਾ ਉਸ ਦੇ ਮੂੰਹ ਵਿਚ ਤੁੰਨ ਦਿੱਤਾ। ਉਹਦੀਆਂ ਲੱਤਾਂ ਥੱਲੇ ਲਟਕਾ ਦਿੱਤੀਆਂ ਅਤੇ ਫ਼ਰਸ਼ 'ਤੇ ਬੈਠਕੇ, ਗਿੱਟਿਆਂ ਨਾਲ਼ ਬੰਨੀਆਂ ਰੱਸੀਆਂ ਨੂੰ ਸੱਜੇ ਅਤੇ ਖੱਬੇ ਪਾਸੇ ਨੂੰ ਖਿੱਚਣ ਲੱਗਾ। ਰਾਮਦੁਲਾਰੇ ਦੀਆਂ ਬਾਹਾਂ, ਮੱਥੇ ਅਤੇ ਗਲ਼ ਦੀਆਂ ਨਸਾਂ ਤਣ ਗਈਆਂ। ਉਸ ਨੇ ਦੋ ਮਿੰਟ ਤੱਕ ਉਹਦੀਆਂ ਦੋਹਾਂ ਲੱਤਾਂ ਨੂੰ ਖਿੱਚੀ ਰੱਖਿਆ ਅਤੇ ਫਿਰ ਢਿੱਲਾ ਛੱਡ ਕੇ ਉਹਦੇ ਮੂੰਹ ਵਿਚੋਂ ਕਪੜਾ ਖਿੱਚ ਲਿਆ। ਉਹਦੇ ਮੂੰਹ ਵਿਚੋਂ 'ਹਾਏ' ਵੀ ਚੰਗੀ ਤਰ੍ਹਾਂ ਨਹੀਂ ਨਿਕਲ ਰਹੀ ਸੀ। ਇੰਝ ਲਗਦਾ ਸੀ ਜਿਵੇਂ ਉਸ ਦਾ ਸਾਰਾ ਖ਼ੂਨ ਨਚੋੜ ਲਿਆ ਗਿਆ ਹੋਵੇ। ਜਰਨੈਲ ਸਿੰਘ ਨੇ ਉਹਨੂੰ ਚੋਰੀ ਬਾਰੇ ਪੁੱਛਿਆ। ਜਦ ਰਾਮਦੁਲਾਰੇ ਨੇ ਕੋਈ ਜਵਾਬ ਨਾ ਦਿੱਤਾ ਤਾਂ ਉਸ ਨੇ ਰੱਸੀਆਂ ਨੂੰ ਇਕ ਵਾਰ ਫਿਰ ਖਿੱਚਿਆ। ਰਾਮਦੁਲਾਰੇ ਦਾ ਸਿਰ ਪੱਤੇ ਵਾਂਗ ਕੰਬਣ ਲੱਗ ਪਿਆ। ਉਸ ਨੇ ਬਹੁਤ ਹੀ ਕਮਜ਼ੋਰ ਅਵਾਜ਼ ਵਿਚ ਕਿਹਾ, "ਮੈਨੂੰ ਛੱਡ ਦਿਉ, ਸਭ-ਕੁੱਝ ਦੱਸ ਦੇਵਾਂਗਾ।"

ਇਹ ਸੁਣ ਕੇ ਜਰਨੈਲ ਸਿੰਘ ਦੇ ਚਿਹਰੇ 'ਤੇ ਮੁਸਕਾਣ ਆ ਗਈ। ਉਹ ਜੇਤੂਆਂ ਵਾਂਗ ਬੋਲਿਆ, "ਹੁਣ ਆਇਆ ਨਾ ਸਿੱਧੇ ਰਾਹ 'ਤੇ। ਸਾਡੇ ਅਫ਼ਸਰ ਨੇ ਸ਼ਰਾਫਤ ਨਾਲ਼ ਪੁੱਛਿਆ ਤਾਂ ਦੰਦ ਕੱਢਦਾ ਰਿਹਾ; ਹੁਣ ਜੁੱਤੀ ਨਾਲ਼ ਕੰਮ ਲਿਆ ਤਾਂ ਬਕ ਪਿਆ।" ਰਾਮਦੁਲਾਰੇ ਦੀਆਂ ਰੱਸੀਆਂ ਢਿੱਲੀਆਂ ਕਰਦਿਆਂ ਜਰਨੈਲ ਸਿੰਘ ਨੇ ਪੁੱਛਿਆ, "ਹੋਰ ਕੌਣ-ਕੌਣ ਸਨ ਤੇਰੇ ਨਾਲ਼?"

ਰਾਮਦੁਲਾਰੇ ਨੇ ਪਾਣੀ ਦੀ ਗੜਵੀ ਵੱਲ ਦੇਖਿਆ। ਜਰਨੈਲ ਸਿੰਘ ਨੇ ਰੱਸੀਆਂ ਖੋਲ੍ਹ ਕੇ ਉਸ ਨੂੰ ਪਾਣੀ ਪਿਲਾਇਆ ਅਤੇ ਫਿਰ ਆਪਣਾ ਸਵਾਲ ਦੁਹਰਾਇਆ।

"ਮੇਰੇ ਨਾਲ਼ ਤਿੰਨ ਆਦਮੀ ਸਨ......ਇਕ ਪਾਰ ਵਾਲਾ ਮਾਨ ਸਿੰਘ, ਦੂਜਾ ਸੋਹੀਆਂ ਦਾ ਹਰੀਰਾਮ, ਤੀਜਾ ਸੀਕਰੀ ਦਾ ਫਕੀਰੀਆ। ਮਾਲ ਮਾਨ ਸਿੰਘ ਦੇ ਖੇਤ ਵਿਚ ਦੱਬਿਆ ਹੋਇਆ ਹੈ।" ਰਾਮਦੁਲਾਰੇ ਨੇ ਬਹੁਤ ਹੀ ਕਮਜ਼ੋਰ ਅਵਾਜ਼ ਵਿਚ ਕਿਹਾ।

ਜਰਨੈਲ ਸਿੰਘ ਦਾ ਲਹਿਜਾ ਇਕਦਮ ਨਰਮ ਹੋ ਗਿਆ। "ਇੰਨੀ ਕੁੱਟ ਖਾ ਕੇ ਦੱਸਿਆ। ਪਹਿਲਾਂ ਦੱਸ ਦਿੰਦਾ ਤਾਂ ਕੁੱਟ ਤੋਂ ਬੱਚ ਜਾਂਦਾ।" ਫਿਰ ਉਹਨੂੰ ਪੱਖਾ ਫੜਾਉਂਦਾ ਬੋਲਿਆ, "ਆਪਣੇ ਹੋਸ਼ ਠੀਕ ਕਰ ਲੈ। ਅੱਜ ਤੈਨੂੰ ਘਿਉ ਦੇ ਤੁੜਕੇ ਵਾਲਾ ਖਾਣਾ ਅਤੇ ਦਿਨ ਢਲੇ ਚਾਹ ਨਾਲ਼ ਜਲੇਬੀਆਂ ਮਿਲਣਗੀਆਂ।"

ਜਰਨੈਲ ਸਿੰਘ ਆਪਣੇ ਮੱਥੇ, ਚਿਹਰੇ ਅਤੇ ਬਾਹਾਂ ਤੋਂ ਮੁੜ੍ਹਕਾ ਪੂੰਝ ਕੇ ਬਾਹਰ ਆ ਗਿਆ। ਹੌਲਦਾਰ ਉਸ ਨੂੰ ਦੇਖਦਿਆਂ ਹੀ ਬੋਲਿਆ, "ਕੁੱਝ ਬਕਿਆ ਉਹ?"

"ਬਕੂਗਾ ਕਿਉਂ ਨਹੀਂ? ਜਰਨੈਲ ਸਿੰਘ ਦੇ ਮੋਹਰੇ ਤਾਂ ਪੱਕੇ ਤੋਂ ਪੱਕੇ ਮੁਜਰਮ ਦਾ ਪਿੱਤਾ ਵੀ ਪਾਣੀ ਹੋ ਜਾਂਦਾ ਹੈ। ਇਹ ਤਾਂ ਮਮੂਲੀ ਚੋਰ ਹੈ। ਅਜੇ ਤਾਂ ਮੈਂ ਉਸ ਦੀ ਮਾਲਸ਼ ਹੀ ਕੀਤੀ ਸੀ," ਜਰਨੈਲ ਸਿੰਘ ਨੇ ਮਾਣ ਨਾਲ਼ ਕਿਹਾ। ਫਿਰ ਮੁਨਸ਼ੀ ਦੇ ਕਮਰੇ ਵਿਚ ਵੜ੍ਹਦਾ ਬੋਲਿਆ, "ਰਾਮਦੁਲਾਰੇ ਨਾਲ਼ ਪਾਰ ਵਾਲਾ ਮਾਨ ਸਿੰਘ, ਸੋਹੀਆਂ ਵਾਲਾ ਹਰੀਰਾਮ ਅਤੇ ਸੀਕਰੀ ਵਾਲਾ ਫਕੀਰੀਆ ਸਨ। ਮਾਲ ਮਾਨ ਸਿੰਘ ਦੇ ਖੇਤ ਵਿਚ ਦੱਬਿਆ ਹੋਇਆ ਹੈ। ਹੁਣ ਉਸ ਦਾ ਬਿਆਨ ਕਲਮਬੰਦ ਕਰ ਲਉ।"

ਬੰਤਾ ਸਿੰਘ ਹੋਰੀਂ ਸਹਿਮੇ ਬੈਠੇ ਸਨ। ਨਿਰਮਲ ਦੇ ਚਿਹਰੇ 'ਤੇ ਹਵਾਈਆਂ ਉੱਡ ਰਹੀਆਂ ਸਨ। ਉਹ ਡਰਿਆ ਹੋਇਆ ਬੋਲਿਆ, "ਇਹ ਤਾਂ ਬਹੁਤ ਬੁਰੀ ਤਰ੍ਹਾਂ ਕੁੱਟਦੇ ਹਨ।"

"ਅਜੇ ਤਾਂ ਉਹਨਾਂ ਨੇ ਉਸ ਦੀ ਮਾਲਸ਼ ਹੀ ਕੀਤੀ ਹੈ।" ਬੰਤਾ ਸਿੰਘ ਨਫ਼ਰਤ ਨਾਲ਼ ਹੱਸਿਆ ਅਤੇ ਸੋਚਣ ਲੱਗਾ ਕਿ ਜੇ ਸਾਡੇ ਨਾਲ਼ ਵੀ ਇਹੀ ਕੁੱਝ ਕੀਤਾ ਗਿਆ ਤਾਂ ਆਪਾਂ ਕੀ ਕਰਾਂਗੇ। ਇਹ ਸੋਚ ਕੇ ਉਸ ਦੇ ਰੌਂਗਟੇ ਖੜ੍ਹੇ ਹੋ ਗਏ।

ਮੁਨਸ਼ੀ ਅਤੇ ਹੌਲਦਾਰ, ਜਰਨੈਲ ਸਿੰਘ ਨਾਲ਼ ਬੰਦ ਕਮਰੇ ਵਿਚ ਚਲੇ ਗਏ। ਮੁਨਸ਼ੀ ਦੇ ਹੱਥ ਵਿਚ ਇਕ ਰਜਿਸਟਰ ਸੀ। ਅੱਧੇ ਘੰਟੇ ਬਾਅਦ ਜਦ ਉਹ ਬਾਹਰ ਨਿਕਲੇ ਤਾਂ ਤਿੰਨੇ ਬਹੁਤ ਖੁਸ਼ ਸਨ। ਜਰਨੈਲ ਸਿੰਘ ਚਹਿਕਦਾ ਹੋਇਆ ਬੋਲਿਆ, "ਹੌਲਦਾਰ ਸਾਹਬ, ਜਰਨੈਲ ਸਿੰਘ ਨੇ ਜਿਸ ਮੁਜਰਮ ਨੂੰ ਵੀ ਹੱਥ ਲਾ ਦਿੱਤਾ, ਉਹੀ ਪੱਥਰ ਤੋਂ ਮੋਮ ਬਣ ਗਿਆ।

"ਜਰਨੈਲ ਸਿੰਘ ਤੇਰੀ ਕਿਹੜੀ ਗੱਲ ਹੈ। ਤੇਰੇ ਸਿਰ 'ਤੇ ਹੀ ਥਾਣਾ ਚੱਲ ਰਿਹਾ ਹੈ" ਹੌਲਦਾਰ ਨੇ ਉਸ ਦੀ ਪਿੱਠ ਥਾਪੜਦਿਆਂ ਕਿਹਾ।

"ਇਹ ਗੱਲ ਥਾਣੇਦਾਰ ਸਾਹਬ ਨੂੰ ਵੀ ਦੱਸ ਦੇਣਾ। ਮੇਰੀ ਬਾਂਹ 'ਤੇ ਵੀ ਇਕ ਫ਼ੀਤੀ ਲੱਗ ਜਾਵੇ ਤਾਂ ਮੰਨੂ ਕਿ ਮੇਰੀ ਸਚਮੁਚ ਕਦਰ ਹੋ ਰਹੀ ਹੈ।" ਜਰਨੈਲ ਸਿੰਘ ਨੇ ਕਿਹਾ।

"ਫ਼ਿਕਰ ਕਿਉਂ ਕਰਦਾ ਹੈਂ। ਤੂੰ ਸਿੱਧਾ ਸਿਲੈਕਸ਼ਨ-ਗਰੇਡ ਵਿਚ ਜਾਵੇਂਗਾ," ਹੌਲਦਾਰ ਨੇ ਕਿਹਾ। ਜਰਨੈਲ ਸਿੰਘ ਮੁੱਛਾਂ ਨੂੰ ਤਾਅ ਦੇਣ ਲੱਗਾ। ਹੌਲਦਾਰ ਕਾਗਜ਼ ਲੈ ਕੇ ਥਾਣੇਦਾਰ ਦੇ ਕਮਰੇ ਵਿਚ ਚਲੇ ਗਿਆ। ਜਰਨੈਲ ਸਿੰਘ ਰਾਮਦੁਲਾਰੇ ਨੂੰ ਸਹਾਰਾ ਦੇ ਕੇ ਫਿਰ ਹਵਾਲਾਤ ਵਿਚ ਬੰਦ ਕਰ ਆਇਆ।

ਜਦ ਹੌਲਦਾਰ, ਥਾਣੇਦਾਰ ਦੇ ਕਮਰੇ ਤੋਂ ਬਾਹਰ ਨਿਕਲਿਆ ਤਾਂ ਜਰਨੈਲ ਸਿੰਘ ਦੌੜ ਕੇ ਉਸ ਦੇ ਕੋਲ਼ ਗਿਆ ਅਤੇ ਉਸ ਦੇ ਬਰਾਬਰ ਤੁਰਦਾ ਹੋਇਆ ਬੋਲਿਆ, "ਕੁੱਝ ਕਿਹਾ ਸਾਹਬ ਨੇ?"

"ਹਾਂ, ਤੇਰੇ ਤੇ ਬਹੁਤ ਖੁਸ਼ ਹਨ।" ਹੌਲਦਾਰ ਨੇ ਮੁਸਕਰਾਉਂਦਿਆਂ ਕਿਹਾ। ਫਿਰ ਉਹ ਗੰਭੀਰ ਹੁੰਦਾ ਬੋਲਿਆ, "ਪਰ ਗੱਲ ਤਦ ਬਣਨੀ ਹੈ ਜਦ ਬਾਕੀ ਦੇ ਮੁਜਰਮ ਵੀ ਫ਼ੜ੍ਹੇ ਜਾਣਗੇ ਅਤੇ ਮਾਲ ਵੀ ਬਰਾਮਦ ਹੋ ਜਾਵੇਗਾ।"

"ਹੌਲਦਾਰ ਸਾਹਬ, ਤੁਸੀਂ ਜਰਨੈਲ ਸਿੰਘ ਨੂੰ ਨਹੀਂ ਜਾਣਦੇ। ਜੇ ਕੋਈ ਮੁਜਰਮ ਮਾਂ ਦੇ ਪੇਟ ਵਿਚ ਹੋਵੇਗਾ ਤਾਂ ਮੈਂ ਉਸ ਨੂੰ ਉਥੋਂ ਵੀ ਲੈ ਆਵਾਂਗਾ।" ਜਰਨੈਲ ਸਿੰਘ ਨੇ ਪੂਰੇ ਵਿਸ਼ਵਾਸ ਨਾਲ਼ ਕਿਹਾ।

"ਸੀਕਰੀ ਅਤੇ ਸੋਹੀਆਂ ਤਾਂ ਆਪਣੇ ਥਾਣੇ ਵਿਚ ਹੀ ਪੈਂਦੇ ਹਨ। ਪਾਰ ਦਾ ਇਲਾਕਾ ਮਆਨੀ ਇਲਾਕੇ ਵਿਚ ਹੈ। ਉਥੇ ਆਦਮੀ ਭੇਜਣਾ ਪਵੇਗਾ।"

ਕਹਿੰਦਾ ਹੋਇਆ ਹੌਲਦਾਰ ਮੁਨਸ਼ੀਖਾਨੇ ਵੱਲ ਆ ਗਿਆ। ਜਰਨੈਲ ਸਿੰਘ ਵੀ ਉਸ ਦੇ ਨਾਲ਼ ਸੀ।"

ਬੰਤਾ ਸਿੰਘ, ਨਿਰਮਲ, ਦਿਲਦਾਰ ਅਤੇ ਸ਼ੰਕਰ ਵੱਲ ਇਸ਼ਾਰਾ ਕਰਦਿਆਂ ਉਸ ਨੇ ਪੁੱਛਿਆ, "ਇਹ ਕੌਣ ਹਨ? ਮੈਂ ਇਹਨਾਂ ਨੂੰ ਦੋ ਦਿਨਾਂ ਦਾ ਇਥੇ ਦੇਖ ਰਿਹਾ ਹਾਂ।"

"ਇਹ ਕੰਧਾਲਾ ਤੋਂ ਹਨ......ਉਥੇ ਅਸੀਂ ਫੌਜਦਾਰੀ ਦੇ ਕੇਸ ਦੀ ਤਫ਼ਤੀਸ਼ ਲਈ ਗਏ ਸੀ। ਇਹਨਾਂ ਦੇ ਦਿਲ ਵਿਚ ਥੋੜ੍ਹੀ ਪੁਲੀਸ ਦੀ ਦਹਿਸ਼ਤ ਪੈਦਾ ਕਰਨੀ ਹੈ।" ਹੌਲਦਾਰ ਨੇ ਸਮਝਾਇਆ।

ਇਹ ਤਾਂ ਮਮੂਲੀ ਜਿਹੀ ਗੱਲ ਹੈ......ਆਦਮੀ ਥਾਣੇ ਆਵੇ ਤੇ ਪ੍ਰਸ਼ਾਦ ਨਾ ਲਵੇ, ਇਹ ਕਿਵੇਂ ਹੋ ਸਕਦਾ ਹੈ।" ਜਰਨੈਲ ਸਿੰਘ ਨੇ ਹੱਸਦਿਆਂ ਕਿਹਾ। ਬੰਤਾ ਸਿੰਘ ਦਾ ਫੱਟੇਦਾਰ ਤਹਿਮਤ ਅਤੇ ਸ਼ੋਖ ਰੰਗ ਦੀ ਪੱਗ ਨੂੰ ਧਿਆਨ ਨਾਲ਼ ਦੇਖਦਿਆਂ, ਜ਼ੋਰ ਨਾਲ਼ ਬੂਟ ਦੀ ਠੋਕਰ ਮਾਰਦਾ ਬੋਲਿਆ, "ਬਣ-ਠਣ ਕੇ ਤਾਂ ਇਦਾਂ ਆਇਆ ਹੈ ਜਿਵੇਂ ਇਥੇ ਇਹਨੂੰ ਛੁਆਰਾ ਪੈਣਾ ਹੋਵੇ। ਉੱਠੋ, ਉਧਰ ਚਲੋ।" ਜਰਨੈਲ ਸਿੰਘ ਨੇ ਨਲਕੇ ਦੇ ਪਿੱਛੇ ਮੈਦਾਨ ਵੱਲ ਇਸ਼ਾਰਾ ਕਰਦਿਆਂ ਕਿਹਾ।

ਉਹ ਡਰੀਆਂ ਭੇਡਾਂ ਵਾਂਗ ਜਰਨੈਲ ਸਿੰਘ ਦੇ ਪਿੱਛੇ-ਪਿੱਛੇ ਚਲੇ ਗਏ। ਉਸ ਨੇ ਉਹਨਾਂ ਨੂੰ ਗੋਲ਼-ਦਾਇਰੇ ਵਿਚ ਬੈਠਣ ਲਈ ਕਿਹਾ ਅਤੇ ਕੰਸਟੇਬਲ ਸਦਾਰਾਮ ਨੂੰ ਸੱਦ ਕੇ ਬੋਲਿਆ, "ਸਦਿਆ, ਜਰਾ ਸ਼ਾਹੀ ਛਿੱਤਰ ਲੈ ਕੇ ਆਈਂ। ਉਧਰ ਬੇਰੀ ਦੇ ਥੱਲੇ ਪਿਆ ਹੈ।"

ਜਰਨੈਲ ਸਿੰਘ ਨੇ ਉਹਨਾਂ ਨੂੰ ਢਿੱਡ ਭਾਰ ਹੋ ਕੇ ਰੀਂਘਣ ਦਾ ਹੁਕਮ ਦਿੱਤਾ। ਉਹ ਡੌਰ-ਭੌਰ, ਸਹਿਮੇ ਹੋਏ ਉਹਦੀ ਵੱਲ ਦੇਖਦੇ ਹੋਏ ਜਮੀਨ 'ਤੇ ਮੂਧੇ ਪੈ ਗਏ ਅਤੇ ਇਕ-ਦੂਸਰੇ ਦੇ ਪਿੱਛੇ ਗੋਲ਼-ਦਾਇਰੇ ਵਿਚ ਕੱਛੂ ਵਾਂਗ ਰੀਂਘਣ ਲੱਗੇ।

ਸਦਾਰਾਮ ਕਾਲ਼ਾ ਪੁਰਾਣੇ ਚਮੜੇ ਦਾ ਮੋਟਾ ਸਾਰਾ ਟੁਕੜਾ ਲੈ ਆਇਆ। ਜਰਨੈਲ ਸਿੰਘ ਨੇ ਉਸ ਨੂੰ ਹੱਥ ਵਿਚ ਲਹਿਰਾਇਆ ਅਤੇ ਫਿਰ ਸਦਾਰਾਮ ਨੂੰ ਵਾਪਸ ਫੜਾਉਂਦਾ ਬੋਲਿਆ, "ਇਹ ਕੰਧਾਲੇ ਦੇ ਨਵੇਂ ਬਦਮਾਸ਼ ਹਨ। ਇਹਨਾਂ ਨੂੰ ਨਮੂਨੇ ਦੇ ਤੌਰ 'ਤੇ ਥੋੜਾ ਥੋੜਾ ਪ੍ਰਸ਼ਾਦ ਦੇ ਦੇ।"

ਸਦਾਰਾਮ ਨੇ ਵਾਰੀ-ਵਾਰੀ ਉਹਨਾਂ ਦੇ ਚਿਤੜਾਂ ਤੇ ਛਿੱਤਰ ਮਾਰੇ। ਜਰਨੈਲ ਸਿੰਘ ਇਕ ਪਾਸੇ ਖੜ੍ਹਾ ਦੇਖ ਰਿਹਾ ਸੀ। ਉਹ ਕਾਹਲ਼ੀ ਨਾਲ਼ ਆਇਆ ਅਤੇ ਸਦਾਰਾਮ ਦੇ ਹੱਥੋਂ ਛਿੱਤਰ ਲੈਂਦਾ ਬੋਲਿਆ, "ਬਰਖੁਰਦਾਰ, ਇਸ ਤਰ੍ਹਾਂ ਨਹੀਂ। ਛਿੱਤਰ ਵੱਜਦਿਆਂ ਹੀ ਆਦਮੀ ਇਕ ਗਜ ਉੱਪਰ ਨੂੰ ਨਾ ਉਛਲੇ ਤਾਂ ਸਮਝੋ, ਸੱਟ ਕਰਾਰੀ ਨਹੀਂ ਵੱਜੀ। ਇਹ ਪਿੰਡ ਜਾ ਕੇ ਇਹ ਨਾ ਕਹਿਣ ਕਿ ਦਾਰੂ ਪੀ-ਪੀ ਕੇ ਪੁਲੀਸ ਵਾਲ਼ਿਆਂ ਨੂੰ ਕਾਂਬਾ ਛਿੜਿਆ ਰਹਿੰਦਾ ਹੈ।"

ਜਰਨੈਲ ਸਿੰਘ ਨੇ ਵਾਰੀ-ਵਾਰੀ ਸਾਰਿਆਂ ਨੂੰ ਦੋ-ਦੋ ਛਿੱਤਰ ਮਾਰੇ ਅਤੇ ਉਹ ਵਿਲਕਣ ਲੱਗ ਪਏ।

"ਹੌਲਦਾਰ ਸਾਹਬ, ਸਾਡਾ ਕਸੂਰ ਕੀ ਹੈ?" ਬੰਤਾ ਸਿੰਘ ਨੇ ਰੋਂਦਿਆਂ ਪੁੱਛਿਆ।

"ਕਸੂਰ ਪੁੱਛਦਾ ਹੈਂ?" ਜਰਨੈਲ ਸਿੰਘ ਨੇ ਦੋ ਛਿੱਤਰ ਹੋਰ ਮਾਰ ਦਿੱਤੇ ਅਤੇ ਬਹੁਤ ਰੋਹਬਦਾਰ ਅਵਾਜ਼ ਵਿਚ ਬੋਲਿਆ, ਕਸੂਰ ਬਣਾਉਂਦਿਆਂ ਦੇਰ ਲਗਦੀ ਹੈ? ਹੁਣੇ ਤੇਰੇ ਝੋਲੇ ਵਿਚ ਅਫੀਮ ਜਾਂ ਹਥਿਆਰ ਰੱਖ ਕੇ ਤੇਰਾ ਕਸੂਰ ਬਣਾ ਦਿੰਦੇ ਹਾਂ।"

ਦਿਨ ਢਲਦਿਆਂ ਤੱਕ ਉਹਨਾਂ ਸਾਰਿਆਂ ਦੇ ਚਿੱਤੜ ਕੱਚੇ ਫ਼ੋੜੇ ਵਾਂਗ ਦਰਦ ਕਰਨ ਲੱਗ ਪਏ। ਹੌਲਦਾਰ ਆਇਆ ਅਤੇ ਰੋਹਬ ਨਾਲ਼ ਬੋਲਿਆ, "ਹੁਣ ਜਾਉ.....ਕੱਲ ਸਵੇਰੇ ਫੇਰ ਆਇਉ।"

# ਨੌਂ

ਬੰਤਾ ਸਿੰਘ ਨੇ ਥਾਣੇ ਵਿਚ ਦੋ ਦਿਨ ਹਾਜਰੀ ਦੇਣ ਬਾਅਦ ਕੁੱਝ ਦੇ ਦੁਆ ਕੇ ਛੁਟਕਾਰਾ ਪਾ ਲਿਆ। ਨਿਰਮਲ ਨੇ ਹੌਲਦਾਰ ਦੇ ਘਰ ਕਣਕ ਦੀਆਂ ਦੋ ਬੋਰੀਆਂ ਭਿਜਵਾ ਦਿੱਤੀਆਂ ਅਤੇ ਉਸ ਨੂੰ ਵੀ ਛੁੱਟੀ ਮਿਲ ਗਈ। ਦਿਲਦਾਰ ਨੂੰ ਵੀ ਮੁਕਤ ਕਰ ਦਿੱਤਾ ਗਿਆ ਸੀ, ਪਰ ਉਹ ਥਾਣੇ ਹਰ ਰੋਜ਼ ਇਸ ਆਸ ਨਾਲ਼ ਆ ਜਾਂਦਾ ਕਿ ਸ਼ਾਇਦ ਨਜਾਇਜ਼ ਸ਼ਰਾਬ ਕੱਢਣ ਵਾਲੇ ਹਵਾਲਾਤੀਆਂ ਨਾਲ਼ ਮੁਲਾਕਾਤ ਤੇ ਗੱਲ ਬਾਤ ਦਾ ਮੌਕਾ ਮਿਲ ਜਾਵੇ ਅਤੇ ਉਹਨਾਂ ਕੋਲੋਂ ਲਾਹੁ ਤਿਆਰ ਕਰਨ ਦਾ ਤਰੀਕਾ ਪਤਾ ਕਰ ਸਕੇ। ਸ਼ੰਕਰ ਹਰ ਰੋਜ਼ ਸਵੇਰ ਤੋਂ ਆ ਕੇ ਥਾਣੇ ਬੈਠਾ ਰਹਿੰਦਾ ਅਤੇ ਸ਼ਾਮ ਨੂੰ ਅਗਲੇ ਦਿਨ ਹਾਜਰੀ ਦੇਣ ਲਈ ਕਹਿ ਕੇ ਛੁੱਟੀ ਦੇ ਦਿੱਤੀ ਜਾਂਦੀ।

ਛੇਵੇਂ ਦਿਨ ਸ਼ੰਕਰ ਹਰ ਰੋਜ਼ ਵਾਂਗ ਸਵੇਰੇ ਹੀ ਆ ਕੇ ਮੁਨਸ਼ੀ ਦੇ ਕਮਰੇ ਦੇ ਸਾਹਮਣੇ ਵਰਾਂਡੇ ਵਿਚ ਬੈਠ ਗਿਆ। ਥਾਣੇਦਾਰ ਅਤੇ ਹੌਲਦਾਰ ਵੀ ਛੇਤੀ ਆ ਗਏ ਅਤੇ ਮੁਨਸ਼ੀ ਤੋਂ ਰਜਿਸਟਰ ਲੈ ਕੇ ਕਮਰਾ ਅੰਦਰੋਂ ਬੰਦ ਕਰ ਲਿਆ।

ਸੂਰਜ ਇਮਾਰਤ ਦੇ ਉੱਪਰ ਆ ਗਿਆ ਤਾਂ ਬਚਿੰਤ ਸਿੰਘ ਅਤੇ ਉਸ ਦੇ ਮੁਹੱਲੇ ਦੇ ਆਦਮੀ ਸਰਦਾਰਾ ਸਿੰਘ, ਬਲਵੰਤ, ਬੈਲਾ ਸਿੰਘ, ਰੱਖਾ, ਪ੍ਰਕਾਸ਼, ਘੇਵਰ ਅਤੇ ਛਿੱਬੂ ਥਾਣੇ ਆ ਗਏ। ਸ਼ੰਕਰ ਵੱਲ ਦੇਖ ਕੇ ਛਿੱਬੂ ਮੁਸਕਰਾਇਆ ਅਤੇ ਬਾਕੀ ਲੋਕਾਂ ਦੇ ਨਾਲ਼ ਮੁਨਸ਼ੀ ਦੇ ਕਮਰੇ ਵਿਚ ਚਲਾ ਗਿਆ। ਥੋੜੇ ਚਿਰ ਬਾਅਦ ਸਾਰੇ ਮੁੜ ਕੇ ਆ ਗਏ ਅਤੇ ਪਿੱਪਲ ਦੇ ਥੱਲੇ ਜਾ ਬੈਠੇ।

ਕੁੱਝ ਦੇਰ ਬਾਅਦ ਦਿਲਦਾਰ ਆਇਆ ਅਤੇ ਮੁਨਸ਼ੀ ਦੇ ਕਮਰੇ ਵਿਚ ਝਾਕ ਕੇ ਉਹ ਵੀ ਪਿੱਪਲ ਵੱਲ ਨੂੰ ਚਲੇ ਗਿਆ। ਪਰ ਉਥੇ ਬਚਿੰਤ ਸਿੰਘ ਦੇ ਹਿਮਾਇਤੀਆਂ ਨੂੰ ਦੇਖ ਕੇ ਮੁੜ ਆਇਆ। ਉਹ ਵਰਾਂਡੇ ਦੇ ਇਕ ਕੋਨੇ ਵਿਚ ਆ ਬੈਠਾ ਅਤੇ ਸ਼ੰਕਰ ਵੱਲ ਦੇਖਦਾ ਬੋਲਿਆ, "ਅੱਜ ਤਾਂ ਸਾਰਾ ਪਿੰਡ ਥਾਣੇ ਆਇਆ ਹੋਇਆ ਹੈ।"

ਸ਼ੰਕਰ ਚੁੱਪ ਰਿਹਾ ਅਤੇ ਫਾਟਕ ਵੱਲ ਦੇਖਣ ਲੱਗਾ ਜਿਥੇ ਕੁੱਝ ਲੋਕ ਉੱਚੀ-ਉੱਚੀ ਗੱਲਾਂ ਕਰ ਰਹੇ ਸਨ। ਸ਼ੰਕਰ ਨੇ ਇਕ ਪਾਸੇ ਨੂੰ ਮੂਧਾ ਹੋ ਕੇ ਦੇਖਿਆ ਤਾਂ ਸਭ ਤੋਂ ਪਹਿਲਾਂ ਉਸ ਨੂੰ ਮਿਲਖਾ ਸਿੰਘ ਦਿਖਾਈ ਦਿੱਤਾ। ਉਹਦੇ ਪਿੱਛੇ ਭਗਵਾਨ ਸਿੰਘ, ਨੱਥਾ ਸਿੰਘ, ਰਾਜੂ, ਦਰਸ਼ਨ, ਚੇਤੂ ਅਤੇ ਫੀਰੂ ਬਾਜੀਗਰ ਸਨ। ਦਿਲਦਾਰ ਉਹਨਾਂ ਨੂੰ ਦੇਖਦਿਆਂ ਹੀ ਦੌੜ ਕੇ ਉਨ੍ਹਾਂ ਦੇ ਕੋਲ਼ ਚਲੇ ਗਿਆ। ਉਹ ਸਾਰੇ ਮੁਨਸ਼ੀ ਦੇ ਕਮਰੇ ਵਿਚ ਚਲੇ ਗਏ ਅਤੇ ਕੁੱਝ ਪਲਾਂ ਬਾਅਦ ਹੀ ਵਾਪਸ ਆ ਕੇ ਪਿੱਪਲ ਤੋਂ ਪਰ੍ਹੇ ਇਮਾਰਤ ਦੀ ਛਾਂਵੇਂ ਜਾ ਬੈਠੇ। ਉਹ ਇਕ ਦੂਸਰੇ ਨਾਲ਼ ਉੱਚੀ-ਉੱਚੀ ਗੱਲਾਂ ਕਰ ਰਹੇ ਸਨ ਜਿਸ ਕਰਕੇ ਬਹੁਤ ਰੌਲਾ ਪੈ ਰਿਹਾ ਸੀ। ਥੋੜੀ ਦੇਰ ਬਾਅਦ ਮੁਨਸ਼ੀ ਨੇ ਬਾਹਰ ਆ ਕੇ ਕਿਹਾ, "ਇਹ ਥਾਣਾ ਹੈ, ਮੰਡੀ ਨਹੀਂ ਜਿਹੜਾ ਇੰਨਾ ਰੌਲਾ ਪਾ ਰਹੇ ਹੋ?"

ਸਾਰੇ ਜਣੇ ਇਕਦਮ ਚੁੱਪ ਹੋ ਗਏ ਅਤੇ ਉੱਠ ਕੇ ਦੱਬੇ ਪੈਰੀਂ ਮਿਲਖਾ ਸਿੰਘ ਦੇ ਪਿੱਛੇ-ਪਿੱਛੇ ਥਾਣੇ ਦੇ ਬਾਹਰ ਬੜੇ ਪਿੱਪਲ ਦੇ ਥੱਲੇ ਜਾ ਬੈਠੇ।

ਜਦ ਸੂਰਜ ਸਿਰ 'ਤੇ ਆ ਗਿਆ ਤਾਂ ਥਾਣੇਦਾਰ ਆਪਣੇ ਕਮਰੇ ਚੋਂ ਬਾਹਰ ਨਿਕਲਿਆ। ਸਾਰੇ ਜਣੇ ਸਾਹ ਰੋਕ ਕੇ ਖੜ੍ਹੇ ਹੋ ਗਏ ਅਤੇ ਹੱਥ ਜੋੜ ਕੇ ਬੰਦਗੀ ਕੀਤੀ। ਪਰ ਉਹ ਉਹਨਾਂ ਵੱਲ ਸਰਸਰੀ ਜਿਹੀ ਨਜ਼ਰ ਮਾਰ ਕੇ ਅੱਗੇ ਚਲੇ ਗਿਆ। ਉਹਦੇ ਜਾਣ ਬਾਅਦ ਮੁਨਸ਼ੀ ਨੇ ਵਰਾਂਡੇ ਵਿਚ ਆ ਕੇ ਅਵਾਜ਼ ਮਾਰੀ, "ਜਿਹੜੇ ਬੰਦੇ ਕੰਧਾਲਾ ਤੋਂ ਆਏ ਹਨ, ਮੇਰੇ ਕੋਲ਼ ਆ ਜਾਣ।"

ਜਦ ਸਾਰੇ ਬੰਦੇ ਇਕੱਠੇ ਹੀ ਮੁਨਸ਼ੀ ਦੇ ਕਮਰੇ ਵਿਚ ਵੜ੍ਹਨ ਲੱਗੇ ਤਾਂ ਉਹ ਉਹਨਾਂ ਨੂੰ ਝਿੜਕਦਾ ਹੋਇਆ ਬੋਲਿਆ, "ਧਾਵਾ ਕਿਉਂ ਬੋਲ ਰਹੇ ਹੋ? ਇਥੇ ਕੋਈ ਪ੍ਰਸ਼ਾਦ ਨਹੀਂ ਵੰਡ ਰਹੇ।"

ਉਸ ਨੇ ਬਚਿੰਤ ਸਿੰਘ ਦੇ ਬਿਨਾਂ ਸਾਰਿਆਂ ਨੂੰ ਕਮਰੇ ਤੋਂ ਬਾਹਰ ਕੱਢ ਦਿੱਤਾ ਅਤੇ ਉਸ ਨੂੰ ਕਿਹਾ, "ਆਪਣੇ ਗਵਾਹਾਂ ਦੇ ਬਿਆਨ ਦਰਜ ਕਰਵਾਉਣੇ ਹਨ ਤਾਂ ਕਾਗਜ਼, ਕਲਮ, ਦਵਾਤ, ਸਿਆਹੀ, ਪੈਨਸਲ ਅਤੇ ਰਬੜ ਵਗੈਰਾ ਲੈ ਕੇ ਆਉ।" ਕਹਿ ਕੇ ਉਹ ਬੋਲਿਆ, "ਦਸ ਦਸਤੇ ਕਾਗਜ਼ , ਇਕ ਕਲਮ, ਇਕ ਦਵਾਤ, ਸਿਆਹੀ ਦੀ ਬੜੀ ਬੋਤਲ।" ਉਹ ਅਜੇ ਦੱਸ ਹੀ ਰਿਹਾ ਸੀ ਕਿ ਹੌਲਦਾਰ ਕਮਰੇ ਵਿਚ ਆ ਵੜ੍ਹਿਆ ਅਤੇ ਉਹ ਮੁਨਸ਼ੀ ਦਾ ਬਿਆਨ ਸੁਣ ਕੇ ਉਹਦੀ ਗੱਲ ਵਿਚੇ ਕੱਟਦਾ ਹੋਇਆ ਬੋਲਿਆ, "ਕਿਉਂ ਕਿਸੇ ਹਕੀਮ ਦੇ ਨੁਸਖੇ ਦੀ ਤਰ੍ਹਾਂ ਚੀਜ਼ਾਂ ਗਿਣਵਾ ਰਿਹਾ ਹੈ?" ਫਿਰ ਉਸ ਨੇ ਬਚਿੰਤ ਸਿੰਘ ਨੂੰ ਕਿਹਾ, "ਸਰਦਾਰਾ, ਓੜਮੜ ਦੇ ਬਜ਼ਾਰ ਵਿਚ ਚਲਾ ਜਾ। ਉਥੇ ਤਾਰਾਚੰਦ ਰਾਮਨਾਥ ਦੀ ਦੁਕਾਨ ਪੁੱਛ ਲਈਂ। ਉਹਨੂੰ ਦੱਸ ਦੇਵੀਂ ਕਿ ਫੌਜਦਾਰੀ ਦੇ ਕੇਸ ਲਈ ਗਵਾਹਾਂ ਦੇ ਬਿਆਨ ਦਰਜ ਕਰਾਉਣ ਲਈ ਕਾਗਜ਼-ਪੱਤਰ ਚਾਹੀਦੇ ਹਨ। ਉਹ ਆਪੇ ਸਾਰਾ ਕੁੱਝ ਬੰਨ੍ਹ ਕੇ ਦੇ ਦੇਵੇਗਾ।" ਫਿਰ ਉਹ ਖਿੱਝ ਕੇ ਬੋਲਿਆ, "ਇਹ ਗੌਰਮਿੰਟ ਵੀ ਅੰਨੀ ਹੈ। ਉਹਨਾਂ ਨੂੰ ਦਿਸਦਾ ਨਹੀਂ ਕਿ ਪੰਜ ਰੁਪਏ ਮਹੀਨੇ ਵਿਚ ਥਾਣੇ ਦੇ ਕਾਗਜ਼, ਕਲਮ-ਦਵਾਤ ਦਾ ਕੰਮ ਪੂਰਾ ਨਹੀਂ ਹੋ ਸਕਦਾ। ਮਲਕਾ ਵਿਕਟੋਰੀਆ ਦੇ ਰਾਜ ਵਿਚ ਇਸ ਕੰਮ ਲਈ ਜੋ ਪੈਸਾ ਮਿਲਦਾ ਸੀ, ਹੁਣ ਵੀ ਉਹ ਮਿਲਦਾ ਹੈ ਜਦੋਂ ਕਿ ਇਕ ਆਨੇ ਦੀ ਚੀਜ਼ ਹੁਣ ਚਾਰ ਆਨੇ ਦੀ ਹੋ ਗਈ ਹੈ। ਗੌਰਮਿੰਟ ਬੇਈਮਾਨੀ ਤਾਂ ਆਪ ਸਿਖਾਉਂਦੀ ਹੈ।" ਹੌਲਦਾਰ ਨੇ ਸਿਰ ਝਟਕਦਿਆਂ ਕਿਹਾ।

ਬਚਿੰਤ ਸਿੰਘ ਦੇ ਜਾਣ ਬਾਅਦ ਮੁਨਸ਼ੀ ਨੇ ਨੱਥਾ ਸਿੰਘ ਨੂੰ ਬੁਲਾਇਆ ਅਤੇ ਉਸ ਨੂੰ ਵੀ ਸਮਾਨ ਲਿਆਉਣ ਦਾ ਹੁਕਮ ਦੇ ਕੇ ਹੌਲਦਾਰ ਦੇ ਨਾਲ਼ ਹੀ ਕਮਰੇ ਚੋਂ ਬਾਹਰ ਭੇਜ ਦਿੱਤਾ। ਵਰਾਂਡੇ ਵਿਚ ਬੈਠੇ ਲੋਕਾਂ ਨੂੰ ਦੇਖ ਕੇ ਹੌਲਦਾਰ ਬੋਲਿਆ, "ਤੁਸੀਂ ਜਾ ਕੇ ਖਾਣਾ ਖਾ ਆਵੋ। ਦੋ ਦਾ ਘੰਟਾ ਵਜਦਿਆਂ ਹੀ ਇਥੇ ਆ ਜਾਇਉ।"

ਸਾਰੇ ਬੰਦੇ ਉਠੇ ਅਤੇ ਫਾਟਕ ਵੱਲ ਨੂੰ ਤੁਰ ਪਏ। ਸ਼ੰਕਰ ਵੀ ਜਾਣ ਲਈ ਉਠਿਆ, ਪਰ ਹੌਲਦਾਰ ਨੇ ਉਸ ਨੂੰ ਰੋਕ ਲਿਆ, "ਤੂੰ ਠਹਿਰ! ਥੋੜੀ ਦੇਰ ਬਾਅਦ ਤੇਰੇ ਨਾਲ਼ ਗੱਲ ਕਰਾਂਗੇ।"

ਸ਼ੰਕਰ ਹੈਰਾਨ-ਪਰੇਸ਼ਾਨ ਹੋਇਆ ਉਥੇ ਬੈਠਾ ਰਿਹਾ। ਉਸ ਨੂੰ ਗਰਮੀ ਅਤੇ ਭੁੱਖ ਸਤਾ ਰਹੀਆਂ ਸਨ। ਉਹਦੇ ਮਨ ਵਿਚ ਕਈ ਤਰ੍ਹਾਂ ਦੇ ਵਿਚਾਰ ਆ ਰਹੇ ਸਨ। ਕਦੀ ਉਸ ਨੂੰ ਡਰ ਮਹਿਸੂਸ ਹੁੰਦਾ ਅਤੇ ਕਦੇ ਆਪਣੇ-ਆਪ ਨੂੰ ਹੌਸਲਾ ਦੇ ਕੇ ਫਿਰ ਅਰਾਮ ਨਾਲ਼ ਬੈਠ ਜਾਂਦਾ। ਥੋੜੀ ਦੇਰ ਬਾਅਦ ਹੌਲਦਾਰ ਮੁਨਸ਼ੀ ਦੇ ਕਮਰੇ ਵੱਲ ਆਇਆ ਅਤੇ ਸ਼ੰਕਰ ਨੂੰ ਆਪਣੇ ਪਿੱਛੇ ਆਉਣ ਦਾ ਇਸ਼ਾਰਾ ਕੀਤਾ। ਸ਼ੰਕਰ ਅੰਦਰ ਆਇਆ ਤਾਂ ਹੌਲਦਾਰ ਨੇ ਸਖ਼ਤ ਲਹਿਜੇ ਵਿਚ ਪੁੱਛਿਆ, "ਤੂੰ ਕੀ ਸੋਚਿਆ ਹੈ? ਸਰਕਾਰੀ ਗਵਾਹ ਬਣੇਗਾ? ਕਚਹਿਰੀ ਆਉਣ-ਜਾਣ ਲਈ ਬੱਸ ਦਾ ਭਾੜਾ ਅਤੇ ਜਿੰਨੇ ਦਿਨ ਆਵੇਂਗਾ, ਉਹਨਾਂ ਦਿਨਾਂ ਦਾ ਭੱਤਾ ਸਰਕਾਰੀ ਖਜਾਨੇ ਵਿਚੋਂ ਮਿਲੇਗਾ।"

ਸ਼ੰਕਰ ਨੇ ਕੋਈ ਜਵਾਬ ਨਾ ਦਿੱਤਾ ਤਾਂ ਹੌਲਦਾਰ ਨੇ ਝਿੜਕਦਿਆਂ ਕਿਹਾ, "ਬੋਲਦਾ ਕਿਉਂ ਨਹੀਂ?"

"ਮੈਂ ਗਵਾਹੀ ਨਹੀਂ ਦੇਵਾਂਗਾ......ਮੈਂ ਗਵਾਹੀ ਨਹੀਂ ਦੇਵਾਂਗਾ।" ਸ਼ੰਕਰ ਨੇ ਪਹਿਲਾਂ ਡਰਦੇ-ਡਰਦੇ ਅਤੇ ਬਾਅਦ ਵਿਚ ਪੂਰੇ ਯਕੀਨ ਨਾਲ਼ ਕਿਹਾ। ਹੌਲਦਾਰ ਨੇ ਉਸ ਨੂੰ ਘੂਰ ਕੇ ਦੇਖਿਆ ਅਤੇ ਉਸ ਦਾ ਮੂੰਹ ਚਿੜਾਉਂਦਾ ਬੋਲਿਆ, "ਚਲਾ ਜਾ ਬਾਹਰ, ਕੁੱਤੇ ਦੀ ਔਲਾਦ! ਕਹਿੰਦਾ ਹੈ, ਗਵਾਹੀ ਨਹੀਂ ਦੇਵਾਂਗਾ।"

ਸ਼ੰਕਰ ਜਦ ਬਾਹਰ ਜਾਣ ਲਈ ਮੁੜਿਆ ਤਾਂ ਹੌਲਦਾਰ ਨੇ ਮੁਨਸ਼ੀ ਨੂੰ ਹਾਕ ਮਾਰ ਕੇ ਕਿਹਾ, "ਇਹਦਾ ਨਾਂ ਵੀ ਫਸਾਦੀਆਂ ਵਿਚ ਲਿਖ ਦਿਉ। ਦਸ-ਪੰਦਰਾਂ ਦਿਨ ਹਵਾਲਾਤ ਵਿਚ ਰਹਿਣ ਬਾਅਦ, ਇਹ ਗਵਾਹ ਬਣਨ ਲਈ ਮਿੰਨਤਾਂ ਕਰੂਗਾ। ਸਾਲ਼ਾ ਜਾਤ ਦਾ ਕਮੀਨ ਹੈ ਪਰ ਆਕੜ ਪਠਾਣਾਂ ਵਰਗੀ ਹੈ।"

ਸ਼ੰਕਰ ਫੇਰ ਵਰਾਂਡੇ ਵਿਚ ਆ ਕੇ ਬੈਠ ਗਿਆ। ਕੁੱਝ ਚਿਰ ਬਾਅਦ ਮੁਨਸ਼ੀ ਆਪਣੇ ਕਮਰੇ ਵਿਚੋਂ ਬਾਹਰ ਨਿਕਲਿਆ ਅਤੇ ਪਿੱਪਲ ਥੱਲੇ ਖੜ੍ਹੇ ਇਕ ਸਿਪਾਹੀ ਨੂੰ ਕਿਹਾ, "ਮਨਸ਼ਾ ਰਾਮ, ਇਹਨੂੰ ਜਰਾ ਫੁਲਵਾੜੀ ਵਿਚ ਬਿਠਾ ਦੇ। ਇਹਦੇ 'ਤੇ ਨਿਗਾਹ ਰੱਖੀਂ, ਇਧਰ-ਉਧਰ ਜਾਣ ਨਾ ਦੇਣਾ।"

ਸ਼ੰਕਰ, ਮਨਸ਼ਾ ਰਾਮ ਦੇ ਕੋਲ਼ ਪਹੁੰਚਾ ਤਾਂ ਉਹ ਉਸ ਨੂੰ ਕਮਰਿਆਂ ਦੇ ਪਿੱਛੇ ਇਮਾਰਤ ਦੇ ਕੋਲ਼ ਦੋ ਛੋਟੀਆਂ ਜਿਹੀਆਂ ਕੰਧਾਂ ਦੇ ਪਿੱਛੇ ਲੈ ਗਿਆ। ਉਹ ਆਪਣੇ ਨੱਕ 'ਤੇ ਹੱਥ ਰੱਖਦਾ ਹੋਇਆ ਬੋਲਿਆ, "ਇਥੇ ਬੈਠ ਜਾ ਤੇ ਸਾਹਮਣੇ ਦੇਖ। ਜੇ ਇਧਰ-ਉਧਰ ਦੇਖਿਆ ਤਾਂ ਗਰਦਣ ਭੰਨ ਦੇਊਗਾ।"

ਸ਼ੰਕਰ ਕੁੱਝ ਪੱਲ ਉਥੇ ਖੜਾ ਰਿਹਾ, ਪਰ ਸਿਪਾਹੀ ਨੇ ਕੜਕਦੀ ਅਵਾਜ਼ ਵਿਚ ਉਸ ਨੂੰ ਬੈਠਣ ਦਾ ਹੁਕਮ ਦਿੱਤਾ ਤਾਂ ਉਹ ਧੜੱਮ ਕਰਕੇ ਬਹਿ ਗਿਆ। ਪਿਸ਼ਾਬ ਦੀ ਬਹੁਤ ਤੇਜ਼ ਦੁਰਗੰਧ ਆ ਰਹੀ ਸੀ ਅਤੇ ਉਸ ਜਗ੍ਹਾ ਦਾ ਰੰਗ ਬਿਲਕੁਲ ਬਦਲ ਗਿਆ ਸੀ। ਆਸ-ਪਾਸ ਬਹੁਤ ਕੀੜੇ-ਮਕੌੜੇ ਤੁਰੇ ਫਿਰਦੇ ਸਨ। ਜਮੀਨ 'ਤੇ ਕੰਡਿਆਲਾ ਘਾਹ-ਫੂਸ ਉੱਗਿਆ ਹੋਇਆ ਸੀ ਅਤੇ ਉੱਪਰੋਂ ਸੂਰਜ ਤਪ ਰਿਹਾ ਸੀ।

ਸ਼ੰਕਰ ਦੀ ਭੁੱਖ ਬਹੁਤ ਛੇਤੀ ਹੀ ਮਿਟ ਗਈ। ਧੁੱਪ ਨਾਲ਼ ਉਸ ਦਾ ਸਿਰ ਜਲ਼ ਰਿਹਾ ਸੀ, ਥੱਲੇ ਜਮੀਨ ਤਪ ਰਹੀ ਸੀ, ਕੰਡੇ ਚੁੱਭਦੇ ਸਨ ਅਤੇ ਕੀੜੇ-ਮਕੌੜੇ ਸਤਾਉਂਦੇ ਸਨ। ਪੰਦਰਾਂ-ਵੀਹ ਮਿੰਟਾਂ ਬਾਅਦ ਹੀ ਵਾਰ-ਵਾਰ ਪਾਸੇ ਮਾਰਨ ਨਾਲ਼ ਉਸ ਦੇ ਕੂਲ੍ਹੇ ਅਤੇ ਪਸਲੀਆਂ ਵਿਚ ਦਰਦ ਹੋਣ ਲੱਗਾ।

ਸਿਪਾਹੀ ਖਾਣਾ ਖਾ ਕੇ ਵਾਪਸ ਆ ਰਹੇ ਸਨ। ਉਹਨਾਂ ਵਿਚੋਂ ਤਿੰਨ ਪਿਸ਼ਾਬ ਕਰਨ ਚਲੇ ਗਏ। ਦੋ ਆਪਣੀ ਬਾਰੀ ਦੀ ਉਡੀਕ ਕਰਨ ਲਈ ਪਿੱਛੇ ਖੜ੍ਹ ਗਏ, ਇਕ ਸ਼ੰਕਰ ਦੇ ਬਿਲਕੁਲ ਸਾਹਮਣੇ ਆ ਖੜ੍ਹਾ ਹੋਇਆ ਅਤੇ ਆਪਣੀ ਧੋਤੀ ਚੁੱਕ ਕੇ ਪਿਸ਼ਾਬ ਕਰਨ ਲੱਗਾ। ਪਿਸ਼ਾਬ ਦੇ ਛਿੱਟੇ ਸ਼ੰਕਰ ਦੇ ਮੂੰਹ ਅਤੇ ਬਾਕੀ ਸਰੀਰ ਤੇ ਪੈ ਰਹੇ ਸਨ। ਸ਼ੰਕਰ ਨੇ ਅੱਖਾਂ ਨੀਵੀਆਂ ਕਰ ਲਈਆਂ ਤਾਂ ਉਹ ਉਸ ਨੂੰ ਗਾਲ਼ਾਂ ਕੱਢਦਾ ਬੋਲਿਆ, "ਸ਼ਰਮਾ ਤਾਂ ਇਸ ਤਰ੍ਹਾਂ ਰਿਹਾ ਜਿਵੇਂ ਅੱਜ ਤੱਕ ਭੋਰੇ ਵਿਚ ਰਿਹਾ ਹੋਵੇ।"

ਉਹ ਪਿਸ਼ਾਬ ਕਰਕੇ ਚਲਾ ਗਿਆ ਤਾਂ ਦੂਜੇ ਸਿਪਾਹੀ ਵੀ ਵਾਰੀ-ਵਾਰੀ ਆਏ ਅਤੇ ਸ਼ੰਕਰ ਦੇ ਸਾਹਮਣੇ ਪਿਸ਼ਾਬ ਕਰਕੇ ਚਲੇ ਰਏ। ਸ਼ੰਕਰ ਨੂੰ ਬਹੁਤ ਸ਼ਰਮ ਮਹਿਸੂਸ ਹੋ ਰਹੀ ਸੀ ਅਤੇ ਉਸ ਦਾ ਦਿਲ ਘਬਰਾਉਣ ਲੱਗ ਪਿਆ।

ਦੋ ਦਾ ਘੰਟਾ ਵੱਜਿਆ ਤਾਂ ਥਾਣੇ ਵਿਚ ਇਕ ਵਾਰ ਫਿਰ ਬਹੁਤ ਸਾਰੇ ਲੋਕਾਂ ਦੀਆਂ ਅਵਾਜ਼ਾਂ ਆਉਣ ਲੱਗੀਆਂ। ਸ਼ੰਕਰ ਦਾ ਦਿਲ ਕਰਦਾ ਸੀ ਕਿ ਉਹ ਉਥੋਂ ਦੌੜ ਜਾਵੇ। ਉਸ ਨੂੰ ਡਰ ਲਗਦਾ ਸੀ ਅਤੇ ਉਸ ਦਾ ਹੌਸਲਾ ਟੁੱਟ ਚੁੱਕਾ ਸੀ। ਉਹ ਸੋਚ ਰਿਹਾ ਸੀ ਕਿ ਉਹ ਹੌਲਦਾਰ ਦੀ ਗੱਲ ਮੰਨ ਲਵੇ, ਪਰ ਦੂਸਰੇ ਹੀ ਪੱਲ ਉਹ ਆਪਣੀ ਗੱਲ ਰੱਖਣ ਲਈ ਬੜੇ ਤੋਂ ਬੜਾ ਦੁੱਖ ਸਹਿਣ ਦਾ ਪੱਕਾ ਇਰਾਦਾ ਬਣਾ ਲੈਂਦਾ। ਜਦ ਗਵਾਹੀ ਦੇਣ ਦੀ ਉਸ ਦੀ ਮਰਜ਼ੀ ਨਹੀਂ ਹੈ ਤਾਂ ਉਸ ਨੂੰ ਮਜਬੂਰ ਕਿਉ ਕੀਤਾ ਜਾ ਰਿਹਾ ਹੈ।

ਜਦ ਪਿੱਪਲ ਦੇ ਪ੍ਰਛਾਵੇਂ, ਇਮਾਰਤ ਵੱਲ ਨੂੰ ਢੱਲਣ ਲੱਗੇ ਤਾਂ ਸ਼ੰਕਰ ਨੂੰ ਇਕ ਸਿਪਾਹੀ ਸੱਦ ਕੇ ਲੈ ਗਿਆ। ਪਿੰਡ ਦੇ ਲੋਕ ਵਰਾਂਡੇ ਵਿਚ ਬੈਠੇ ਸਨ। ਸਿਪਾਹੀ ਨੇ ਸ਼ੰਕਰ ਨੂੰ ਥਾਣੇਦਾਰ ਦੇ ਕਮਰੇ ਦੇ ਸਾਹਮਣੇ ਖੜ੍ਹਾ ਹੋਣ ਲਈ ਕਿਹਾ ਅਤੇ ਆਪ ਚਿਕ ਚੁੱਕ ਕੇ ਅੰਦਰ ਚਲੇ ਗਿਆ। ਥੋੜ੍ਹੇ ਸਮੇਂ ਬਾਅਦ ਉਸ ਨੇ ਸ਼ੰਕਰ ਨੂੰ ਅੰਦਰ ਆਉਣ ਦਾ ਇਸ਼ਾਰਾ ਕੀਤਾ ਅਤੇ ਆਪ ਬਾਹਰ ਆ ਗਿਆ।

ਥਾਣੇਦਾਰ ਨੇ ਘੂਰ ਕੇ ਸ਼ੰਕਰ ਵੱਲ ਦੇਖਿਆ ਅਤੇ ਹੌਲਦਾਰ ਨੂੰ ਪੁੱਛਿਆ, "ਕੀ ਕਹਿੰਦਾ ਹੈ ਇਹ?"

"ਜਨਾਬ, ਗਵਾਹੀ ਦੇਣ ਤੋਂ ਮੁਨਕਰ ਹੈ।"

"ਤੂੰ ਸਰਕਾਰੀ ਗਵਾਹ ਬਣਨ ਤੋਂ ਕਿਉਂ ਮੁਨਕਰ ਹੈ?" ਥਾਣੇਦਾਰ ਨੇ ਪੁੱਛਿਆ।

ਸ਼ੰਕਰ ਨੇ ਆਪਣਾ ਧੀਰਜ ਬਣਾਈ ਰੱਖਦਿਆਂ ਕਿਹਾ, "ਜਨਾਬ, ਪਿੰਡ ਵਿਚ ਜੱਟ ਤਾਂ ਸਾਨੂੰ ਉਦਾਂ ਹੀ ਜੀਣ ਨਹੀਂ ਦਿੰਦੇ। ਜੇ ਮੈਂ ਉਹਨਾਂ ਦੇ ਖਿਲਾਫ਼ ਗਵਾਹ ਬਣ ਗਿਆ ਤਾਂ......."

ਥਾਣੇਦਾਰ ਨੇ ਸ਼ੰਕਰ ਦੀ ਗੱਲ ਵਿਚੇ ਕੱਟਦਿਆਂ ਕਿਹਾ, "ਤੇਰੇ ਨਾਲ਼ ਜੇ ਪਿੰਡ ਦਾ ਕੋਈ ਜੱਟ ਜ਼ਬਰਦਸਤੀ ਕਰੇਗਾ ਤਾਂ ਉਸ ਦੀ ਖਬਰ ਅਸੀਂ ਲਵਾਂਗੇ।"

ਥਾਣੇਦਾਰ ਦੀ ਗੱਲ ਸੁਣ ਕੇ ਸ਼ੰਕਰ ਚੁੱਪ ਹੋ ਗਿਆ। ਉਹਨੂੰ ਬਚਪਨ ਦੀ ਸੁਣੀ ਇਹ ਗੱਲ ਯਾਦ ਆ ਗਈ ਕਿ ਹਾਕਮ ਦੇ ਨਾਲ਼ ਬਹਿਸ ਨਹੀਂ ਕਰਨੀ ਚਾਹੀਦੀ। ਨਾ ਹੀ ਹਾਕਮ ਅਤੇ ਘੋੜੇ ਦੇ ਬਿਲਕੁਲ ਪਿੱਛੇ ਅਤੇ ਨਾ ਹੀ ਬਿਲਕੁਲ ਮੋਹਰੇ ਤੁਰਨਾ ਚਾਹੀਦਾ। ਉਸ ਨੇ ਗੱਲ ਖਤਮ ਕਰਨ ਲਈ ਕਿਹਾ, "ਅਸਲ ਗੱਲ ਇਹ ਹੈ, ਜਨਾਬ, ਕਿ ਮੈਂ ਗਵਾਹੀ ਦੇਣੀ ਨਹੀਂ ਚਾਹੁੰਦਾ। ਮੇਰਾ ਮਨ ਨਹੀਂ ਮੰਨਦਾ।"

ਥਾਣੇਦਾਰ, ਸ਼ੰਕਰ ਦੇ ਮੂੰਹ ਵੱਲ ਦੇਖਣ ਲੱਗਾ ਅਤੇ ਉਸ ਨੂੰ ਬਾਹਰ ਜਾਣ ਦਾ ਇਸ਼ਾਰਾ ਕੀਤਾ। ਜਦ ਉਹ ਚਲੇ ਗਿਆ ਤਾਂ ਥਾਣੇਦਾਰ ਨੇ ਹੌਲਦਾਰ ਨੂੰ ਕਿਹਾ, "ਜਿਹੜਾ ਆਦਮੀ ਆਪਣੇ ਮਨ ਦੀ ਗੱਲ ਸੁਣਦਾ ਹੈ ਜਾਂ ਤਾਂ ਉਹ ਬਹੁਤ ਸੰਤ-ਮਹਾਤਮਾ ਹੁੰਦਾ ਹੈ ਜਾਂ ਫਿਰ ਛੱਟਿਆ ਹੋਇਆ ਬਦਮਾਸ਼। ਇਸ ਨੂੰ ਇਮਾਰਤ ਦੇ ਕੋਲ਼ ਪਿਸ਼ਾਬਖਾਨੇ ਦੇ ਸਾਹਮਣੇ ਬਿਠਾਲੋ, ਤਾਂ ਕਿ ਇਸ ਦਾ ਮਨ ਥੋੜ੍ਹਾ-ਬਹੁਤਾ ਮਰੇ।"

"ਜਨਾਬ, ਮੈਂ ਇਹਨੂੰ ਇਕ ਵਜੇ ਤੋਂ ਉਥੇ ਬੈਠਾਈ ਰੱਖਿਆ ਹੈ।" ਕਹਿ ਕੇ ਹੌਲਦਾਰ ਨੇ ਸਿਪਾਹੀ ਨੂੰ ਹਾਕ ਮਾਰੀ ਕਿ ਉਹ ਸ਼ੰਕਰ ਨੂੰ ਫ਼ੇਰ ਉਥੇ ਬਿਠਾ ਆਵੇ।

ਸਿਪਾਹੀ ਸ਼ੰਕਰ ਨੂੰ ਉਥੇ ਛੱਡ ਆਇਆ। ਮੁੜ ਕੇ ਆਉਣ ਤੋਂ ਪਹਿਲਾਂ ਉਸ ਨੇ ਆਪ ਉਥੇ ਪਿਸ਼ਾਬ ਕੀਤਾ। ਥੋੜ੍ਹੀ ਦੇਰ ਬਾਅਦ ਥਾਣੇ ਦਾ ਸਾਰਾ ਅਮਲਾ ਵਾਰੋ-ਵਾਰੀ ਆ ਕੇ ਉਥੇ ਮੂਤਦਾ ਰਿਹਾ। ਕੁੱਝ ਸਿਪਾਹੀ ਜਾਣ ਤੋਂ ਪਹਿਲਾਂ ਸ਼ੰਕਰ ਨੂੰ ਦੋ-ਚਾਰ ਗਾਲ਼ਾਂ ਵੀ ਕੱਢ ਜਾਂਦੇ। ਉਹ ਸੋਚ ਰਿਹਾ ਸੀ ਕਿ ਇਸ ਸਜ਼ਾ ਤੋਂ ਤਾਂ ਬੇਹਤਰ ਹੈ ਕਿ ਉਹਨੂੰ ਹਵਾਲਾਤ ਵਿਚ ਬੰਦ ਕਰ ਦੇਣ। ਉਹਨੂੰ ਕੁੱਟ-ਮਾਰ ਲੈਣ। ਉਸ ਦੇ ਸਰੀਰ ਤੇ ਸ਼ੀਸ਼ਾ ਲਾ ਦੇਣ। ਕਦੇ-ਕਦੇ ਉਸ ਨੂੰ ਲਗਦਾ ਕਿ ਪਿਸ਼ਾਬ ਦੀ ਬਦਬੂ ਪਹਿਲਾਂ ਨਾਲੋਂ ਘੱਟ ਗਈ ਹੈ।

ਜਦ ਤਿੰਨ ਦਾ ਘੰਟਾ ਵੱਜਿਆ ਤਾਂ ਸ਼ੰਕਰ ਨੂੰ ਫ਼ੇਰ ਵਾਪਸ ਸੱਦ ਲਿਆ। ਪਿੰਡ ਤੋਂ ਆਏ ਹੋਏ ਬੰਦੇ ਪਹਿਲਾਂ ਵਾਂਗ ਹੀ ਦੋ ਧੜਿਆਂ ਵਿਚ ਵੰਡੇ ਹੋਏ ਸਨ। ਸ਼ੰਕਰ ਨੂੰ ਦੇਖਦਿਆਂ ਹੀ ਮਿਲਖਾ ਸਿੰਘ ਉਹਦੇ ਕੋਲ਼ ਆ ਗਿਆ। ਉਹ ਬਹੁਤ ਖੁਸ਼ ਸੀ। ਸ਼ੰਕਰ ਦਾ ਮੋਢਾ ਥਾਪੜਦਿਆਂ ਉਸ ਨੇ ਪੁੱਛਿਆ, "ਉਏ ਉਤਮੇ ਦਿਆ ਪੁੱਤਰਾ। ਸਾਰਾ ਪਿੰਡ ਇਥੇ ਬੈਠਾ ਸੀ, ਤੂੰ ਕਿਥੇ ਚਲੇ ਗਿਆ ਸੀ?"

"ਇਥੇ ਹੀ ਸੀ," ਸ਼ੰਕਰ ਨੇ ਉਸ ਤੋਂ ਨਜ਼ਰਾਂ ਚੁਰਾਉਂਦਿਆਂ ਕਿਹਾ।

"ਪੁਲਸ ਨੇ ਕਿਤੇ ਕਾਲ-ਕੋਠੜੀ ਵਿਚ ਬੰਦ ਤਾਂ ਨਹੀਂ ਕਰ ਦਿੱਤਾ ਸੀ?" ਮਿਲਖਾ ਸਿੰਘ ਖਿੜਖਿੜ੍ਹਾ ਕੇ ਹੱਸ ਪਿਆ।

ਭਗਵਾਨ ਸਿੰਘ ਦੇ ਹਾਕ ਮਾਰਨ 'ਤੇ ਮਿਲਖਾ ਸਿੰਘ ਵਰਾਂਡੇ ਵਿਚ ਚਲਾ ਗਿਆ। ਥੋੜ੍ਹੀ ਦੇਰ ਬਾਅਦ ਉਹ ਭਗਵਾਨ ਸਿੰਘ ਅਤੇ ਨੱਥਾ ਸਿੰਘ ਨਾਲ਼ ਪਿੱਪਲ ਥੱਲੇ ਆ ਗਿਆ। ਮਿਲਖਾ ਸਿੰਘ ਬਹੁਤ ਹੁੱਬ ਕੇ ਕਹਿ ਰਿਹਾ ਸੀ, "ਇਰਾਦੇ-ਕਤਲ ਦਾ ਕੇਸ ਬਣ ਰਿਹਾ ਹੈ। ਦਫ਼ਾ ਤਿੰਨ-ਸੌ ਸੱਤ ਲੱਗੇਗੀ। ਮੈਂ ਪਹਿਲਾਂ ਹੀ ਤੈਨੂੰ ਦੱਸਿਆ ਸੀ ਕਿ ਇਸ ਤੋਂ ਇਲਾਵਾ ਹੋਰ ਕੋਈ ਕੇਸ ਬਣ ਹੀ ਨਹੀਂ ਸਕਦਾ। ਸਾਰਾ ਤਾਜੀਰਾਤੇ-ਹਿੰਦ ਮੇਰੀਆਂ ਉਂਗਲੀਆਂ 'ਤੇ ਹੈ। ਬਸ, ਦੇਖਣਾ ਇਹ ਹੈ ਕਿ ਗਰਿਫਤਾਰੀ ਕਿਹਦੀ-ਕਿਹਦੀ ਹੁੰਦੀ ਹੈ।"

ਮਿਲਖਾ ਸਿੰਘ ਦੀ ਗੱਲ ਸੁਣ ਕੇ ਨੱਥਾ ਸਿੰਘ ਸੋਚ ਵਿਚ ਪੈ ਗਿਆ। ਫਿਰ ਡਰਿਆ ਜਿਹਾ ਬੋਲਿਆ, "ਇਸ ਵਿਚ ਕੋਈ ਖਤਰਾ ਤਾਂ ਨਹੀਂ?"

ਖਤਰਾ ਕਿਉਂ ਨਹੀਂ। ਜੁਰਮ ਸਾਬਤ ਹੋਣ 'ਤੇ ਵੀਹ ਸਾਲ ਦੀ ਸਜ਼ਾ ਮਮੂਲੀ ਗੱਲ ਹੈ। ਮੁਕੱਦਮਾ ਅਮਰਵੇਲ ਦੀ ਤਰ੍ਹਾਂ ਹੁੰਦਾ ਹੈ। ਆਦਮੀ ਫ਼ਸ ਗਿਆ ਤਾਂ ਉਸ ਨੂੰ ਚੂਸ ਲੈਂਦਾ ਹੈ। ਜਮੀਨ ਦਾ ਝਗੜਾ ਹੋਵੇ ਤਾਂ ਜਮੀਨ ਜਾਂਦੀ ਲਗਦੀ ਹੈ। ਔਰਤ ਬਾਰੇ ਮੁਕੱਦਮਾ ਹੋਵੇ ਤਾਂ ਉਹਨੂੰ ਦੋਨਾਂ ਪਾਸਿਆਂ ਤੋਂ ਗਈ ਸਮਝੋ। ਉਹ ਪੁਲਸ ਦੀ ਜੋਰੂ ਬਣ ਕੇ ਰਹਿ ਜਾਂਦੀ ਹੈ।" ਮਿਲਖਾ ਸਿੰਘ ਨੂੰ ਜਲਾਲ ਵਿਚ ਆਇਆ ਦੇਖ ਕੇ ਭਗਵਾਨ ਸਿੰਘ ਨੇ ਗੱਲ ਦਾ ਰੁੱਖ ਬਦਲਦਿਆਂ ਕਿਹਾ," ਨੱਥਾ ਸਿੰਆਂ ਤੂੰ ਚਿੰਤਾ ਨਾ ਕਰ। ਜੋ ਵਾਹਿਗੁਰੂ ਨੂੰ ਮਨਜ਼ੂਰ ਹੋਵੇਗਾ ਸੋ ਹੋ ਕੇ ਰਹੇਗਾ।"

ਥੋੜ੍ਹੇ ਚਿਰ ਨੂੰ ਸਾਰੇ ਲੋਕਾਂ ਨੂੰ ਛੁੱਟੀ ਮਿਲ ਗਈ, ਪਰ ਸ਼ੰਕਰ ਨੂੰ ਰੋਕ ਲਿਆ ਗਿਆ। ਸਾਰੇ ਬੰਦੇ ਫਾਟਕ ਦੇ ਬਾਹਰ ਚਲੇ ਗਏ। ਕੁੱਝ ਮਿੰਟਾਂ ਬਾਅਦ ਸ਼ੰਕਰ ਨੂੰ ਅਵਾਜ਼ ਪਈ। ਆਪਣਾ ਨਾਂ ਸੁਣ ਕੇ ਉਹਦਾ ਖੂਨ ਖੁਸ਼ਕ ਹੋ ਗਿਆ। ਉਹ ਮੁਨਸ਼ੀ ਦੇ ਕਮਰੇ ਵਿਚ ਪਹੁੰਚਿਆ ਤਾਂ ਹੌਲਦਾਰ ਉਸ ਨੂੰ ਝਿੜਕਦਾ ਹੋਇਆ ਬੋਲਿਆ, "ਦੇਖ, ਤੂੰ ਆਪਣੀ ਜਾਤ ਅਤੇ ਔਕਾਤ ਪਛਾਣ! ਆਪਣੀ ਹੈਸੀਅਤ ਦੇ ਮੁਤਾਬਕ ਗੱਲ ਕਰ। ਪੁਲਸ ਦੇ ਮੋਹਰੇ ਬੜੇ-ਬੜੇ ਜਗੀਰਦਾਰ, ਪਹਿਲਵਾਨ, ਧਨਾਢ, ਸੇਠ, ਮੁਰੱਬਿਆਂ ਦੇ ਮਾਲਕ ਜ਼ਿਮੀਦਾਰ ਸਿਰ ਝੁਕਾਉਂਦੇ ਹਨ, ਤੂੰ ਕਿਹੜੇ ਖੇਤ ਦੀ ਮੂਲੀ ਹੈ। ਪੁਲਸ ਦਾ ਵੈਰ ਮੌਤ ਤੋਂ ਵੀ ਬੁਰਾ ਹੁੰਦਾ ਹੈ।"

ਸ਼ੰਕਰ ਚੁੱਪ-ਚਾਪ ਹੌਲਦਾਰ ਦੀਆਂ ਗੱਲਾਂ ਸੁਣਦਾ ਰਿਹਾ ਜਿਵੇਂ ਉਹ ਆਪਣੇ ਹੋਸ਼-ਹਵਾਸ ਖੋਹ ਚੁੱਕਾ ਹੋਵੇ। ਹੌਲਦਾਰ ਨੇ ਜਰਨੈਲ ਸਿੰਘ ਨੂੰ ਬੁਲਾ ਕੇ ਕਿਹਾ, "ਜਰਾ ਇਸ ਸੂਰਮੇ ਨੂੰ ਦੇਖੋ। ਸਰਕਾਰੀ ਗਵਾਹ ਬਣਨ ਤੋਂ ਮੁਨਕਰ ਹੈ। ਥਾਣੇਦਾਰ ਸਾਹਬ ਨੇ ਪੁੱਛਿਆ ਤਾਂ ਉਹਨਾਂ ਨੂੰ ਵੀ ਇਨਕਾਰ ਕਰ ਦਿੱਤਾ।"

ਜਰਨੈਲ ਸਿੰਘ ਨੇ ਧਿਆਨ ਨਾਲ਼ ਸ਼ੰਕਰ ਵੱਲ ਦੇਖਿਆ ਅਤੇ ਉਸ ਨੂੰ ਆਪਣੇ ਪਿੱਛੇ ਆਉਣ ਦਾ ਇਸ਼ਾਰਾ ਕੀਤਾ। ਉਹ ਸ਼ੰਕਰ ਨੂੰ ਉਸ ਕਮਰੇ ਵਿਚ ਲੈ ਗਿਆ ਜਿਸ ਦੇ ਬੂਹਿਆਂ ਅਤੇ ਬਾਰੀਆਂ ਦੇ ਸ਼ੀਸ਼ਿਆਂ ਤੇ ਕਾਗਜ਼ ਲਾਇਆ ਹੋਇਆ ਸੀ। ਉਸ ਨੇ ਸ਼ੰਕਰ ਨੂੰ ਇਕ ਖੂੰਜੇ ਵਿਚ ਖੜ੍ਹਾ ਹੋਣ ਦਾ ਹੁਕਮ ਦਿੱਤਾ ਅਤੇ ਉਸ ਨੂੰ ਸਮਝਾਉਂਦਾ ਹੋਇਆ ਬੋਲਿਆ, "ਦੇਖ ਉਏ, ਹਰ ਆਦਮੀ ਦੇ ਕੋਲ਼ ਦੇਣ ਲਈ ਚਾਰ ਚੀਜ਼ਾਂ ਹੁੰਦੀਆਂ ਹਨ---ਇਜ਼ਤ, ਤਨ, ਮਨ ਅਤੇ ਧਨ। ਇਜ਼ਤ ਤਾਂ ਉਸ ਸਮੇਂ ਹੀ ਚਲੀ ਜਾਂਦੀ ਹੈ ਜਦ ਆਦਮੀ ਨੂੰ ਥਾਣੇ ਬੁਲਾਇਆ ਜਾਂਦਾ ਹੈ। ਪੁਲਸ ਤੋਂ ਛੁਟਕਾਰਾ ਪਾਉਣ ਲਈ ਬਾਕੀ ਤਿੰਨਾਂ ਵਿਚੋਂ ਇਕ ਚੀਜ਼ ਜ਼ਰੂਰ ਦੇਣੀ ਪੈਂਦੀ ਹੈ।" ਜਰਨੈਲ ਸਿੰਘ ਨੇ ਘੂਰ ਕੇ ਸ਼ੰਕਰ ਵੱਲ ਦੇਖਿਆ ਤਾਂ ਉਹ ਸਹਿਮ ਗਿਆ। ਜਰਨੈਲ ਸਿੰਘ ਦ੍ਰਿੜ ਇਰਾਦੇ ਨਾਲ਼ ਬੋਲਿਆ, "ਧੰਨ ਤੇਰੇ ਕੋਲ਼ ਹੈ ਨਹੀਂ, ਕਿ ਦੇ-ਦੁਆ ਕੇ ਛੁੱਟਕਾਰਾ ਪਾ ਸਕੇਂ। ਬਾਕੀ ਤਨ ਅਤੇ ਮਨ ਰਹਿ ਗਏ। ਬੋਲ ਇਹਨਾਂ ਚੋਂ ਕੀ ਦੇਣਾ ਚਾਹੁੰਦਾ ਹੈ?"

ਸ਼ੰਕਰ ਖਮੋਸ਼ ਰਿਹਾ। ਡਰ ਦੇ ਮਾਰੇ ਉਹ ਕੰਬਣ ਲੱਗਾ ਸੀ। ਜਰਨੈਲ ਨੇ ਉਹਦੇ ਨੇੜੇ ਹੁੰਦਿਆਂ ਪੁੱਛਿਆ, "ਬੋਲ। ਸਰਕਾਰੀ ਗਵਾਹ ਬਣੇਗਾ ਜਾਂ ਨਹੀਂ?"

ਸ਼ੰਕਰ ਫਿਰ ਵੀ ਚੁੱਪ ਰਿਹਾ ਤਾਂ ਜਰਨੈਲ ਸਿੰਘ ਬਿਲਕੁਲ ਉਹਦੇ ਸਾਹਮਣੇ ਆ ਖੜ੍ਹਾ ਹੋਇਆ, "ਇਹਦਾ ਮਤਲਬ ਹੈ ਕਿ ਤੂੰ ਮਨ ਨਹੀਂ ਦੇਣਾ ਚਾਹੁੰਦਾ।"

ਜਰਨੈਲ ਸਿੰਘ ਨੇ ਸ਼ੰਕਰ ਨੂੰ ਗੁੱਟ ਤੋਂ ਫੜ ਲਿਆ ਅਤੇ ਮਰੋੜ ਕੇ ਬਾਂਹ ਉਹਦੀ ਪਿੱਠ ਨਾਲ਼ ਲਾ ਦਿੱਤੀ। ਫਿਰ ਧੱਕਾ ਦੇ ਕੇ ਉਸ ਨੂੰ ਫ਼ਰਸ਼ 'ਤੇ ਸੁੱਟ ਦਿੱਤਾ ਅਤੇ ਦਰਵਾਜ਼ਾ ਅੰਦਰੋਂ ਬੰਦ ਕਰ ਲਿਆ।

ਸ਼ੰਕਰ ਅਜੇ ਉਠਿਆ ਵੀ ਨਹੀਂ ਸੀ ਕਿ ਜਰਨੈਲ ਸਿੰਘ ਨੇ ਠੋਕਰ ਮਾਰ ਕੇ ਉਸ ਨੂੰ ਮੂਧਾ ਕਰ ਦਿੱਤਾ। ਉਹਦੇ ਗੋਡਿਆਂ ਵਿਚਾਲੇ ਮੋਟਾ ਸਾਰਾ ਡੰਡਾ ਰੱਖ ਕੇ ਆਪਣਾ ਇਕ ਪੈਰ ਉਹਦੇ ਲੱਕ ਉੱਪਰ ਰੱਖ ਦਿੱਤਾ ਅਤੇ ਸ਼ੰਕਰ ਦੇ ਦੋਨਾਂ ਪੈਰਾਂ ਨੂੰ ਉਹਦੇ ਲੱਕ ਵੱਲ ਨੂੰ ਖਿੱਚਣ ਲੱਗਾ।

ਸ਼ੰਕਰ ਦੀਆਂ ਚੀਕਾਂ ਨਿਕਲਣ ਗਈਆਂ ਅਤੇ ਗੋਡਿਆਂ ਦੀਆਂ ਹੱਡੀਆਂ ਦੇ ਪਟਾਕੇ ਵੱਜ ਗਏ ਜਿਵੇਂ ਕਿਸੇ ਪੱਕੇ ਸਿਲਾਈ ਕੀਤੇ ਕੱਪੜੇ ਨੂੰ ਜ਼ੋਰ ਨਾਲ਼ ਉਧੇੜਿਆ ਜਾ ਰਿਹਾ ਹੋਵੇ।

"ਹਾਏ ਮੈਂ ਮਰ ਗਿਆ।" ਸ਼ੰਕਰ ਚਿਲਾਇਆ।

ਜਰਨੈਲ ਸਿੰਘ ਨੇ ਭਾਰ ਹੋਰ ਵਧਾ ਦਿੱਤਾ, "ਦੱਸ, ਸਰਕਾਰੀ ਗਵਾਹ ਬਣੇਗਾ ਜਾਂ ਨਹੀਂ?"

"ਬਣੂਗਾ", ਸ਼ੰਕਰ ਨੇ ਰੋਂਦਿਆਂ ਕਿਹਾ।

ਜਰਨੈਲ ਸਿੰਘ ਨੇ ਡੰਡਾ ਇਕ ਪਾਸੇ ਸੁੱਟ ਦਿੱਤਾ। ਸ਼ੰਕਰ ਨੇ ਉੱਠਣ ਦੀ ਕੋਸ਼ਿਸ਼ ਕੀਤੀ ਪਰ ਉਹ ਡਿੱਗ ਪਿਆ ਅਤੇ ਚੀਕਾਂ ਮਾਰ ਕੇ ਰੋਂਦਾ ਹੋਇਆ ਬੋਲਿਆ, "ਹਾਏ, ਮੈਂ ਮਰ ਗਿਆ! ਮੇਰੇ ਗੋਡੇ ਨਹੀਂ ਚਲਦੇ।"

ਜਰਨੈਲ ਸਿੰਘ ਨੇ ਉਸ ਨੂੰ ਫੜ ਕੇ ਉਠਾਇਆ ਅਤੇ ਸਹਾਰਾ ਦੇ ਕੇ ਹੌਲੀ-ਹੌਲੀ ਤੁਰਦਾ ਬੋਲਿਆ, "ਥੋੜ੍ਹਾ ਚਿਰ ਤੁਰ, ਗੋਡੇ ਠੀਕ ਹੋ ਜਾਣਗੇ। ਅਜੇ ਤਾਂ ਤੈਨੂੰ ਸਜ਼ਾ ਦਾ ਅਲਫ਼-ਬੇ-ਪੇ ਹੀ ਦੱਸਿਆ ਹੈ।"

ਕੁੱਝ ਦੇਰ ਬਾਅਦ ਸ਼ੰਕਰ ਲੜਖੜ੍ਹਾਉਂਦਾ ਹੋਇਆ ਵਰਾਂਡੇ ਵਿਚ ਆ ਗਿਆ। ਰੋ-ਰੋ ਕੇ ਉਹਦੀਆਂ ਅੱਖਾਂ ਲਾਲ ਹੋ ਗਈਆਂ ਸਨ ਅਤੇ ਚਿਹਰਾ ਭਿੱਜ ਗਿਆ ਸੀ। ਹੌਲਦਾਰ ਨੂੰ ਦੇਖਦਿਆਂ ਹੀ ਉਸ ਨੇ ਹੱਥ ਜੋੜ ਦਿੱਤੇ ਅਤੇ ਬਹੁਤ ਕਮਜ਼ੋਰ ਅਵਾਜ਼ ਵਿਚ ਬੋਲਿਆ, "ਮੈਨੂੰ ਮਾਫ਼ ਕਰ ਦਿਉ ਹਾਕਮ ਸਾਹਬ।"

"ਸ਼ਾਬਾਸ਼....." ਹੌਲਦਾਰ ਨੇ ਕਿਹਾ ਅਤੇ ਉਸ ਨੂੰ ਤਿੰਨ ਦਿਨ ਦੇ ਬਾਅਦ ਪੇਸ਼ ਹੋਣ ਦਾ ਹੁਕਮ ਦੇ ਕੇ ਛੁੱਟੀ ਦੇ ਦਿੱਤੀਂ

## ਦਸ

ਸ਼ੰਕਰ ਥਾਣੇ ਤੋਂ ਬਾਹਰ ਨਿਕਲਿਆ ਤਾਂ ਦਿਨ ਅਜੇ ਕਾਫ਼ੀ ਰਹਿੰਦਾ ਸੀ। ਤੇਜ਼ ਹਵਾ ਦੇ ਕਾਰਨ ਸੜਕ 'ਤੇ ਥੋੜੀ-ਥੋੜੀ ਧੂੜ ਉੱਡ ਰਹੀ ਸੀ। ਸ਼ੰਕਰ ਧੁੱਪ ਤੋਂ ਬਚਣ ਲਈ ਦੂੱਖਤਾਂ ਦੀ ਛਾਂਵੇਂ ਛੋਟੇ-ਛੋਟੇ ਕਦਮ ਪੁੱਟਦਾ ਰੇਲਵੇ ਸਟੇਸ਼ਨ ਦੇ ਨੇੜੇ ਬੱਸ-ਅੱਡੇ ਵੱਲ ਨੂੰ ਜਾ ਰਿਹਾ ਸੀ। ਉਸ ਨੂੰ ਅਪਣੇ ਦੋਨਾਂ ਗੋਡਿਆਂ 'ਤੇ ਮਣਾਂ-ਮੂੰਹੀ ਭਾਰ ਮਹਿਸੂਸ ਹੋ ਰਿਹਾ ਸੀ। ਜਦ ਉਹ ਲੰਮਾ ਜਾਂ ਤੇਜ਼ ਕਦਮ ਚੁੱਕਣ ਦੀ ਕੋਸ਼ਿਸ਼ ਕਰਦਾ ਤਾਂ ਉਸ ਦੇ ਦੋਨਾਂ ਗੋਡਿਆਂ ਵਿਚੋਂ ਕੜਕ ਕਰਕੇ ਅਵਾਜ਼ ਆਉਂਦੀ।

ਹੌਲੀ-ਹੌਲੀ ਸ਼ੰਕਰ ਬੱਸ ਅੱਡੇ 'ਤੇ ਪਹੁੰਚ ਗਿਆ। ਉਸ ਸਮੇਂ ਉਥੇ ਕੋਈ ਖਾਸ ਰੌਣਕ ਨਹੀਂ ਸੀ। ਜਲੰਧਰ ਰੋਡ ਅਤੇ ਸਟੇਸ਼ਨ ਤੋਂ ਮਿਆਨੀ ਜਾਣ ਵਾਲੀ ਸੜਕ ਦੇ ਚੌਰਸਤੇ 'ਤੇ ਪਿੱਪਲ ਦੇ ਪੁਰਾਣੇ ਅਤੇ ਬਹੁਤ ਬੜੇ ਦੂੱਖਤ ਦੇ ਥੱਲੇ ਕੁੱਝ ਖੌਂਚੇਵਾਲੇ ਅਲਸਾਏ ਜਿਹੇ ਬੈਠੇ ਸਨ। ਚੌਂਕ ਦੇ ਚਾਰੇ ਪਾਸੇ ਦੁਕਾਨਾਂ ਦੇ ਪਿੱਛੇ ਅਤੇ ਸੜਕਾਂ ਦੇ ਦੋਨੀਂ ਪਾਸੀਂ ਲੰਮੇ ਅਤੇ ਡੂੰਘੇ ਛੱਪੜ੍ਹਾਂ ਵਿਚ ਖੜ੍ਹੇ ਪਾਣੀ ਤੇ ਸੰਘਣੀ, ਹਰੀ ਕਾਈ ਦੀਆਂ ਤਹਿਆਂ ਜੰਮੀਆਂ ਹੋਈਆਂ ਸਨ। ਛੱਪੜ੍ਹਾਂ ਦੇ ਦੁਆਲੇ ਹਰੇ ਘਾਹ ਉਤੇ ਮੱਛਰਾਂ ਅਤੇ ਮੱਖੀਆਂ ਦੇ ਦਲਾਂ ਦੇ ਦਲ ਬੈਠੇ ਸਨ। ਪਾਣੀ ਵਿਚ ਸੜ ਰਿਹਾ ਘਾਹ ਅਤੇ ਦੂੱਖਤਾਂ ਦੇ ਪੱਤਿਆਂ ਦੀ ਅਜੀਬ ਜਿਹੀ ਬਦਬੂ, ਅੱਡੇ ਦੇ ਪੂਰੇ ਵਾਤਾਵਰਣ ਉਤੇ ਛਾਈ ਹੋਈ ਸੀ।

ਅੱਡੇ ਦੀ ਸੜਕ ਕਾਗਜ਼ ਦੇ ਟੁਕੜਿਆਂ, ਗਨੇਰੀਆਂ, ਮੂੰਗਫਲੀ, ਸੰਤਰੇ ਅਤੇ ਕੇਲੇ ਦੇ ਛਿਲਕਾਂ ਨਾਲ਼ ਭਰੀ ਪਈ ਸੀ। ਇਕ-ਦੋ ਅਵਾਰਾ ਗਾਈਆਂ ਅਤੇ ਕੁੱਤੇ ਸੜਕ 'ਤੇ ਖਿੱਲਰੇ ਕੂੜੇ ਨੂੰ ਸੁੰਘਦੇ ਤੇ ਖਾਂਦੇ ਘੁੰਮ ਰਹੇ ਸਨ। ਚੌਂਕ ਦੇ ਇਕ ਪਾਸੇ ਪਿੱਪਲ ਦੇ ਥੱਲੇ ਨਲਕੇ ਦਾ ਸਾਰਾ ਪਾਣੀ, ਕੁੱਝ ਨਲਕੇ ਦੇ ਆਲੇ-ਦੁਆਲੇ ਅਤੇ ਕੁੱਝ ਚੌਂਕ ਵਿਚ ਖੜ੍ਹਾ ਸੀ। ਇਸ ਪਾਣੀ ਤੇ ਮੱਖੀਆਂ ਹੀ ਮੱਖੀਆਂ ਬੈਠੀਆਂ ਸਨ।

ਬੱਸ ਦੇ ਆਉਣ ਜਾਂ ਕਿਸੇ ਹੋਰ ਦੇ ਆਉਣ ਕਰਕੇ ਮੱਖੀਆਂ ਭੀਂਅ-ਭੀਂਅ ਕਰਕੇ ਉਡਦੀਆਂ ਅਤੇ ਧੂੜ ਵਾਂਗ ਚਾਰੇ ਪਾਸੇ ਫੈਲ ਜਾਂਦੀਆਂ। ਵਾਤਾਵਰਣ ਸ਼ਾਂਤ ਹੋਣ ਮਗਰੋਂ ਫਿਰ ਪਾਣੀ ਅਤੇ ਕੂੜੇ ਉੱਪਰ ਆ ਬੈਠਦੀਆਂ। ਕਦੀ-ਕਦੀ ਕਿਸੇ ਖੋਂਚੇਵਾਲੇ ਦੀ ਅਵਾਜ਼ ਗੂੰਜ ਉੱਠਦੀ ਅਤੇ ਇਕੋ ਸਾਹੇ ਹੋਕਾ ਦੇਣ ਲਗਦਾ, "ਕੇਲਾ....ਟਕੇ ਦਾ ਇਕ....ਪੰਜ ਆਨੇ ਦੇ ਦਰਜਨ....ਚਿਤਰੀ ਵਾਲੇ....ਟਕੇ ਦਾ ਇਕ....ਪੰਜ ਆਨੇ ਦੇ ਦਰਜਨ!"

ਥੋੜ੍ਹੀ ਦੇਰ ਬਾਅਦ ਉਹ ਚੁੱਪ ਹੋ ਜਾਂਦਾ ਤਾਂ ਸੰਤਰੇ ਵੇਚਣ ਵਾਲੇ ਦੀ ਚੀਕਦੀ ਅਵਾਜ਼ ਆਉਂਦੀ ਜਿਵੇਂ ਉਸ ਨੂੰ ਅਚਾਨਕ ਮਿਰਗੀ ਦੌਰਾ ਪੈ ਗਿਆ ਹੋਵੇ। ਮਿੱਠੇ ਤੇ ਰਸ ਵਾਲੇ ਨਾਗਪੁਰੀ ਸੰਤਰੇ....ਆਨੇ ਦਾ ਇਕ....ਦਸ ਆਨੇ ਦੇ ਬਾਰ੍ਹਾਂ....! ਫਿਰ ਗਨੇਰੀਆਂ ਵੇਚਣ ਵਾਲਾ ਟਟੀਰੀ ਵਾਂਗ ਥੋੜ੍ਹੀ ਦੇਰ ਰਟ ਲਾਉਂਦਾ, "ਠੰਡੀਆਂ ਤੇ ਮਿੱਠੀਆਂ ਗੰਨੇਰੀਆਂ। ਸਹਾਰਨਪੁਰੀ, ਪੋਨੇ ਗੰਨੇ ਦੀਆਂ ਗੰਨੇਰੀਆਂ। ਚੂਪੋ, ਅਤੇ ਕਲੇਜਾ ਠੰਡਾ ਕਰੋ।" ਅਤੇ ਫਿਰ ਖਮੋਸ਼ ਹੋ ਕੇ ਗੰਨੇਰੀਆਂ ਤੇ ਪਾਣੀ ਛਿੜਕਣ ਲੱਗਦਾ।

ਅੱਡੇ 'ਤੇ ਬੱਸ ਆ ਕੇ ਖੜ੍ਹਦੀ ਤਾਂ ਇਕਦਮ ਭੁਚਾਲ ਜਿਹਾ ਆ ਜਾਂਦਾ। ਲੱਸੀ, ਚਾਹ, ਫ਼ਲ, ਮੂੰਗਫਲੀ, ਗੰਨੇਰੀਆਂ ਵੇਚਣ ਵਾਲ਼ਿਆਂ ਦੀਆਂ ਅਵਾਜ਼ਾਂ, ਬੱਸ ਦੇ ਚਾਰੇ ਪਾਸੇ ਗੂੰਜਣ ਲੱਗ ਪੈਂਦੀਆਂ। ਫ਼ਲ ਵਗੈਰਾ ਵੇਚਣ ਵਾਲੇ ਮੁੰਡੇ, ਬੱਸ ਵਿਚ ਚੜ੍ਹ ਜਾਂਦੇ। ਫ਼ਲ ਵਾਲ਼ਿਆਂ ਦਾ ਦੌਰ ਮੁੱਕਦਾ ਤਾਂ ਕੋਈ ਨਾ ਕੋਈ ਦਾੜ੍ਹ ਦਰਦ, ਸਿਰ ਦਰਦ, ਕੰਨ ਦਰਦ, ਅੱਖ ਦਰਦ ਤੋਂ ਲੈ ਕੇ ਕਮਜ਼ੋਰੀ ਨਾਤਾਕਤੀ ਦੀ ਦਵਾਈ ਜਾਂ ਫਾਊਨਟੇਨ ਪੈਨ, ਚਾਕੂ-ਛੁਰੀ ਵਗੈਰਾ ਵੇਚਣ ਵਾਲਾ ਆ ਜਾਂਦਾ ਅਤੇ ਬੱਸ ਦੇ ਮੋਹਰਲੇ ਜਾਂ ਪਿਛਲੇ ਦਰਵਾਜ਼ੇ ਵਿਚ ਖੜ੍ਹਾ ਹੋ ਕੇ ਬੋਲਦਾ, "ਮਿਹਰਬਾਨ, ਮੈਂ ਤੁਹਾਡੇ ਦੋ ਮਿੰਟ ਲਊਂਗਾ।" ਅਤੇ ਫਿਰ ਉਹ ਆਪਣੇ ਮਾਲ ਦੇ ਗੁਣਾਂ ਦਾ ਵਖਿਆਨ ਕਰਕੇ ਕਹਿੰਦਾ, "ਮਿਹਰਬਾਨ.....ਇਥੇ ਇਸ ਚੀਜ਼ ਦਾ ਮੁੱਲ ਸਿਰਫ਼ ਅੱਠ ਆਨੇ ਹੈ....ਦੁਕਾਨ ਤੋਂ ਲੈਣ ਜਾਉਗੇ ਤਾਂ ਇਕ ਰੁਪਏ ....ਇਹ ਰਿਆਇਤ ਸਿਰਫ਼ ਦੁਕਾਨ ਦੀ ਮਸ਼ਹੂਰੀ ਲਈ ਦਿੱਤੀ ਜਾ ਰਹੀ ਹੈ। ਜਿਸ ਮਿਹਰਬਾਨ ਨੂੰ ਜ਼ਰੂਰਤ ਹੈ, ਹਾਕ ਮਾਰ ਕੇ ਮੰਗ ਲਵੋ। ਗੁਣਕਾਰੀ ਸਾਬਤ ਨਾ ਹੋਵੇ ਤਾਂ ਪੂਰੇ ਪੈਸੇ ਵਾਪਸ," ਕਹਿੰਦਾ ਹੋਇਆ ਉਹ ਹੌਲੀ-ਹੌਲੀ ਤੁਰਦਾ, ਚਾਰੇ ਪਾਸੇ ਦੇਖਦਾ, ਬੱਸ ਦੇ ਦੂਜੇ ਦਰਵਾਜੇ ਰਾਹੀਂ ਬਾਹਰ ਨਿਕਲ ਜਾਂਦਾ।

ਸ਼ੰਕਰ ਦੁਕਾਨਾਂ ਅਤੇ ਲੱਕੜੀ ਦੇ ਖੋਖਿਆਂ ਅੰਦਰ ਝਾਕਦਾ ਹੋਇਆ ਪੂਰੇ ਅੱਡੇ ਅਤੇ ਚੌਂਕ ਵਿਚ ਘੁੰਮ ਗਿਆ, ਪਰ ਉਸ ਨੂੰ ਆਪਣੇ ਪਿੰਡ ਦਾ ਇਕ ਵੀ ਆਦਮੀ ਕਿਤੇ ਨਜ਼ਰ ਨਹੀਂ ਆਇਆ। ਉਹ ਚੱਕਰ ਲਾ ਕੇ ਚੌਂਕ ਵਿਚ ਆ ਗਿਆ ਅਤੇ ਨਲਕੇ 'ਤੇ ਪਾਣੀ ਪੀਣ ਲੱਗਾ। ਗੋਡਿਆਂ ਦੇ ਦਰਦ ਕਰਕੇ ਉਸ ਕੋਲੋਂ ਮੂਧਾ ਨਹੀਂ ਹੋ ਹੁੰਦਾ ਸੀ। ਉਹ ਲੱਤਾਂ ਚੌੜੀਆਂ ਕਰਕੇ ਹੌਲੀ-ਹੌਲੀ ਇਕ ਹੱਥ ਨਾਲ਼ ਨਲਕਾ ਗੇੜਦਾ ਪਾਣੀ ਪੀ ਰਿਹਾ ਸੀ। ਇਕ ਲੰਮਾ-ਚੌੜਾ ਅਤੇ ਤਕੜਾ ਸਰਦਾਰ ਉਸ ਦੇ ਕੋਲ਼ ਆ ਖੜ੍ਹਾ ਹੋਇਆ ਜੋ ਉਸ ਵੱਲ ਨਫ਼ਰਤ ਨਾਲ਼ ਦੇਖ ਰਿਹਾ ਸੀ। ਸ਼ੰਕਰ ਨੇ ਜਦ ਪਾਣੀ ਪੀਂਦਿਆਂ ਬਹੁਤ ਚਿਰ ਲਾ ਦਿੱਤਾ ਤਾਂ ਉਹ ਉਸ ਨੂੰ ਝਿੜਕਦਾ ਹੋਇਆ ਬੋਲਿਆ, "ਗੱਭਣ ਮੱਝ ਵਾਂਗ ਚੱਡੇ ਚੌੜੇ ਕਰਕੇ ਕਿਉਂ ਖੜ੍ਹਾ ਹੈ? ਛੇਤੀ-ਛੇਤੀ ਪਾਣੀ ਪੀ ਅਤੇ ਇਕ ਪਾਸੇ ਹੋ। ਤੂੰ ਤਾਂ ਨਲਕੇ ਤੇ ਕਬਜਾ ਕਰਕੇ ਬੈਠ ਗਿਆ ਹੈਂ।"

ਸ਼ੰਕਰ ਤਿਆਹ ਪੂਰੀ ਤਰ੍ਹਾਂ ਬੁਝਾਏ ਬਿਨਾਂ ਹੀ ਨਲਕੇ ਤੋਂ ਪਰ੍ਹੇ ਹੋ ਗਿਆ ਅਤੇ ਅੱਡੇ ਤੋਂ ਕੁੱਝ ਫ਼ਾਸਲੇ 'ਤੇ ਹਸਪਤਾਲ ਵੱਲ ਅੰਬਾਂ ਦੇ ਬਾਗ ਵਿਚ ਆ ਗਿਆ। ਉਥੇ ਇਕ ਸੰਘਣੇ ਦੱਖਤ ਦੇ ਥੱਲੇ ਮਿਲਖਾ ਸਿੰਘ ਅਤੇ ਹੋਰ ਲੋਕ ਅਰਾਮ ਕਰ ਰਹੇ ਸਨ। ਉਹਨੂੰ ਦੇਖ ਕੇ ਫੀਰੂ ਬਾਜੀਗਰ ਉਸ ਦੇ ਕੋਲ਼ ਆ ਗਿਆ। ਸ਼ੰਕਰ ਨੇ ਸਿੱਧਾ ਖੜ੍ਹਾ ਹੋਣ ਦੀ ਕੋਸ਼ਿਸ਼ ਕਰਦਿਆਂ ਪੁੱਛਿਆ, "ਪਿੰਡ ਕਦੋਂ ਚੱਲਣਾ ਹੈ?"

"ਰਾਤ ਨੂੰ ਜਾਵਾਂਗੇ....ਕਹਿ ਕੇ ਸ਼ੰਕਰ ਵੱਲ ਨੂੰ ਮੂਧਾ ਹੋ ਕੇ ਫੀਰੂ ਖੁਸ਼ ਹੁੰਦਾ ਬੋਲਿਆ, "ਦੁਪਹਿਰੇ ਅਸੀਂ ਸਾਰਿਆਂ ਨੇ ਮਹਾਂਪ੍ਰਸ਼ਾਦ (ਮੀਟ) ਦੇ ਨਾਲ਼ ਖਾਣਾ ਖਾਧਾ, ਨਾਲ਼ ਦਾਲ ਵੀ ਸੀ, ਦੇਸੀ ਘਿਉ ਦੇ ਤੜਕੇ ਵਾਲੀ।" ਫੀਰੂ ਬਾਜੀਗਰ ਬੁੱਲਾਂ 'ਤੇ ਜੀਭ ਫੇਰ ਕੇ ਚਟਕਾਰੇ ਲੈਂਦਾ ਫਿਰ ਬੋਲਿਆ, "ਮਿਲਖਾ ਸਿੰਘ ਕਹਿ ਰਿਹਾ ਸੀ ਕਿ ਸੂਰਜ ਛਿਪਦਿਆਂ ਹੀ ਠੇਕੇ ਦੀ ਸ਼ਰਾਬ ਪਿਆਂਗੇ। ਉਹ ਤੋਂ ਬਾਅਦ ਹੀ ਪਿੰਡ ਜਾਵਾਂਗੇ।.....ਮੈਨੂੰ ਕਹਿ ਰਿਹਾ ਸੀ ਕਿ ਤੁਸੀਂ ਮੌਕੇ ਦੇ ਗਵਾਹ ਆਂ.....ਚੰਗੀ ਤਰ੍ਹਾਂ ਸੇਵਾ ਕਰਵਾਉ।"

"ਫੀਰੂ, ਤੂੰ ਮੌਕੇ ਦਾ ਗਵਾਹ ਹੈਂ?.....ਤੂੰ ਤਾਂ ਉਸ ਦਿਨ ਪਿੰਡੋਂ ਬਾਹਰ ਗਿਆ ਹੋਇਆ ਸੀ।" ਸ਼ੰਕਰ ਨੇ ਉਸ ਵੱਲ ਹੈਰਾਨੀ ਨਾਲ਼ ਦੇਖਦਿਆਂ ਕਿਹਾ।

"ਮੈਨੂੰ ਤਾਂ ਪਤਾ ਨਹੀਂ। ਸਰਦਾਰ ਨੱਥਾ ਸਿੰਘ ਨੇ ਜੋ ਸਮਝਾਇਆ, ਉਹੀ ਮੈਂ ਮੁਨਸ਼ੀ ਨੂੰ ਦੱਸ ਦਿੱਤਾ। ਪਾਸ਼ਾ ਅਤੇ ਛਿੱਬੂ ਨੰਬਰਦਾਰਾਂ ਵਲੋਂ ਮੌਕੇ ਦੇ ਗਵਾਹ ਹਨ।"

"ਪਾਸ਼ਾ ਕਿੱਥੇ ਹੈ?" ਸ਼ੰਕਰ ਨੇ ਬਹੁਤ ਖਾਹਿਸ਼ ਨਾਲ਼ ਪੁੱਛਿਆ।

"ਉਹ ਪਿੰਡ ਚਲਾ ਗਿਆ ਹੈ। ਸੁਣਿਆ ਹੈ, ਉਸ ਨੇ ਦਸ ਰੁਪਏ ਨਕਦ ਹੀ ਲੈ ਲਏ ਹਨ। ਤੂੰ ਕਿਹੜੇ ਪਾਸੇ ਗਵਾਹੀ ਦੇਣੀ ਹੈ?" ਫੀਰੂ ਨੇ ਪੁੱਛਿਆ।

ਇਹ ਸੁਣ ਕੇ ਸ਼ੰਕਰ ਦਾ ਚਿਹਰਾ ਉਤਰ ਗਿਆ। ਫੀਰੂ ਨੇ ਆਪਣਾ ਪ੍ਰਸ਼ਨ ਦੁਹਰਾਇਆ ਤਾਂ ਸ਼ੰਕਰ ਜਵਾਬ ਦਿੱਤੇ ਬਿਨਾਂ ਹੀ ਅੰਬਾਂ ਦੇ ਦੱਖਤਾਂ ਕੋਲ਼ ਦੀ, ਸੜਕ ਪਾਰ ਸ਼ੀਸ਼ਮ ਦੇ ਦੱਖਤਾਂ ਦੇ ਝੁੰਡ ਕੋਲ਼ ਆ ਗਿਆ। ਉਥੇ ਇਕ ਦੱਖਤ ਥੱਲੇ ਸਰਦਾਰਾ ਸਿੰਘ ਅਤੇ ਕੁੱਝ ਹੋਰ ਲੋਕ ਆਪਣੇ-ਆਪਣੇ ਸਾਫੇ ਵਿਛਾ ਕੇ ਲੰਮੇ ਪਏ ਸਨ। ਸ਼ੰਕਰ ਨੂੰ ਦੇਖ ਕੇ ਛਿੱਬੂ ਉਹਦੇ ਕੋਲ਼ ਆ ਗਿਆ ਅਤੇ ਉਸ ਕੋਲ਼ ਝੁੱਕ ਕੇ ਪੁੱਛਿਆ, "ਤੂੰ ਥਾਣੇ ਹੀ ਕਿਉਂ ਬੈਠਾ ਰਿਹਾ ਸੀ?" ਅਤੇ ਫਿਰ ਬੁੱਲਾਂ ਤੇ ਜੀਭ ਫੇਰਦਾ ਹੋਇਆ ਬੋਲਿਆ, "ਅੱਜ ਬੜੇ ਸਰਦਾਰ ਨੇ ਸਾਨੂੰ ਬਹੁਤ ਐਸ਼ ਕਰਾਈ ਹੈ। ਇਹੋ ਜਿਹੀ ਰੋਟੀ ਮੈਂ ਪਹਿਲਾਂ ਕਦੇ ਨਹੀਂ ਖਾਧੀ ਸੀ। ਸੁਣਿਆ ਹੈ, ਦਿਨ-ਢਲੇ ਸਾਰਿਆਂ ਨੇ ਠੇਕੇ ਦੀ ਸ਼ਰਾਬ ਪੀਣੀ ਹੈ।"

ਛਿੱਬੂ ਕੁੱਝ ਪਲਾਂ ਤੱਕ ਸ਼ੰਕਰ ਵੱਲ ਦੇਖਦਾ ਰਿਹਾ। ਫਿਰ ਉਹਦੇ ਨੇੜੇ ਹੋ ਕੇ ਪੁੱਛਿਆ, "ਤੂੰ ਕਿਹੜੇ ਪਾਸੇ ਗਵਾਹੀ ਦੇ ਰਿਹਾਂ?"

ਸ਼ੰਕਰ ਨੇ ਕੋਈ ਉੱਤਰ ਨਹੀਂ ਦਿੱਤਾ। ਉਸ ਨੂੰ ਭਗਵਾਨ ਸਿੰਘ ਦੇ ਕੌੜੇ ਸ਼ਬਦ, ਬਚਿੰਤ ਸਿੰਘ ਦੀਆਂ ਗਾਲ਼ਾਂ ਅਤੇ ਪੁਲਸ ਦੀ ਕੁੱਟ ਯਾਦ ਆ ਗਈ। ਉਸ ਦੀਆਂ ਅੱਖਾਂ ਵਿਚ ਹੰਝੂ ਆ ਗਏ। ਉਹ ਨਿੰਮੋਝੂਣਾ ਜਿਹਾ ਮੁੜ ਕੇ ਅੱਡੇ ਵੱਲ ਆ ਗਿਆ।

ਸ਼ੰਕਰ ਨੇ ਨਲਕੇ ਦੇ ਕੋਲ਼ ਇਕ ਦ੍ਰੱਖਤ ਦੇ ਥੱਲੇ ਬੈਠ ਕੇ ਖਾਣਾ ਖਾਧਾ ਅਤੇ ਉਥੇ ਹੀ ਸਾਫਾ ਵਿਛਾ ਕੇ ਲੰਮਾ ਪੈ- ਗਿਆ। ਉਹ ਘੜੀ-ਮੁੜੀ ਇਕ-ਇਕ ਲੱਤ ਉੱਪਰ ਚੁੱਕ ਕੇ ਗੋਡਿਆਂ ਦੀ ਮਾਲਸ਼ ਕਰਦਾ ਰਿਹਾ। ਉਸ ਦੇ ਗੋਡਿਆਂ ਦੇ ਥੱਲੇ ਦਾ ਹਿੱਸਾ ਫੋੜੇ ਵਾਂਗ ਦਰਦ ਕਰ ਰਿਹਾ ਸੀ ਅਤੇ ਬਾਕੀ ਸਰੀਰ ਦੇ ਮੁਕਾਬਲੇ ਉਹ ਹਿੱਸਾ ਜ਼ਿਆਦਾ ਗਰਮ ਸੀ।

ਸ਼ੰਕਰ ਉਂਘਦਾ ਜਿਹਾ ਲੰਮਾ ਪਿਆ ਸੀ। ਜਦ ਮਿਲਖਾ ਸਿੰਘ ਅਤੇ ਉਸ ਦੇ ਸਾਥੀ ਚਾਹ ਪੀਣ ਲਈ ਅੱਡੇ ਵਿਚ ਹਲਵਾਈ ਦੀ ਦੁਕਾਨ ’ਤੇ ਆ ਬੈਠੇ ਤਾਂ ਸ਼ੰਕਰ ਉਥੇ ਲੰਮਾ ਪਿਆ ਉਨ੍ਹਾਂ ਨੂੰ ਦੇਖਦਾ ਰਿਹਾ। ਉਹਨਾਂ ਨੇ ਪਹਿਲਾਂ ਮਠਿਆਈ ਮੰਗਾਈ ਅਤੇ ਬਾਅਦ ਵਿਚ ਪਕੌੜੇ।

ਸ਼ੰਕਰ ਵੀ ਆਪਣਾ ਸਾਫਾ ਝਾੜ ਕੇ ਹਲਵਾਈ ਦੀ ਇਕ ਛੋਟੀ ਜਿਹੀ ਦੁਕਾਨ ’ਤੇ ਆ ਬੈਠਾ। ਦੁਕਾਨ ਦੇ ਮੋਹਰੇ ਲਕੜੀ ਦੇ ਟੁੱਟੇ ਜਿਹੇ ਫੱਟਿਆਂ ’ਤੇ ਲੋਹੇ ਦੇ ਕੁੱਝ ਥਾਲ ਪਏ ਸਨ। ਉਹਨਾਂ ’ਤੇ ਬੇਸ਼ੁਮਾਰ ਮੱਖੀਆਂ ਬੈਠੀਆਂ ਸਨ ਅਤੇ ਹੋਰ ਕੀੜੇ-ਮਕੌੜੇ ਘੁੰਮ ਰਹੇ ਸਨ। ਥਾਲ਼ਾਂ ਦੇ ਪਿੱਛੇ ਇਕ ਬਜ਼ੁਰਗ ਆਦਮੀ ਬਹੁਤ ਹੀ ਮੈਲੇ-ਕੁਚੈਲੇ ਕੱਪੜੇ ਪਾਈ ਬੂਹੇ ਦੀ ਚੌਖਟ ਨਾਲ਼ ਬੈਠਾ ਉਂਘ ਰਿਹਾ ਸੀ। ਮੱਖੀਆਂ ਬਹੁਤ ਅਜ਼ਾਦੀ ਨਾਲ਼ ਉਸ ਦੇ ਖੁੱਲੇ ਮੂੰਹ ਵਿਚ ਆ-ਜਾ ਰਹੀਆਂ ਸਨ। ਉਸ ਦੇ ਹੱਥ ਕਾਲਖ ਨਾਲ਼ ਲਿੱਬੜੇ ਹੋਏ ਸਨ, ਅਤੇ ਸਰੀਰ ’ਤੇ ਵੀ ਕਿਤੇ-ਕਿਤੇ ਕਾਲਖ ਲੱਗੀ ਹੋਈ ਸੀ। ਸ਼ੰਕਰ ਖੰਘਿਆ ਤਾਂ ਹਲਵਾਈ ਹੜਵੜ੍ਹਾ ਕੇ ਜਾਗਿਆ ਅਤੇ ਸ਼ੰਕਰ ਵੱਲ ਲਾਲ-ਲਾਲ ਅੱਖਾਂ ਨਾਲ਼ ਦੇਖਦਿਆਂ ਪੁੱਛਿਆ, “ਕੀ ਚਾਹੀਦਾ?”

“ਅੱਠ ਆਨਿਆਂ ਦੀ ਬਰਫ਼ੀ।” ਸ਼ੰਕਰ ਨੇ ਜੇਬ ਵਿਚੋਂ ਕੱਪੜੇ ਦਾ ਪੁਰਾਣਾ ਟੁਕੜਾ ਕੱਢਿਆ ਅਤੇ ਉਸ ਦੀਆਂ ਗੰਢਾਂ ਖੋਲ੍ਹਣ ਲੱਗਾ।

ਹਲਵਾਈ ਨੇ ਕਿਸੇ ਬੰਦੇ ਨੂੰ ਦੋ-ਤਿੰਨ ਹਾਕਾਂ ਮਾਰੀਆਂ। ਜਦ ਅੱਗਿਉਂ ਕੋਈ ਜਵਾਬ ਨਾ ਆਇਆ ਤਾਂ ਉਹ ਮੂੰਹ ਵਿਚ ਬੁੜਬੁੜ ਕਰਨ ਲੱਗਾ, “ਪਤਾ ਨਹੀਂ, ਦੁਪਿਹਰੇ ਹੀ ਕਿਥੇ ਜਾ ਮਰਦੇ ਹਨ।”

ਬੁੱਢੇ ਹਲਵਾਈ ਨੇ ਇਕ ਪਾਸੇ ਨੂੰ ਮੂਧਾ ਹੋ ਕੇ ਲੱਕੜੀ ਦਾ ਇਕ ਛੋਟਾ ਜਿਹਾ ਡੰਡਾ ਚੁੱਕਿਆ ਜਿਸ ਦੇ ਇਕ ਸਿਰੇ ਤੇ ਮੈਲ਼ਾ ਜਿਹਾ ਕਪੜਾ ਬੰਨ੍ਹਿਆ ਹੋਇਆ ਸੀ। ਉਸ ਨੇ ਇਕ ਥਾਲ ਤੋਂ ਮੱਖੀਆਂ ਉਡਾ ਕੇ ਮਠਿਆਈ ਦਾ ਇਕ ਟੁਕੜਾ ਚੁੱਕਿਆ ਅਤੇ ਉਸ ਨੂੰ ਦੇਖ ਕੇ ਵਾਪਸ ਰੱਖ ਦਿੱਤਾ। ਉਸ ਨੇ ਵਾਰੋ-ਵਾਰੀ, ਪੰਜਾਂ ਹੀ ਥਾਲਾਂ ਤੋਂ ਮੱਖੀਆਂ ਉਡਾਈਆਂ, ਮਠਿਆਈ ਨੂੰ ਪਰਖਿਆ ਅਤੇ ਫਿਰ ਖਿੱਝ ਕੇ ਬੋਲਿਆ, “ਬਰਫ਼ੀ ਹੈ ਨਈ।”

ਕੁੱਝ ਹੀ ਸਕਿੰਟਾਂ ਵਿਚ ਮੱਖੀਆਂ ਫਿਰ ਥਾਲਾਂ ਤੇ ਆ ਬੈਠੀਆਂ। ਹਲਵਾਈ ਦਹਿਲੀਜ਼ ਨਾਲ਼ ਪਿੱਠ ਲਾ ਕੇ ਫ਼ੇਰ ਉਂਘਣ ਲੱਗ ਪਿਆ। ਸ਼ੰਕਰ ਹਲਵਾਈ ਦੀ ਦੂਜੀ ਦੁਕਾਨ ’ਤੇ ਚਲੇ ਗਿਆ। ਮਿਲਖਾ ਸਿੰਘ ਉਸ ਨੂੰ ਦੇਖਦਿਆਂ ਦੀ ਅੱਧਾ ਪਕੌੜਾ ਸੰਘ ਤੋਂ ਥੱਲੇ ਕਰਕੇ ਅਤੇ ਅੱਧਾ ਮੂੰਹ ਚੋਂ ਬਾਹਰ ਕੱਢ ਕੇ ਹੱਥ ਵਿਚ ਫੜਦਾ ਉੱਚੀ ਅਵਾਜ਼ ਵਿਚ ਬੋਲਿਆ, “ਸੁਣਾ ਉਏ ਉਤਮੇ ਦਿਆ ਪੁੱਤਰਾ, ਤੈਨੂੰ ਪੁਲਸ ਨੇ ਛੱਡ ਦਿੱਤਾ?”

“ਚੌਧਰੀ, ਮੈਂ ਕਿਹੜਾ ਖ਼ੂਨ ਕੀਤਾ ਹੈ ਜਿਹੜਾ ਮੈਨੂੰ ਉਥੇ ਬੈਠਾਈ ਰੱਖਦੇ?” ਕਹਿੰਦੇ-ਕਹਿੰਦੇ ਸ਼ੰਕਰ ਦੀ ਅਵਾਜ਼ ਹੌਲੀ ਹੋ ਗਈ। “ਤੂੰ ਕਦੋਂ ਆਇਆਂ ਉਥੋਂ?”

“ਬਸ, ਤੁਹਾਡੇ ਪਿੱਛੇ-ਪਿੱਛੇ ਹੀ। ਤੁਸੀਂ ਬੜੇ ਫ਼ਾਟਕ ਤੋਂ ਬਾਹਰ ਨਿਕਲ ਰਹੇ ਹੋਵੋਂਗੇ ਜਦ ਮੈਨੂੰ ਛੁੱਟੀ ਮਿਲ ਗਈ।” ਸ਼ੰਕਰ ਦੀਆਂ ਅੱਖਾਂ ਭੈਅ ਨਾਲ਼ ਫੈਲ ਗਈਆਂ।

ਮਿਲਖਾ ਸਿੰਘ ਨੇ ਆਪਣੇ ਸਾਥੀਆਂ ’ਤੇ ਨਜ਼ਰ ਮਾਰੀ ਅਤੇ ਫਿਰ ਇਕ ਪਾਸੇ ਬੈਠੇ ਫੀਰੂ ਤੋਂ ਪੁੱਛਿਆ, “ਫੀਰੂ, ਕੁਛ ਹੋਰ ਆਵੇ?”

“ਚੌਧਰੀ ਆਉਣ ਦਿਉ।” ਫੀਰੂ ਨੇ ਕਾਗਜ਼ ਵਿਚ ਪਏ ਪਕੌੜਿਆਂ ਦੇ ਬਚੇ ਖੁਚੇ ਟੁਕੜਿਆਂ ਨੂੰ ਹਥੇਲੀ ’ਤੇ ਇਕੱਠੇ ਕਰਕੇ ਮੂੰਹ ਵਿਚ ਪਾਉਂਦਿਆਂ ਕਿਹਾ।

“ਫੀਰੂ ਬੜਾ ਹੋ ਕੇ ਚੰਗਾ ਗਵਾਹ ਬਣੇਗਾ। ਢਿੱਡ ਭਰ ਕੇ ਖਾਣ ਤੋਂ ਬਾਅਦ ਹੀ ਮੂੰਹ ਚੋਂ ਅਵਾਜ਼ ਨਿਕਲਦੀ ਹੈ।” ਮਿਲਖਾ ਸਿੰਘ ਨੇ ਫੀਰੂ ਨੂੰ ਹੋਰ ਪਕੌੜੇ ਭਿਜਵਾ ਕੇ ਕਿਹਾ।

ਸਾਰੇ ਪਕੌੜੇ ਖਾ ਚੁੱਕੇ ਤਾਂ ਮਿਲਖਾ ਸਿੰਘ ਨੇ ਉਹਨਾਂ ਵੱਲ ਦੇਖਦਿਆਂ ਪੁੱਛਿਆ, “ਪਾਅ ਦੁੱਧ ਦੀ ਚਾਹ ਜਾਂ ਅੱਧੇ ਸੇਰ ਦੀ?”

“ਚੌਧਰੀ, ਅੱਧੇ ਸੇਰ ਦੀ ਆਉਣ ਦਿਉ।.... ਜਦ ਚਾਹ ਪੀਣ ਬੈਠ ਹੀ ਗਏ ਤਾਂ ਕੰਜੂਸੀ ਕਿਉਂ?’ ਫੀਰੂ ਨੇ ਕਿਹਾ।

ਮਿਲਖਾ ਸਿੰਘ ਨੇ ਆਪਣੇ ਸਾਥੀਆਂ ਦੀ ਗਿਣਤੀ ਕੀਤੀ ਅਤੇ ਹਲਵਾਈ ਨੂੰ ਬੋਲਿਆ, “ਲਾਲਾ, ਪੰਜ ਚਾਹ.....ਅੱਧਾ-ਅੱਧਾ ਸੇਰ ਦੁੱਧ ਦੀ। ਅੱਧਾ ਪਾਣੀ, ਅੱਧਾ ਦੁੱਧ.....ਉੱਪਰ ਮਲਾਈ ਜ਼ਰੂਰ ਪਾ ਦੇਣੀ।”

ਮਿਲਖਾ ਸਿੰਘ ਨੇ ਸ਼ੰਕਰ ਨੂੰ ਪਰੇ ਖੜਾ ਦੇਖ ਕੇ ਪੁੱਛਿਆ, “ਸ਼ੰਕਰਾ, ਤੂੰ ਕਿਧਰ ਗਵਾਹੀ ਦੇ ਰਿਹਾਂ?”

“ਕਿਸੇ ਪਾਸੇ ਵੀ ਨਹੀਂ।” ਸ਼ੰਕਰ ਨੇ ਡਰਦਿਆਂ-ਡਰਦਿਆਂ ਕਿਹਾ।

“ਲੰਡਾ ਬਲਦ ਕਸਾਈਆਂ ਜੋਗਾ।.....ਤੂੰ ਫਿਰ ਪੁਲਸ ਦਾ ਹੀ ਗਵਾਹ ਬਣੇਗਾ।” ਮਿਲਖਾ ਸਿੰਘ ਨੇ ਗੁੱਸੇ ਨਾਲ਼ ਕਿਹਾ।

ਇਹ ਸੁਣ ਕੇ ਸ਼ੰਕਰ ਦਾ ਰੰਗ ਇਕ ਦਮ ਪੀਲ਼ਾ ਹੋ ਗਿਆ। ਉਹ ਉਹਨਾਂ ਨੂੰ ਚਾਹ ਪੀਂਦੇ ਛੱਡ ਕੇ ਬੇਇਜ਼ਤ ਅਤੇ ਝੂਠਾ ਜਿਹਾ ਹੋਇਆ ਇਕ ਹੋਰ ਦੁਕਾਨ ਦੇ ਸਾਹਮਣੇ ਪਏ ਲਕੜੀ ਦੇ ਬੈਂਚ ’ਤੇ ਆ ਬੈਠਾ।

ਸ਼ੰਕਰ ਅਜੇ ਕੁੱਝ ਖਾਣ-ਪੀਣ ਬਾਰੇ ਸੋਚ ਹੀ ਰਿਹਾ ਸੀ ਕਿ ਉਸ ਦੁਕਾਨ ’ਤੇ ਸਰਦਾਰਾ ਸਿੰਘ ਅਤੇ ਉਸ ਦੇ ਸਾਥੀ ਆ ਗਏ। ਸ਼ੰਕਰ ਕਾਹਲ਼ੀ ਨਾਲ਼ ਬੈਂਚ ਤੋਂ ਉਠਿਆ ਅਤੇ ਸਟੇਸ਼ਨ ਵੱਲ ਨੂੰ ਤੁਰ ਪਿਆ। ਉਸ ਨੇ ਸਟੇਸ਼ਨ ਦੇ ਬਾਹਰ ਇਕ ਰੇੜ੍ਹੀ ਵਾਲੇ ਤੋਂ ਭੁੰਨੇ ਹੋਏ ਛੋਲੇ ਲਏ ਅਤੇ ਉਹਨਾਂ ਨੂੰ ਚੱਬਦਾ, ਪਿੰਡ ਵੱਲ ਨੂੰ ਤੁਰ ਪਿਆ।

ਜਦ ਤ੍ਰਿਕਾਲਾਂ ਦੇ ਪ੍ਰਛਾਵੇਂ ਬਹੁਤ ਲੰਮੇ ਹੋ ਗਏ ਤਾਂ ਦਿਲਦਾਰ ਜ਼ੋਰ-ਜ਼ੋਰ ਨਾਲ਼ ਉਬਾਸੀਆਂ ਲੈਣ ਲੱਗਾ।

"ਕਿਉਂ ਹੁਣ ਤੋਂ ਹੀ ਸਰੀਰ ਟੁੱਟ ਰਿਹਾ ਹੈ?" ਮਿਲਖਾ ਸਿੰਘ ਨੇ ਉਹਦੀ ਵੱਲ ਸਵਾਲੀਆ ਨਜ਼ਰਾਂ ਨਾਲ਼ ਦੇਖਦਿਆਂ ਪੁੱਛਿਆ। ਫਿਰ ਉਹਦੇ ਮੋਢੇ 'ਤੇ ਹੱਥ ਰੱਖਦਾ ਬੋਲਿਆ, "ਨੱਥਾ ਸਿੰਘ ਨੇ ਰੋਟੀ ਅਤੇ ਚਾਹ-ਪਾਣੀ ਲਈ ਤੀਹ ਰੁਪਏ ਦਿੱਤੇ ਸਨ ਉਹ ਮੁੱਕ ਗਏ ਹਨ। ਮੂੰਹ ਕੌੜਾ ਕਰਨਾ ਹੈ ਤਾਂ ਦੌੜ ਕੇ ਜਾ ਤੇ ਉਹਦੇ ਕੋਲੋਂ ਕੁੱਝ ਰੁਪਏ ਹੋਰ ਫੜ ਲਿਆ। ਪੰਜ ਹੈਗੇ.....ਅੱਵਲ ਤਾਂ ਚਾਰ ਬੋਤਲਾਂ ਚਾਹੀਦੀਆਂ, ਪਰ ਤਿੰਨ ਤਾਂ ਬਹੁਤ ਜ਼ਰੂਰੀ ਹਨ।"

"ਤਾਇਆ, ਜੇ ਉਹਨੇ ਨਾ ਦਿੱਤੇ?" ਦਿਲਦਾਰ ਨੇ ਸ਼ੱਕ ਜ਼ਾਹਰ ਕੀਤਾ।

"ਦੇਵੇਗਾ ਕਿਉਂ ਨਹੀਂ? ਫੌਜਦਾਰੀ ਦੇ ਮੁਕੱਦਮੇ ਲਈ ਗਵਾਹ ਦੀ ਹੈਸੀਅਤ ਜੁਆਈ ਜਿੰਨੀ ਹੁੰਦੀ ਹੈ। ਜਾਹ ਤਾਂ ਸਹੀ, ਮੇਰੇ ਵਲੋਂ ਮੰਗ ਲਵੀਂ।" ਮਿਲਖਾ ਸਿੰਘ ਨੇ ਜ਼ੋਰ ਦਿੰਦਿਆ ਕਿਹਾ।

"ਚਾਚਾ, ਇਸ ਵਕਤ ਕਿੱਥੇ ਮਿਲੂਗਾ?"

"ਹਸਪਤਾਲ ਹੋਣਾ ਹੈ। ਛੇਤੀ ਜਾ।" ਮਿਲਖਾ ਸਿੰਘ ਨੇ ਢਲਦੇ ਸੂਰਜ ਵੱਲ ਦੇਖਦਿਆਂ ਕਿਹਾ।

ਥੋੜ੍ਹੀ ਦੇਰ ਬਾਅਦ ਹੀ ਦਿਲਦਾਰ ਮੁੜ ਕੇ ਆ ਗਿਆ। ਜਾਣ ਲੱਗਿਆ ਜਿੰਨੀ ਉਹਦੀ ਚਾਲ ਸੁਸਤ ਸੀ, ਹੁਣ ਉਨੀ ਹੀ ਤੇਜ਼ ਸੀ। ਉਨ੍ਹਾਂ ਦੇ ਨੇੜੇ ਆ ਕੇ ਉਸ ਦੀਆਂ ਵਾਛਾਂ ਖਿੜ੍ਹ ਗਈਆਂ। ਮਿਲਖਾ ਸਿੰਘ ਨੇ ਉਹਦੀ ਵੱਲ ਦੇਖਦਿਆਂ ਪੁੱਛਿਆ, "ਕਿਉਂ?"

"ਠੀਕ ਹੈ। ਚਾਚੇ ਨੇ ਤੀਹ ਰੁਪਏ ਦਿੱਤੇ ਹਨ। ਕਹਿੰਦਾ ਸੀ, ਥੋੜ੍ਹੇ ਹੋਏ ਹੋਰ ਮੰਗ ਲਵੀਂ।" ਦਿਲਦਾਰ ਨੇ ਖੁਸ਼ ਹੁੰਦਿਆਂ ਕਿਹਾ। "ਨੱਥਾ ਸਿੰਘ ਪੁਰਾਣਾ ਮੁਕੱਦਮੇਬਾਜ਼ ਹੈ। ਉਹ ਗਵਾਹ ਦੀ ਅਹਿਮੀਅਤ ਨੂੰ ਸਮਝਦਾ ਹੈ। ਫ਼ੌਜਦਾਰੀ ਕੇਸ ਵਿਚ ਗਵਾਹ ਤਾਂ ਮੁਲਜ਼ਮ ਦਾ ਸੁਹਾਗ ਹੁੰਦਾ ਹੈ। ਠੀਕ ਬੋਲ ਗਿਆ ਤਾਂ ਮੁਲਜ਼ਮ ਬਾਇਜ਼ਤ ਬਰੀ। ਗਲਤ ਬੋਲ ਗਿਆ ਤਾਂ ਫਾਂਸੀ ਦਾ ਫੰਦਾ ਤਿਆਰ ਸਮਝੋ।" ਮਿਲਖਾ ਸਿੰਘ ਨੇ ਚਹਿਕਦਿਆਂ ਕਿਹਾ।

ਉਹ ਸਾਰੇ ਮਿਆਨੀ ਨੂੰ ਜਾਣ ਵਾਲੀ ਸੜਕ 'ਤੇ'ਠੇਕਾ ਸ਼ਰਾਬ ਦੇਸੀ' ਵੱਲ ਨੂੰ ਚਲੇ ਗਏ।

"ਲਿਆ, ਪੈਸੇ ਮੈਨੂੰ ਦੇ।" ਮਿਲਖਾ ਸਿੰਘ ਨੇ ਦਿਲਦਾਰ ਵੱਲ ਹੱਥ ਵਧਾਉਂਦਿਆਂ ਕਿਹਾ।

"ਤਾਇਆ, ਮੈਂ ਲੈ ਆਉਂਦਾ ਹਾਂ।" ਦਿਲਦਾਰ ਨੇ ਕੰਨੀ ਕਤਰਾਉਂਦਿਆਂ ਕਿਹਾ।

"ਉਏ, ਤੂੰ ਦੇ ਵੀ। ਕੱਲ ਦਾ ਛੋਕਰਾ.....ਸ਼ਰਾਬ ਕੀ ਖਰੀਦੇਂਗਾ!" ਮਿਲਖਾ ਸਿੰਘ ਨੇ ਦਿਲਦਾਰ ਤੋਂ ਰੁਪਏ ਲੈਂਦਿਆਂ ਕਿਹਾ।

"ਤੁਸੀਂ ਇਥੇ ਠਹਿਰੋ.....ਜ਼ਿਆਦਾ ਭੀੜ ਦੇਖ ਕੇ ਠੇਕੇਦਾਰ ਅਕਸਰ ਮਾੜੀ ਦਾਰੂ ਦੇ ਦਿੰਦੇ ਹਨ।"

ਮਿਲਖਾ ਸਿੰਘ ਨੇ ਤਿੰਨ ਬੋਤਲਾਂ ਲੈ ਲਈਆਂ ਅਤੇ ਆਪਣੇ ਸਾਥੀਆਂ ਕੋਲ਼ ਆ ਗਿਆ। ਦੋ ਬੋਤਲਾਂ ਦਿਲਦਾਰ ਨੂੰ ਫੜਾਉਂਦਾ ਬੋਲਿਆ, "ਲੈ ਤਹਿਮਤ ਦੀ ਡੱਬ ਵਿਚ ਰੱਖ ਲੈ।"

"ਤਾਇਆ, ਕਿੰਨੀਆਂ ਲਈਆਂ ਹਨ?"

"ਤਿੰਨ।"

"ਬਸ।.....ਚਾਰ ਤਾਂ ਲੈ ਲਉ.....।" ਦਿਲਦਾਰ ਨੇ ਸਖਤ ਲਹਿਜੇ ਵਿਚ ਕਿਹਾ।

"ਮਰਿਆ ਕਿਉਂ ਜਾ ਰਿਹਾ। ਇਹ ਪੀ ਲਵੋ, ਤਿੰਨ ਹੋਰ ਲੈ ਆਊਂਗਾ।"

ਉਹ ਇਕ ਢਾਬੇ ਵੱਲ ਨੂੰ ਜਾ ਰਹੇ ਸਨ ਜਦ ਰਾਹ ਵਿਚ ਉਹਨਾਂ ਨੂੰ ਸਰਦਾਰਾ ਸਿੰਘ ਅਤੇ ਉਸ ਦੇ ਸਾਥੀ ਠੇਕੇ ਵੱਲ ਨੂੰ ਆਉਂਦੇ ਮਿਲੇ। ਉਹ ਬੁੱਲਾਂ ਵਿਚ ਮੁਸਕਰਾਉਂਦੇ ਇਕ-ਦੂਸਰੇ ਵੱਲ ਦੇਖਦੇ ਲੰਘ ਗਏ।

ਉਹ ਢਾਬੇ ਦੇ ਪਿੱਛੇ ਇਕ ਸਿਲ੍ਹੀ ਕੋਠੜੀ ਵਿਚ ਲਕੜੀ ਦੇ ਬੈਂਚ 'ਤੇ ਜਾ ਬੈਠੇ। ਢਾਬੇ ਦਾ ਮੁੰਡੂ ਅਲੂਮੀਨਮ ਦੇ ਗਲਾਸ ਵਿਚ ਪਾਣੀ ਅਤੇ ਕੱਟਿਆ ਹੋਇਆ ਪਿਆਜ ਰੱਖ ਗਿਆ।

"ਤਾਇਆ, ਮੈਂ ਪਾਉਂਦਾ ਹਾਂ ਗਲਾਸਾਂ ਵਿਚ।" ਦਿਲਦਾਰ ਨੇ ਤਹਿਮਤ ਦੇ ਡੱਬ ਵਿਚੋਂ ਬੋਤਲ ਕੱਢਦਿਆਂ ਕਿਹਾ।

ਉਸ ਨੇ ਪੰਜਾਂ ਗਲਾਸਾਂ ਵਿਚ ਇਕ ਬੋਤਲ ਖਾਲੀ ਕਰ ਦਿੱਤੀ। ਅਤੇ ਥੋੜ੍ਹਾ-ਥੋੜ੍ਹਾ ਪਾਣੀ ਪਾ ਕੇ ਆਪਣਾ ਗਲਾਸ ਉੱਪਰ ਚੁੱਕਦਾ ਬੋਲਿਆ, ਅੱਛਾ ਜੀ, ਸੱਤ-ਸ੍ਰੀ-ਅਕਾਲ!"

"ਰੱਬ ਰੋਜ਼ ਅਤੇ ਬਹੁਤੀ ਦੇਵੇ।" ਮਿਲਖਾ ਸਿੰਘ ਨੇ ਕਿਹਾ ਅਤੇ ਸਾਰਿਆਂ ਨੇ ਇਕੋ ਸਾਹੇ ਆਪਣੇ-ਆਪਣੇ ਗਲਾਸ ਖਾਲੀ ਕਰ ਦਿੱਤੇ ਅਤੇ ਇਕ ਦੋ ਵਾਰ ਖੰਘ ਕੇ, ਕੜਵਾਹਟ ਦੂਰ ਕਰਕੇ, ਪਿਆਜ ਦੇ ਟੁੱਕੜੇ ਚੱਬਣ ਲੱਗੇ।

"ਤਾਇਆ, ਚੰਗੀ ਆ।" ਮਿਲਖਾ ਸਿੰਘ ਨੇ ਅਵਾਜ਼ ਲਟਕਾਉਂਦਿਆਂ ਕਿਹਾ, "ਸੰਗਤਰਾ ਮਸਾਲੇਦਾਰ ਪਹਿਲਾਂ ਦੋ ਰੁਪਏ ਦੀ ਆਉਂਦੀ ਸੀ। ਫਿਰ ਢਾਈ ਰੁਪਏ ਦੀ ਕਰ ਦਿੱਤੀ। ਬਿਲਕੁਲ ਨਖਾਲਸ ਸ਼ਰਾਬ ਹੁੰਦੀ ਸੀ। ਇਕ ਪਊਆ ਪੀ ਕੇ ਇੰਨਾ ਨਸ਼ਾ ਹੋ ਜਾਂਦਾ ਸੀ ਕਿ ਆਦਮੀ ਟਕੂਏ ਦੇ ਇਕ ਟੱਕ ਨਾਲ਼ ਧੱੜ ਤੋਂ ਗਰਦਣ ਲਾਹ ਦੇਵੇ।" ਮਿਲਖਾ ਸਿੰਘ ਨੇ ਦੋਨਾਂ ਹੱਥਾਂ ਨਾਲ਼ ਧੱੜ ਤੋਂ ਗਰਦਣ ਅਲੱਗ ਕਰਨ ਦੀ ਕ੍ਰਿਆ ਬਿਆਨ ਕਰਦਿਆਂ ਕਿਹਾ।

ਉਹ ਤੀਸਰੀ ਬੋਤਲ ਪੀ ਰਹੇ ਸਨ ਜਦ ਇਕ ਜੁਆਨ ਸਰਦਾਰ ਕੋਠੜੀ ਦੇ ਅੰਦਰ ਆਇਆ ਅਤੇ ਇਕ ਪਾਸੇ ਬੈਠ ਗਿਆ। ਉਹਦੇ ਮੂੰਹ 'ਤੇ ਹਲਕੀ-ਹਲਕੀ ਦਾੜ੍ਹੀ-ਮੁੱਛਾਂ ਆ ਰਹੀਆਂ ਸਨ। ਉਹ ਆਪਣੇ-ਆਪ ਵਿਚ ਮਸਤ ਬੈਠਾ ਸੀ। ਪਰ ਇਕ ਅਵਾਜ਼ ਸੁਣ ਕੇ ਉਹ ਉਹਨਾਂ ਵੱਲ ਧਿਆਨ ਨਾਲ਼ ਦੇਖਣ ਲੱਗਾ ਅਤੇ ਦਿਲਚਸਪੀ ਨਾਲ਼ ਗੱਲਾਂ ਸੁਣਨ ਲੱਗਾ। ਫਿਰ ਉਹ ਇਕਦਮ ਦਿਲਦਾਰ ਦੇ ਕੋਲ਼ ਆ ਗਿਆ ਅਤੇ ਹੱਥ ਜੋੜ ਕੇ ਬੋਲਿਆ, "ਮਾਮਾ ਜੀ ਸੱਤ-ਸ੍ਰੀ-ਅਕਾਲ!"

ਆਪਣੇ ਲਈ ਮਾਮਾ ਜੀ ਦਾ ਸੰਬੋਧਨ ਸੁਣ ਕੇ ਦਿਲਦਾਰ ਦੀਆਂ ਅੱਖਾਂ ਦੇ ਡੋਰੇ ਹੋਰ ਵੀ ਜ਼ਿਆਦਾ ਲਾਲ ਹੋ ਗਏ। ਉਸ ਨੇ ਬਹੁਤ ਹੀ ਰੁੱਖੀ ਅਵਾਜ਼ ਵਿਚ ਸੱਤ-ਸ੍ਰੀ-ਅਕਾਲ ਦਾ ਜਵਾਬ ਦਿੰਦਿਆਂ ਗੁੱਸੇ ਨਾਲ਼ ਪੁੱਛਿਆ, 'ਕੌਣ ਹੈ ਕਾਕਾ ਤੂੰ? ਮੈਂ ਪਛਾਣਿਆ ਨਹੀਂ।"

"ਮਾਮਾ ਜੀ, ਮੈਂ ਕੁਲਵੰਤ ਹਾਂ।"

'ਮਾਮਾ' ਦਾ ਸ਼ਬਦ ਦੁਆਰਾ ਸੁਣ ਕੇ ਦਿਲਦਾਰ ਦਾ ਗੁੱਸਾ ਹੋਰ ਵੀ ਜ਼ਿਆਦਾ ਵੱਧ ਗਿਆ ਅਤੇ ਉਸ ਨੇ ਤਲਖ਼ ਲਹਿਜੇ ਵਿਚ ਪੁੱਛਿਆ, "ਕੁਲਵੰਤ ਕੌਣ.... ਪਿੰਡ ਅਤੇ ਬਾਪ-ਦਾਦਾ ਦਾ ਕੋਈ ਨਾਂ ਤਾਂ ਹੋਵੇਗਾ?"

"ਮਾਮਾ ਜੀ....ਮੈਂ ਹਜੂਰੇ ਤੋਂ ਹਾਂ, ਸ੍ਰਦਾਰ ਕੁਲਤਾਰ ਸਿੰਘ ਦਾ ਲੜਕਾ।" ਕੁਲਵੰਤ ਨੇ ਸੰਗਦਿਆਂ ਕਿਹਾ। "ਹਜੂਰੇ ਤੋਂ ਕੁਲਤਾਰ ਸਿੰਘ ਦਾ ਲੜਕਾ!" ਦਿਲਦਾਰ ਨੇ ਸੋਚਦਿਆਂ ਦੁਹਰਾਇਆ। ਪਰ ਫ਼ੇਰ ਵੀ ਉਹ ਉਸ ਨੂੰ ਪਛਾਣ ਨਾ ਸਕਿਆ ਅਤੇ ਉਸ ਨੂੰ ਟਾਲਣ ਲਈ ਬੋਲਿਆ, "ਅੱਛਾ-ਅੱਛਾ, ਤੂੰ ਹਜੂਰੇ ਤੋਂ ਹੈ।"

"ਮਾਮਾ ਜੀ, ਹੋਰ ਘਰ ਸਾਰੇ ਠੀਕ-ਠਾਕ ਹਨ?" ਕੁਲਵੰਤ ਨੇ ਪੁੱਛਿਆ।

ਦਿਲਦਾਰ ਇਕ ਵਾਰ ਫਿਰ ਚੌਂਕ ਗਿਆ ਅਤੇ ਗੁੱਸੇ ਨਾਲ਼ ਕੁਲਵੰਤ ਨੂੰ ਦੇਖਦਾ ਹੋਇਆ ਬੋਲਿਆ, "ਘਰ ਤਾਂ ਸਾਰੇ ਠੀਕ ਹਨ, ਪਰ ਤੂੰ ਹੈ ਕੌਣ ਜੋ ਮੈਨੂੰ ਜਬਰਦਸਤੀ ਮਾਮਾ ਬਣਾ ਰਿਹਾ ਹੈਂ। ਮੈਂ ਤੈਨੂੰ ਪਛਾਣਿਆ ਨਹੀਂ।"

"ਮਾਮਾ ਜੀ , ਮੈਂ ਕੰਤਾ ਹਾਂ। ਮੇਰੇ ਨਾਨਕੇ ਬੇਰਛੇ ਪਿੰਡ ਹਨ।" ਕੁਲਵੰਤ ਨੇ ਦੱਸਿਆ।

ਦਿਲਦਾਰ ਦੀਆਂ ਅੱਖਾਂ ਦੇ ਸਾਹਮਣੇ ਇਕ ਛੋਟਾ ਜਿਹਾ ਬੱਚਾ ਘੁੰਮ ਗਿਆ ਜਿਸ ਨੂੰ ਉਹ ਆਪਣੇ ਮੋਢਿਆਂ 'ਤੇ ਚੁੱਕ ਕੇ ਆਪਣੇ ਨਾਨਕਿਆਂ ਦੀਆਂ ਗਲ਼ੀਆਂ ਵਿਚ ਘੁੰਮਿਆ ਕਰਦਾ ਸੀ। ਉਹ ਚਹਿਕਦਾ ਹੋਇਆ ਬੋਲਿਆ, "ਉਏ, ਤੂੰ ਨੰਜੋ ਦਾ ਪੁੱਤ ਹੈਂ?"

"ਹਾਂ, ਮਾਮਾ ਜੀ।"

"ਤਾਂ ਇਦਾਂ ਕਹਿ। ਤੂੰ ਮੈਨੂੰ ਕੁਲਵੰਤ ਦੱਸੀ ਜਾ ਰਿਹਾਂ। ਸਿੱਧਾ ਕਹਿ, ਕਿ ਮੈਂ ਨੰਜੋ ਦਾ ਪੁੱਤ ਕੰਤਾ ਹਾਂ।" ਕਹਿ ਕੇ ਦਿਲਦਾਰ ਨੇ ਉਸ ਨੂੰ ਆਪਣੀ ਜੱਫ਼ੀ ਵਿਚ ਲੈ ਲਿਆ ਅਤੇ ਫਿਰ ਉਸ ਨੂੰ ਆਪਣੇ ਕੋਲ਼ ਬਿਠਾਉਂਦਾ, ਮਿਲਖਾ ਸਿੰਘ ਨੂੰ ਬੋਲਿਆ, "ਤਾਇਆ, ਆਪਣਾ ਕਾਕਾ ਬਹੁਤ ਦੇਰ ਬਾਅਦ ਮਿਲਿਆ ਹੈ। ਛੋਟਾ ਜਿਹਾ ਸੀ ਦੋ ਸਾਲ ਦਾ ਜਦ ਮੈਂ ਦੇਖਿਆ ਸੀ ਇਹਨੂੰ। ਹੁਣ ਸੁਹਾਗੇ ਜਿੰਨਾ ਵੱਡਾ ਹੋ ਗਿਆ ਹੈ।" ਉਸ ਨੇ ਕੁਲਵੰਤ ਵੱਲ ਖੁਸ਼ੀ ਨਾਲ਼ ਦੇਖਦਿਆਂ ਮਿਲਖਾ ਸਿੰਘ ਨੂੰ ਕਿਹਾ, "ਤਾਇਆ, ਮੁੰਡੇ ਲਈ ਬੋਤਲ ਮੰਗਵਾ।"

"ਮਾਮਾ ਜੀ, ਮੈਨੂੰ ਨਹੀਂ ਚਾਹੀਦੀ। ਮੈਂ ਤਾਂ ਤੁਹਾਡੀ ਅਵਾਜ਼ ਪਛਾਣ ਲਈ ਸੀ, ਇਸ ਲਈ ਬੁਲਾ ਲਿਆ।"

"ਉਏ, ਥੋੜ੍ਹੀ ਜਿਹੀ ਤਾਂ ਪੀ। ਮੈਂ ਤਾਂ ਤੈਨੂੰ ਉਹਨੀ ਦਿਨੀ ਵੀ ਦੋ ਘੁੱਟ ਪਿਲਾ ਦਿੰਦਾ ਹੁੰਦਾ ਸੀ ਜਦ ਤੂੰ ਅਜੇ ਦੁੱਧ ਪੀਂਦਾ ਸੀ। " ਦਿਲਦਾਰ ਨੇ ਆਪਣਾ ਗਲਾਸ ਕੁਲਵੰਤ ਦੇ ਬੁੱਲਾਂ ਨੂੰ ਲਾ ਦਿੱਤਾ।

"ਮਾਮਾ ਜੀ, ਮੈਂ ਨਹੀਂ ਪੀਂਦਾ।" ਕੁਲਵੰਤ ਨੇ ਇਨਕਾਰ ਕਰਦਿਆਂ ਕਿਹਾ। "ਉਏ, ਤੂੰ ਛੋਟਾ ਸੀ ਤਾਂ ਮੈਂ ਤੇਰਾ ਪਿਸ਼ਾਬ ਵੀ ਪੀਤਾ ਹੈ। ਤੂੰ ਮੇਰੀ ਜੂਠੀ ਸ਼ਰਾਬ ਵੀ ਨਹੀਂ ਪੀ ਸਕਦਾ! ਲੈ ਪੀ।" ਦਿਲਦਾਰ ਜ਼ਿਦ ਕਰਨ ਲੱਗਾ।

"ਨਹੀਂ ਮਾਮਾ ਜੀ, ਮੈਂ ਕਦੀ ਪੀਤੀ ਨਹੀਂ।" ਕੁਲਵੰਤ ਸਿੰਘ ਨੇ ਫਿਰ ਨਾਂਹ ਕਰ ਦਿੱਤੀ।

"ਉਏ, ਰਹਿਣ ਵੀ ਦੇ। ਤੇਰਾ ਬਾਪੂ ਤਾਂ ਸੁਣਿਆ ਹੈ, ਡੀਕ ਲਾ ਕੇ ਪੀਂਦਾ ਹੈ। .....ਅੱਛਾ, ਜੇ ਪਹਿਲਾਂ ਕਦੀ ਨਹੀਂ ਪੀਤੀ ਤਾਂ ਅੱਜ ਪੀ ਲੈ।" ਦਿਲਦਾਰ ਨੇ ਕਿਹਾ। ਫਿਰ ਮਿਲਖਾ ਸਿੰਘ ਨੂੰ ਕਹਿਣ ਲੱਗਾ, "ਤਾਇਆ, ਹੋਰ ਬੋਤਲ ਮੰਗਵਾ। ਮੈਂ ਕੰਤੇ ਨੂੰ ਪਿਲਾ ਕੇ ਬੂਟਾ ਲਾਉਣਾ ਚਾਹੁੰਦਾ ਹਾਂ।"

"ਨਹੀਂ, ਮਾਮਾ ਜੀ।" ਕੁਲਵੰਤ ਨੇ ਦਿਲਦਾਰ ਦੇ ਦੋਨੋ ਹੱਥ ਫੜ ਲਏ ਅਤੇ ਉਠਦਾ ਹੋਇਆ ਬੋਲਿਆ, "ਹੁਣ ਮੈਂ ਚੱਲਿਆਂ।"

"ਉਏ, ਤੂੰ ਬੈਠ ਤਾਂ ਸਹੀ। ਤੈਨੂੰ ਤਾਂ ਅਜੇ ਮੈਂ ਦਿਲ ਭਰ ਕੇ ਦੇਖਿਆ ਵੀ ਨਹੀਂ।" ਦਿਲਦਾਰ ਨੇ ਉਸ ਦਾ ਹੱਥ ਫ਼ੜ੍ਹਦਿਆਂ ਕਿਹਾ। "ਮਾਮਾ ਜੀ, ਮੈਂ ਕਿਸੇ ਦਿਨ ਪਿੰਡ ਆਉਂਗਾ। ਹੁਣ ਮੈਂ ਜਾਣਾ ਹੈ। ਮੇਰਾ ਦੋਸਤ ਮੈਨੂੰ ਉਡੀਕਦਾ ਹੈ।" ਕੁਲਵੰਤ ਨੇ ਢਾਬੇ ਦੇ ਬਾਹਰ ਇਕ ਸਾਈਕਲ ਵਾਲੇ ਵੱਲ ਇਸ਼ਾਰਾ ਕਰਦਿਆਂ ਕਿਹਾ।

"ਉਹਨੂੰ ਵੀ ਸੱਦ ਲੈ।"

"ਨਹੀਂ ਮਾਮਾ ਜੀ। ਫਿਰ ਆਉਂਗਾ।" ਕੁਲਵੰਤ ਨੇ ਉਠਦਿਆਂ ਕਿਹਾ।

"ਕੰਤਿਆ, ਤੂੰ ਇੰਨੀ ਦੇਰ ਬਾਅਦ ਮਿਲਿਆ ਹੈ ਪਰ ਸੇਵਾ ਕੋਈ ਨਹੀਂ ਕਰਾਈ।" ਦਿਲਦਾਰ ਉਠ ਕੇ ਉਸ ਨੂੰ ਜ਼ੋਰ ਨਾਲ਼ ਆਪਣੀ ਵੱਖੀ ਨਾਲ਼ ਲਾਉਂਦਾ ਹੋਇਆ ਬੋਲਿਆ, "ਕੰਤੇ, ਤੈਨੂੰ ਮਿਲ ਕੇ ਬਹੁਤ ਖੁਸ਼ੀ ਹੋਈ ਹੈ.....ਇੰਨੀ ਖੁਸ਼ੀ ਹੋਈ ਹੈ ਕਿ ਜੀਅ ਕਰਦਾ ਹੈ ਕਿ ਹੁਣੇ ਖ਼ੂਨ ਕਰ ਦਿਆਂ।" ਦਿਲਦਾਰ ਨੇ ਹੱਦੋਂ ਬਾਹਰ ਹੁੰਦਿਆਂ ਕਿਹਾ ਅਤੇ ਪਾਣੀ ਦੀ ਗੜਵੀ ਥੱਲੇ ਸਿੱਟ ਦਿੱਤੀ।

ਕੁਲਵੰਤ ਦੇ ਜਾਣ ਮਗਰੋਂ ਦਿਲਦਾਰ ਫਿਰ ਆਪਣੀ ਜਗ੍ਹਾ 'ਤੇ ਬੈਠ ਗਿਆ। ਉਨ੍ਹਾਂ ਨੇ ਚੌਥੀ ਬੋਤਲ ਮੰਗਾਈ ਅਤੇ ਛੇਤੀ-ਛੇਤੀ ਖਾਲੀ ਕਰ ਦਿੱਤੀ ਅਤੇ ਲੜਖੜ੍ਹਾਂਦੇ ਢਾਬੇ ਦੇ ਬਾਹਰ ਆ ਗਏ। ਦਿਲਦਾਰ ਚੌਂਕ ਵਿਚ ਆ ਕੇ ਮਿਆਨੀ ਨੂੰ ਜਾਣ ਵਾਲੀ ਸੜਕ ਵੱਲ ਜਾਣ ਲੱਗਾ ਤਾਂ ਮਿਲਖਾ ਸਿੰਘ ਨੇ ਉਸ ਨੂੰ ਮੋਢੇ ਤੋਂ ਫੜਦਿਆਂ ਪੁੱਛਿਆ, "ਕਿੱਥੇ ਜਾ ਰਿਹਾ? ਆਪਣੇ ਪਿੰਡ ਦਾ ਇਹ ਰਾਹ ਨਹੀਂ ਹੈ।"

"ਤਾਇਆ, ਇਕ ਬੋਤਲ ਲੈਣੀ ਹੈ..... ਰਾਹ ਲਈ.....ਜੇ ਤਿਹਾਅ ਲੱਗੀ ਤਾਂ ਕੀ ਪੀਵਾਂਗੇ?" ਦਿਲਦਾਰ ਨੇ ਝੂਮਦਿਆਂ ਕਿਹਾ।

"ਬਸ ਕਰ, ਤੂੰ ਇਕੱਲਾ ਡੇਢ ਬੋਤਲ ਪੀ ਗਿਆ ਹੈ।" ਮਿਲਖਾ ਸਿੰਘ ਉਸ ਨੂੰ ਆਪਣੀ ਵੱਲ ਘੜੀਸਣ ਦੀ ਕੋਸ਼ਿਸ਼ ਕਰਦਿਆਂ ਕਿਹਾ।

"ਨਹੀਂ ਤਾਇਆ। ਮੈਂ ਅਜੇ ਹੋਰ ਪੀਊਂਗਾ। ਮੇਰਾ ਕੰਤਾ, ਅੱਜ ਮੈਨੂੰ ਕਈ ਸਾਲਾਂ ਦੇ ਬਾਅਦ ਮਿਲਿਆ ਹੈ.... ਮੈਨੂੰ ਖੁਸ਼ੀ ਕਰਨ ਦੇ।" ਦਿਲਦਾਰ ਨੇ ਲੜਖੜ੍ਹਾਂਦਿਆ ਕਿਹਾ।

ਜਦ ਦਿਲਦਾਰ ਨੇ ਜ਼ਿਦ ਫੜ ਲਈ ਤਾਂ ਮਿਲਖਾ ਸਿੰਘ ਇਕ ਬੋਤਲ ਹੋਰ ਲੈ ਆਇਆ। ਦਿਲਦਾਰ ਨੇ ਬੋਤਲ ਦੇਖ ਕੇ ਗੁੱਸੇ ਨਾਲ਼ ਕਿਹਾ, "ਤਾਇਆ, ਮੇਰੇ ਨਾਲ਼ ਧੋਖਾ? ਅਧੀਏ ਨੂੰ ਬੋਤਲ ਕਹਿ ਰਿਹਾ ਹੈਂ....ਮੈਂ ਖੂਨ ਕਰ ਦੇਊਂਗਾ।....ਮੈਨੂੰ ਕਿਰਪਾਨ ਦੇ...." ਦਿਲਦਾਰ ਨੇ ਥਥਲਾਉਂਦੀ ਅਵਾਜ਼ ਵਿਚ ਕਿਹਾ।

ਮਿਲਖਾ ਸਿੰਘ ਨੇ ਉਸ ਨੂੰ ਸੰਭਾਲ ਲਿਆ ਅਤੇ ਸਮਝਾਉਂਦਾ ਹੋਇਆ ਬੋਲਿਆ, "ਇਹ ਅਧੀਆ ਨਹੀਂ, ਪੂਰੀ ਬੋਤਲ ਹੈ। ਤੈਨੂੰ ਭੁਲੇਖਾ ਲੱਗਾ ਹੈ। ਯਕੀਨ ਨਹੀਂ ਤਾਂ ਮਿਣ ਕੇ ਦੇਖ ਲੈ।"

"ਅੱਛਾ ਤਾਇਆ, ਜੇ ਤੂੰ ਕਹਿੰਦਾ ਹੈ ਤਾਂ ਮੰਨ ਲੈਂਦਾ ਹੈ। ਮੈਨੂੰ ਤਾਂ ਅਧੀਆ ਹੀ ਲਗਦਾ ਹੈ।" ਦਿਲਦਾਰ ਨੇ ਕਿਹਾ ਅਤੇ ਲੜਖੜਾਂਦਾ ਅੱਗੇ ਲੰਘ ਗਿਆ।

ਉਹ ਇਕ ਦੂਜੇ ਨਾਲ਼ ਖਹਿੰਦੇ ਹੋਏ ਸਟੇਸ਼ਨ ਤੋਂ ਨਿਕਲ ਕੇ ਪਿੰਡ ਨੂੰ ਜਾਣ ਵਾਲੀ ਸੜਕ 'ਤੇ ਆ ਗਏ। ਉਥੇ ਭੀੜ ਬਹੁਤ ਥੋੜੀ ਸੀ। ਜਦ ਕੋਈ ਬਸ ਜਾਂ ਟਰੱਕ ਆਉਂਦਾ ਅਤੇ ਉਸ ਦੀ ਤੇਜ਼ ਰੌਸ਼ਨੀ ਉਹਨਾਂ ਦੀਆਂ ਅੱਖਾਂ 'ਤੇ ਪੈਂਦੀ ਤਾਂ ਉਹ ਚੀਕਾਂ ਮਾਰਦੇ ਗਾਲ਼ਾਂ ਕੱਢਣ ਲੱਗ ਪੈਂਦੇ। ਉਹ ਅੱਧਾ ਕੁ ਰਾਹ ਗਏ ਹੋਣਗੇ ਕਿ ਉਹਨਾਂ ਨੂੰ ਆਪਣੇ ਪਿੱਛੇ ਚਾਂਗਰਾਂ ਦੀਆਂ ਅਵਾਜ਼ਾਂ ਸੁਣੀਆਂ। ਮਿਲਖਾ ਸਿੰਘ ਅਵਾਜ਼ਾਂ ਨੂੰ ਧਿਆਨ ਨਾਲ਼ ਸੁਣਦਾ ਹੋਇਆ ਬੋਲਿਆ, "ਸਰਦਾਰਾ ਸਿੰਘ ਅਤੇ ਉਸ ਦੇ ਸਾਥੀਆਂ ਦੀਆਂ ਅਵਾਜ਼ਾਂ ਹਨ।"

"ਅੱਛਾ?" ਦਿਲਦਾਰ ਨੇ ਕਿਹਾ ਅਤੇ ਉਹਨਾਂ ਵੱਲ ਮੂੰਹ ਕਰਕੇ ਜ਼ੋਰ-ਜ਼ੋਰ ਬੱਕਰੇ ਬੁਲਾਉਣ ਅਤੇ ਚੀਕਾਂ ਮਾਰਨ ਲੱਗਾ। ਹੋਰ ਬੰਦੇ ਵੀ, ਉਸ ਨਾਲ਼ ਮਿਲ ਕੇ ਬੱਕਰੇ ਬੁਲਾਉਂਦੇ ਹੋਏ ਉੱਚੀ ਅਵਾਜ਼ ਵਿਚ ਕਹਿਣ ਲੱਗੇ, "ਅੱਗੇ ਆਉ....ਤੁਹਾਡੀ ਮਾਂ ਨੂੰ....।"

ਅੱਗਿਉ, ਜਵਾਬ ਵਿਚ ਹੋਰ ਵੀ ਉੱਚੀ ਅਵਾਜ਼ ਆਈ, "ਖੜ੍ਹੇ ਹੋਵੋ, ਤੁਹਾਡੀ ਭੈਣ ਨੂੰ....।" ਦੋਨੋ ਧੜੇ ਆਪਣੇ ਵਿਚਾਲੇ ਫਾਸਲਾ ਰੱਖੀ, ਇਕ ਦੂਜੇ ਨੂੰ ਲਲਕਾਰਦੇ ਅਤੇ ਗਾਲ਼ਾਂ ਕੱਢਦੇ ਪਿੰਡ ਵੱਲ ਨੂੰ ਤੁਰੇ ਜਾ ਰਹੇ ਸਨ। ਪਿੰਡ ਦੇ ਨੇੜੇ ਪਹੁੰਚ ਕੇ ਉਹ ਇਕ ਦੂਜੇ ਨੂੰ ਬਹੁਤ ਉੱਚੀ-ਉੱਚੀ ਗਾਲ਼ਾਂ ਕੱਢਣ ਲੱਗੇ। ਉਹਨਾਂ ਦੀਆਂ ਗਾਲ਼ਾਂ ਸੁਣ ਕੇ ਬਹੁਤ ਸਾਰੇ ਲੋਕਾਂ ਦੀ ਅੱਖ ਖੁੱਲ ਗਈ। ਨਿਆਣੇ ਕੱਚੀ ਨੀਂਦੇ ਜਾਗ ਜਾਣ ਕਰਕੇ ਰੋਣ ਲੱਗ ਪਏ। ਔਰਤਾਂ ਘਬਰਾ ਕੇ ਉਠ ਪਈਆਂ।

ਲੋਕ ਕੋਠਿਆਂ 'ਤੇ ਖੜ੍ਹੇ ਇਸ ਰੌਲੇ-ਰੱਪੇ ਨੂੰ ਸੁਣ ਰਹੇ ਸਨ। ਔਰਤਾਂ ਆਪਸ ਵਿਚ ਘੁਸਰ-ਮੁਸਰ ਕਰ ਰਹੀਆਂ ਸਨ। ਆਦਮੀ, ਚਾਂਗਰਾਂ ਮਾਰਨ ਵਾਲ਼ਿਆਂ ਨੂੰ ਬੁਰਾ-ਭਲਾ ਕਹਿ ਰਹੇ ਸਨ।

ਹੌਲੀ-ਹੌਲੀ ਚਾਂਗਰਾਂ ਬੰਦ ਹੋ ਗਈਆਂ, ਪਰ ਉਹਨਾਂ ਦੀ ਜਗ੍ਹਾ ਕੁੱਤਿਆਂ ਨੇ ਲੈ ਲਈ। ਚਾਰੇ ਪਾਸਿਆਂ ਤੋਂ ਕੁੱਤਿਆਂ ਦੇ ਭੌਂਕਣ ਦੀਆਂ ਅਵਾਜ਼ਾਂ ਆ ਰਹੀਆਂ ਸਨ। ਕਦੀ-ਕਦੀ ਮੁਰਗੇ ਦੀ ਬਾਂਗ ਵੀ ਸੁਣਾਈ ਦੇ ਦਿੰਦੀ ਸੀ।

ਨੀਂਦ ਉਖੜਨ ਕਰਕੇ ਲੋਕ ਸੁਚੇਤ ਹੋ ਗਏ ਸਨ। ਪਿੰਡ ਦਾ ਸਭ ਤੋਂ ਬੁੱਢਾ ਬਜ਼ੁਰਗ ਭਾਈਆ ਰਾਮ ਸਿੰਘ ਕਿਸੇ ਦਾ ਨਾਂ ਲਏ ਬਿਨਾਂ ਗਾਲ਼ਾਂ ਕੱਢ ਰਿਹਾ ਸੀ, "ਪਿੰਡ ਵਿਚ ਫੌਜਦਾਰੀ ਕੀ ਹੋਈ ਹੈ, ਸਾਰਾ ਪਿੰਡ ਬਦਮਾਸ਼ ਬਣ ਗਿਆ ਹੈ। ਕੱਲ ਦੇ ਛੋਕਰੇ ਵੀ ਕਿਰਪਾਨਾਂ ਫੜੀ ਧਮੱਚੜ ਪਾ ਰਹੇ ਹਨ।"

"ਕੌਣ ਸਨ ਇਹ?" ਇਕ ਆਦਮੀ ਨੇ ਉੱਚੀ ਅਵਾਜ਼ ਵਿਚ ਪੁੱਛਿਆ।

"ਮਿਲਖਾ ਸਿੰਘ ਅਤੇ ਸਰਦਾਰਾ ਸਿੰਘ ਦੀ ਪੱਤੀ ਦੇ ਆਦਮੀ ਸਨ। ਥਾਣੇ, ਬਿਆਨ ਦੇ ਕੇ ਆਏ ਸਨ।" ਕਿਸੇ ਨੇ ਜਵਾਬ ਦਿੱਤਾ।

"ਨਾਲ਼ ਬਾਜੀਗਰਾਂ ਅਤੇ ਅਧਰਮੀਆਂ ਦੇ ਛੋਕਰੇ ਵੀ ਸਨ।" ਇਕ ਪਾਸੇ ਤੋਂ ਅਵਾਜ਼ ਆਈ।

"ਇਹਦਾ ਮਤਲਬ ਹੈ ਕਿ ਟਿੱਡੀਆਂ ਦੇ ਵੀ ਪਰ ਨਿਕਲ ਆਏ ਹਨ।" ਭਾਈਆ ਰਾਮ ਸਿੰਘ ਨੇ ਗੁੱਸੇ ਨਾਲ਼ ਕਿਹਾ। ਫਿਰ ਉਸ ਨੇ ਚਿਤਾਵਨੀ ਦਿੰਦਿਆ ਕਿਹਾ, "ਅਗਰ ਇਹੀ ਹਾਲ ਰਿਹਾ ਤਾਂ ਇਕ ਦਿਨ ਜਾਂ ਤਾਂ ਸਾਰਾ ਪਿੰਡ ਹਵਾਲਾਤ ਵਿਚ ਬੰਦ ਹੋਵੇਗਾ ਜਾਂ ਫਿਰ ਇਥੇ ਪੁਲਸ ਦੀ ਚੌਂਕੀ ਹਮੇਸ਼ਾਂ ਲਈ ਬੈਠ ਜਾਵੇਗੀ। ਤੁਹਾਡੀਆਂ ਰੋਟੀਆਂ ਖਾਵੇਗੀ, ਅਤੇ ਤੁਹਾਡੇ ਹੀ ਚਿੱਤੜ੍ਹ ਭੰਨੇਗੀ।"

ਭਾਈਆ ਰਾਮ ਸਿੰਘ ਬੋਲਦਾ ਹੀ ਗਿਆ ਤਾਂ ਸੇਵਾ ਸਿੰਘ ਨੇ ਆਪਣੇ ਬਨੇਰੇ ਉੱਪਰੋਂ ਕਿਹਾ, "ਭਾਈਆ, ਬਸ ਕਰ..... ਤੂੰ ਆਪ ਸੋਚ..... ਇਕ ਗਭਰੂ ਮੁੰਡੇ, ਦੂਸਰਾ ਦਾਰੂ ਪੀਤਾ ਹੋਇਆ.....ਉਹ ਚਾਂਗਰਾਂ ਨਾ ਮਾਰਨਗੇ ਤਾਂ ਹੋਰ ਕੀ ਗੁਰਬਾਣੀ ਦਾ ਪਾਠ ਕਰਨਗੇ?"

ਭਾਈਆ ਰਾਮ ਸਿੰਘ ਨੂੰ ਸੇਵਾ ਸਿੰਘ ਦੀ ਗੱਲ ਸੱਪ ਵਾਂਗ ਡਸ ਗਈ। ਉਹ ਚੀਕਦਾ ਹੋਇਆ ਬੋਲਿਆ, "ਤਾਂ ਇਕ ਦੋ ਖੂਨ ਹਰ ਰੋਜ਼ ਕਰਿਆ ਕਰੋ।"

ਫਿਰ ਉਸ ਨੇ ਅਫ਼ਸੋਸ ਭਰੇ ਲਹਿਜੇ ਨਾਲ਼ ਕਿਹਾ, "ਸਵੇਰ ਦਾ ਵੇਲਾ ਹੈ। ਵਾਹਿਗੁਰੂ ਦਾ ਨਾਂ ਲਵੋ.....ਮਾਂ ਦੇ ਖਸਮ ਚਾਂਗਰਾਂ ਮਾਰ ਰਹੇ ਹਨ।"

“ਭਾਈਆ, ਸਮੇਂ ਸਮੇਂ ਦੀ ਗੱਲ ਹੈ। ਤੂੰ ਇਕ ਮਾਲਾ ਫੇਰ ਕੇ ਜਾਪ ਕਰਦਾ ਹੈਂ। ਤੇਰੀ ਉਮਰ ਵਿਚ ਪਹੁੰਚ ਕੇ ਸ਼ਾਇਦ ਉਹ ਦੋ ਮਾਲਾ, ਇਕੋ ਸਮੇਂ ਜਪਿਆ ਕਰਨਗੇ।” ਸੇਵਾ ਸਿੰਘ ਨੇ ਹੱਸਦਿਆਂ ਕਿਹਾ।

ਭਾਈਆ ਰਾਮ ਸਿੰਘ ਚੁੱਪ ਹੋ ਗਿਆ ਤਾਂ ਉੱਚੀਆਂ ਅਵਾਜ਼ਾਂ ਮੱਧਮ ਹੋ ਗਈਆਂ। ਲੋਕ ਅਕਾਸ਼ ਵਿਚ ਧਰੂਵ ਤਾਰੇ ਤੋਂ ਅੰਦਾਜਾ ਲਾ ਕੇ ਹਲ਼ ਜੋਤਨ ਦੀਆਂ ਤਿਆਰੀਆਂ ਕਰਨ ਲੱਗੇ। ਨਿਆਣਿਆਂ ਨੂੰ ਥਾਪੜ-ਥਾਪੜ ਕੇ ਸੁਲਾਉਣ ਮਗਰੋਂ ਤੀਵੀਆਂ ਦੁੱਧ ਰਿੜ੍ਹਕਣ ਲੱਗੀਆਂ ਅਤੇ ਅੱਧੀ ਰਾਤ ਤੋਂ ਨੀਂਦ ਉਖੜ ਜਾਣ ਕਰਕੇ ਪਿੰਡ ਵਾਲ਼ਿਆਂ ਦਾ ਦਿਨ ਸ਼ੁਰੂ ਹੋ ਗਿਆ।

## ਗਿਆਰਾਂ

ਜਦ ਪੂਰਬ ਵਿਚ ਸੁਰਖੀ ਫੈਲ ਗਈ ਤਾਂ ਬਚਿੰਤ ਸਿੰਘ ਨੇ ਵਾਹਿਗੁਰੂ ਦਾ ਨਾਂ ਲੈ ਕੇ ਬਲਦਾਂ ਦੇ ਗਲ਼ ਵਿਚ ਪੰਜਾਲੀ ਪਾ ਦਿੱਤੀ ਅਤੇ ਹੱਲ਼ ਬੰਨ ਕੇ ਖੇਤ ਨੂੰ ਜਾਣ ਲਈ ਤਿਆਰ ਹੋ ਗਿਆ। ਤਬੇਲੇ ਦੇ ਬੂਹੇ ’ਤੇ ਦਸਤਕ ਸੁਣ ਕੇ ਬਚਿੰਤ ਸਿੰਘ ਨੇ ਪੁੱਛਿਆ:

“ਕੌਣ ਹੈ ਬਈ?”

“ਸਰਦਾਰ ਜੀ.....ਮੈਂ ਹਾਂ।” ਛਿੱਬੂ ਨੇ ਹੌਲੀ ਜਿਹੀ ਜਵਾਬ ਦਿੱਤਾ।

“ਉਏ, ਮੈਂ, ਦਾ ਕੋਈ ਨਾਂ ਵੀ ਤਾਂ ਹੋਵੇਗਾ?” ਬਚਿੰਤ ਸਿੰਘ ਨੇ ਛਿੱਬੂ ਦਾ ਬੋਲ ਪਛਾਨਣ ਦੇ ਬਾਵਜੂਦ ਪੁਸ਼ਟੀ ਕਰਨ ਲਈ ਪੁੱਛਿਆ।

“ਸਰਦਾਰ ਜੀ, ਮੈਂ ਹਾਂ....ਛਿੱਬੂ।”

ਬਚਿੰਤ ਸਿੰਘ ਨੇ ਵਾਹਿਗੁਰੂ ਦਾ ਨਾਂ ਲਿਆ ਅਤੇ ਕਿਰਪਾਨ ਸੱਜੇ ਹੱਥ ਵਿਚ ਸੰਭਾਲ ਕੇ ਖੱਬੇ ਹੱਥ ਨਾਲ਼ ਬੂਹੇ ਦਾ ਇਕ ਪੱਟ ਖੋਲ੍ਹ ਦਿੱਤਾ। ਛਿੱਬੂ ਨੂੰ ਪਛਾਣ ਕੇ ਉਹ ਨਰਮ ਅਵਾਜ਼ ਵਿਚ ਬੋਲਿਆ, “ਆ ਬਈ ਛਿੱਬੂ।”

ਛਿੱਬੂ ਨੇ ਹਲ਼-ਪੰਜਾਲੀ ਤਿਆਰ ਦੇਖੀ ਤਾਂ ਇਕ ਕੋਨੇ ਵਿਚ ਪਈ ਕੱਸੀ ਅਤੇ ਆਪਣਾ ਭਾਂਡਾ ਚੁੱਕਦਾ ਬੋਲਿਆ, “ਸਰਦਾਰ ਜੀ, ਕੱਢਾਂ ਹਲ਼ ਬਾਹਰ?”

“ਹਾਂ, ਲੈ ਚੱਲ, “ਕਹਿ ਕੇ ਬਚਿੰਤ ਸਿੰਘ ਨੇ ਜਸਵੰਤ ਕੌਰ ਨੂੰ ਅਵਾਜ਼ ਮਾਰੀ। ਜਸਵੰਤ ਕੌਰ ਆ ਗਈ ਤਾਂ ਉਹ ਬੋਲਿਆ, “ਖਜੂਰਵਾਲਾ ਖੇਤ ਵਾਹੁਣ ਚੱਲੇ ਹਾਂ। ਰੋਟੀ ਉਥੇ ਹੀ ਲੈ ਆਈਂ। ਮੈਂ ਦੋਹਾਂ ਮੱਝਾਂ ਨੂੰ ਪੱਠੇ ਪਾ ਦਿੱਤੇ ਹਨ। ਦਰਵਾਜਾ ਅੰਦਰੋਂ ਬੰਦ ਕਰ ਲੈ....ਹੁਸ਼ਿਆਰੀ ਨਾਲ਼ ਰਹਿਣਾ। ਦੂਜੀ ਕਿਰਪਾਨ ਦਲਾਨ ਦੀ ਕਿੱਲੀ ਨਾਲ਼ ਟੰਗੀ ਹੋਈ ਹੈ।” ਕਹਿ ਕੇ ਬਚਿੰਤ ਸਿੰਘ ਬਾਹਰ ਨਿਕਲ ਗਿਆ।

ਜਦ ਉਹ ਖਜੂਰਵਾਲੇ ਖੇਤ ਪਹੁੰਚੇ ਤਾਂ ਪਹੁ ਫੱਟਣ ਵਾਲੀ ਸੀ। ਸਾਰੇ ਤਾਰੇ ਮੱਧਮ ਪੈ ਗਏ ਸਨ, ਸਿਰਫ਼ ਇਕ ਤਾਰਾ ਚਮਕ ਰਿਹਾ ਸੀ। ਮੱਸਿਆ ਤੋਂ ਦੋ ਦਿਨ ਪਹਿਲਾਂ ਦੇ ਚੰਦ ਦੀ ਫਿੱਕੀ ਜਿਹੀ ਫ਼ਾੜੀ ਅਸਮਾਨ ਦੇ ਇਕ ਕੋਨੇ ਵਿਚ ਦਿਸ ਰਹੀ ਸੀ।

ਬਚਿੰਤ ਸਿੰਘ ਨੇ ਪੰਜਾਲੀ ਵਿਚ ਹਲ਼ ਜੋੜਿਆ ਅਤੇ ਵਾਹਿਗੁਰੂ ਦਾ ਸਿਮਰਨ ਕਰਕੇ ਬਲਦਾਂ ਨੂੰ ਹੱਕ ਦਿੱਤਾ। ਛਿੱਬੂ ਹੱਥ ਵਿਚ ਕਿਰਪਾਨ ਲਈ ਉਹਦੇ ਨਾਲ਼-ਨਾਲ਼ ਤੁਰ ਰਿਹਾ ਸੀ। ਬਚਿੰਤ ਸਿੰਘ ਨੂੰ ਹਲ਼ ਚਲਾਉਣ ਦਾ ਬਹੁਤਾ ਅਭਿਆਸ ਨਹੀਂ ਸੀ। ਇਸ ਲਈ ਉਹ ਛੇਤੀ ਹੀ ਥੱਕ ਜਾਂਦਾ ਅਤੇ ਹਲ਼ ਛਿੱਬੂ ਦੇ ਹੱਥ ਦੇ ਕੇ ਆਪ ਉਸ ਦੇ ਨਾਲ਼ ਤੁਰਨ ਲੱਗ ਪੈਂਦਾ।

ਜਦ ਸੂਰਜ ਨਿਕਲ ਆਇਆ ਤਾਂ ਬਚਿੰਤ ਸਿੰਘ ਨੇ ਗਿਣ ਕੇ ਸਿਰਫ਼ ਦਸ ਸਿਆੜ ਕੱਢੇ ਸਨ। ਉਸ ਨੇ ਸਿਆੜਾਂ ਵੱਲ ਦੇਖਿਆ ਅਤੇ ਸੋਚਣ ਲੱਗਾ ਕਿ ਵੇਲੇ ਸਿਰ ਹਲ਼ ਜੋੜ ਲੈਂਦਾ ਤਾਂ ਹੁਣ ਤੱਕ ਅੱਧਾ ਖੇਤ ਵਾਹ ਹੋ ਜਾਣਾ ਸੀ। ਉਹ ਸੂਰਜ ਦੀ ਰੋਸ਼ਨੀ ਦੇਖ ਕੇ ਛਿੱਬੂ ਨੂੰ ਬੋਲਿਆ, “ਛਿੱਬੂ, ਜਾ, ਤੂੰ ਦੌੜ ਕੇ ਪੱਠੇ ਵੱਢ ਲੈ। ਮੈਂ ਹਲ਼ ਵਾਹੁੰਦਾ ਹਾਂ।”

“ਸਰਦਾਰ ਜੀ, ਅਜੇ ਤਾਂ ਸੂਰਜ ਨਿਕਲਿਆ ਹੀ ਹੈ। ਛਾਹ ਵੇਲਾ ਕਰਕੇ ਜਾਊਂਗਾ। ਛਿੱਬੂ ਨੇ ਅਣਮੰਨੇ ਜਿਹੇ ਮਨ ਨਾਲ਼ ਕਿਹਾ।

“ਨਹੀਂ, ਤੂੰ ਹੁਣੇ ਚਲਾ ਜਾ।” ਬਚਿੰਤ ਸਿੰਘ ਨੇ ਜ਼ੋਰ ਦੇ ਕੇ ਕਿਹਾ।

ਛਿੱਬੂ ਨਾ ਚਾਹੁੰਦਿਆਂ ਵੀ ਖੇਤ ਦੇ ਖੱਬੇ ਪਾਸੇ ਵੱਲ ਚਲੇ ਗਿਆ, ਜਿਥੇ ਉਸ ਦਾ ਸਾਫਾ, ਦਾਤੀ ਅਤੇ ਰੱਸੀ ਪਈ ਸੀ। ਜਦ ਇਹ ਚੀਜ਼ਾਂ ਚੁੱਕ ਕੇ ਉਹ ਜਾਣ ਲੱਗਾ ਤਾਂ ਬਚਿੰਤ ਸਿੰਘ ਨੇ ਹਲ਼ ਰੋਕਦਿਆਂ ਉੱਚੀ ਅਵਾਜ਼ ਵਿਚ ਕਿਹਾ, “ਪੱਠੇ ਲੈ ਕੇ ਸਿੱਧਾ ਇਥੇ ਆ ਜਾਈਂ, ਘਰ ਨੂੰ ਮੈਂ ਆਪੇ ਲੈ ਜਾਊਂਗਾ। ਛਾਹ ਵੇਲੇ ਦੇ ਬਾਅਦ ਮੈਂ ਘਰ ਜਾਣਾ ਹੀ ਹੈ।”

ਦਿਨ-ਚੜ੍ਹੇ ਜਸਵੰਤ ਕੌਰ ਛਾਹ ਵੇਲਾ ਲੈ ਕੇ ਆਈ। ਬਚਿੰਤ ਸਿੰਘ ਨੇ ਉਸ ਨੂੰ ਦੂਰੋਂ ਆਉਂਦੀ ਦੇਖ ਕੇ ਹਲ਼ ਰੋਕ ਦਿੱਤਾ। ਉਹ ਹਲ਼ ਨੂੰ ਪੰਜਾਲੀ ਨਾਲੋਂ ਖੋਲ੍ਹ ਕੇ ਜਸਵੰਤ ਕੌਰ ਵੱਲ ਦੇਖਣ ਲੱਗਾ ਜੋ ਸਿਰ ’ਤੇ ਲੱਸੀ ਦਾ ਘੜਾ ਤੇ ਉੱਪਰ ਪਾਣੀ ਦੀ ਭਰੀ ਗੜਵੀ ਅਤੇ ਉਸ ਉਤੇ ਰੋਟੀਆਂ ਦਾ ਛਾਬਾ ਰੱਖੀ

ਹੌਲੀ-ਹੌਲੀ ਤੁਰੀ ਆ ਰਹੀ ਸੀ। ਉਸ ਨੇ ਮੈਲੀ ਜਿਹੀ ਸਲਵਾਰ ਅਤੇ ਜੰਪਰ ਪਾਇਆ ਹੋਇਆ ਸੀ। ਬਚਿੰਤ ਸਿੰਘ ਉਸ ਨੂੰ ਧਿਆਨ ਨਾਲ਼ ਦੇਖਣ ਲੱਗਾ ਅਤੇ ਫਿਰ ਅਫ਼ਸੋਸ ਭਰੀ ਅਵਾਜ਼ ਵਿਚ ਬੋਲਿਆ, "ਜਸਵੰਤ ਕੌਰ ਤਾਂ ਕੁੱਝ ਦਿਨਾਂ ਵਿਚ ਹੀ ਸੜੀ ਹੋਈ ਮਿੱਟੀ ਵਰਗੀ ਹੋ ਗਈ ਹੈ। ਨਾ ਪਹਿਲਾਂ ਵਰਗਾ ਰੰਗ-ਰੂਪ ਰਿਹਾ ਨਾ ਹੀ ਚਾਲ-ਢਾਲ। ਪਹਿਲਾਂ ਛਾਹ ਵੇਲਾ ਲੈ ਕੇ ਆਉਂਦੀ ਸੀ ਤਾਂ ਮੂੰਹ-ਜ਼ੋਰ ਵਛੇਰੀ ਵਾਂਗ ਤੁਰਦੀ ਹੁੰਦੀ ਸੀ।" ਜਸਵੰਤ ਕੌਰ ਜਦ ਨੇੜੇ ਆ ਗਈ ਤਾਂ ਬਚਿੰਤ ਸਿੰਘ ਖੇਤ ਦੇ ਵਿਚੋ ਵਿਚੀਂ ਖਜੂਰ ਦੀ ਨਾ-ਮਾਤਰ ਛਾਂ ਵਿਚ ਆ ਖੜ੍ਹਾ ਹੋਇਆ। ਜਸਵੰਤ ਕੌਰ ਉਸ ਦੇ ਸਾਹਮਣੇ ਆ ਕੇ ਖੜ੍ਹ ਗਈ।

"ਬਹੁਤ ਚਿਰ ਲਾ ਦਿੱਤਾ।" ਬਚਿੰਤ ਸਿੰਘ ਨੇ ਸੂਰਜ ਵੱਲ ਦੇਖਦਿਆਂ ਕਿਹਾ।

"ਕਰਤਾਰ ਦਾ ਹਾਲ-ਚਾਲ ਪੁੱਛਣ, ਕੁੱਝ ਤੀਵੀਆਂ ਆ ਗਈਆਂ ਸਨ।" ਜਸਵੰਤ ਕੌਰ ਨੇ ਸਾਵਧਾਨੀ ਨਾਲ਼ ਸਿਰ ਤੋਂ ਲੱਸੀ ਦਾ ਭਾਂਡਾ, ਪਾਣੀ ਦੀ ਗੜਵੀ ਅਤੇ ਛਾਬਾ ਉਤਾਰਦਿਆਂ ਜਵਾਬ ਦਿੱਤਾ।

ਬਚਿੰਤ ਸਿੰਘ ਗੋਡੇ ਖੜ੍ਹੇ ਕਰਕੇ ਜਮੀਨ 'ਤੇ ਹੀ ਬੈਠ ਗਿਆ ਅਤੇ ਆਪਣਾ ਸਾਫਾ ਜਸਵੰਤ ਕੌਰ ਵੱਲ ਸੁੱਟਦਾ ਬੋਲਿਆ, "ਲੈ, ਆਹ ਥੱਲੇ ਵਿਛਾ ਲੈ। ਜਮੀਨ ਬਹੁਤ ਖੁਰਦਰੀ ਹੈ।"

"ਖੁਰਦਰੀ ਤਾਂ ਹੋਵੇਗੀ ਹੀ। ਲੋਕ ਬਿਜਾਈ ਕਰ ਰਹੇ ਹਨ। ਅਸੀਂ ਅਜੇ ਪਹਿਲਾ ਹਲ਼ ਵਾਹ ਰਹੇ ਹਾਂ।" ਜਸਵੰਤ ਕੌਰ ਨੇ ਬਚਿੰਤ ਸਿੰਘ ਦੇ ਹੱਥ ਧੁਆਉਣ ਲਈ ਪਾਣੀ ਦੀ ਗੜਵੀ ਉੱਪਰ ਚੁੱਕਦਿਆਂ ਕਿਹਾ।

ਬਚਿੰਤ ਸਿੰਘ ਨੇ ਕੋਈ ਜਵਾਬ ਨਾ ਦਿੱਤਾ। ਜਸਵੰਤ ਕੌਰ ਪਾਣੀ ਪਾਉਂਦੀ ਰਹੀ ਅਤੇ ਉਹ ਰਗੜ-ਰਗੜ ਕੇ ਹੱਥ ਧੋਂਦਾ ਰਿਹਾ। ਜਸਵੰਤ ਕੌਰ ਨੇ ਛਾਬੇ ਵਿਚੋਂ ਰੋਟੀਆਂ ਦੇ ਥੱਲਿਉਂ ਕਾਂਸੇ ਦਾ ਬੜਾ ਛੰਨਾ ਕੱਢਿਆ ਅਤੇ ਉਸ ਨੂੰ ਹੱਥ ਨਾਲ਼ ਸਾਫ਼ ਕਰਕੇ ਬਚਿੰਤ ਸਿੰਘ ਦੇ ਸਾਹਮਣੇ ਰੱਖ ਕੇ ਲੱਸੀ ਨਾਲ਼ ਭਰ ਦਿੱਤਾ। ਬਚਿੰਤ ਸਿੰਘ ਲੂਣ ਦੀ ਡਲ਼ੀ ਮੂੰਹ ਵਿਚ ਪਾ ਕੇ ਉਸ ਨੂੰ ਚੂਸਦਾ ਰਿਹਾ।

ਜਸਵੰਤ ਕੌਰ ਨੇ ਦੋ ਮੋਟੀਆਂ-ਮੋਟੀਆਂ ਰੋਟੀਆਂ ਉਤੇ ਮੱਖਣ ਅਤੇ ਅੰਬ ਦਾ ਅਚਾਰ ਰੱਖ ਕੇ ਉਹਨੂੰ ਫੜਾ ਦਿੱਤੀਆਂ। ਫਿਰ ਚਾਰੇ ਪਾਸੇ ਦੇਖ ਕੇ ਪੁੱਛਿਆ, "ਛਿੱਬੂ ਕਿੱਥੇ ਹੈ?"

"ਉਹਨੂੰ ਪੱਠੇ ਵੱਢ ਕੇ ਲਿਆਉਣ ਲਈ ਭੇਜਿਆ ਸੀ। ਅਜੇ ਆਇਆ ਹੀ ਨਹੀਂ; ਆਉਂਦਾ ਹੀ ਹੋਣਾ।" ਬਚਿੰਤ ਸਿੰਘ ਨੇ ਰੋਟੀ ਦੀ ਬੜੀ ਸਾਰੀ ਬੁਰਕੀ ਮੂੰਹ ਵਿਚ ਪਾਉਂਦਿਆਂ ਕਿਹਾ।

"ਮੋਇਆ ਛਿੱਬੂ, ਵੈਸੇ ਹੀ ਕੰਮ-ਚੋਰ ਹੈ। ਪਰ ਕਰਤਾਰ ਤੋਂ ਡਰਦਾ ਸਾਰਾ ਦਿਨ ਕੰਮ ਕਰਦਾ ਰਹਿੰਦਾ ਸੀ।" ਜਸਵੰਤ ਕੌਰ ਨੇ ਕਿਹਾ।

"ਕੰਮ-ਚੋਰ ਤਾਂ ਹੈ। ਪਰ ਕੀਤਾ ਕੀ ਜਾਵੇ! ਹੌਲੀ-ਸਹਿਜੇ ਕੁੱਛ ਨਾ ਕੁੱਛ ਤਾਂ ਕਰਦਾ ਹੀ ਹੈ।" ਬਚਿੰਤ ਸਿੰਘ ਨੇ ਕਿਹਾ। ਫਿਰ ਪੁੱਛਿਆ, "ਘਰ ਜਿੰਦਾ ਤਾਂ ਲਾ ਆਈ ਸੀ?"

"ਨਹੀਂ" ਰਾਮਰੱਤੀ ਨੂੰ ਛੱਡ ਆਈ ਸੀ। ਉਹ ਸਫ਼ਾਈ ਕਰਨ ਆਈ ਸੀ।" ਜਸਵੰਤ ਕੌਰ ਨੇ ਕਿਹਾ। ਫਿਰ ਬਚਿੰਤ ਸਿੰਘ ਵੱਲ ਦੇਖਦੀ ਹੋਈ ਬੋਲੀ, "ਉਹ ਸਿਰਮੁਨੀ ਵੀ ਇਕ ਨੰਬਰ ਦੀ ਚੋਰ ਹੈ। ਜਦ ਵੀ ਆਉਂਦੀ ਹੈ, ਕੁੱਝ ਨਾ ਕੁੱਝ ਚੋਰੀ ਕਰਕੇ ਲੈ ਜਾਂਦੀ ਹੈ। ਜੋ ਮੰਗ ਕੇ ਲੈ ਜਾਂਦੀ ਹੈ ਉਹ ਵੱਖਰਾ ਹੈ।"

"ਕੀ ਕੀਤਾ ਜਾਵੇ! ਉਹਦਾ ਮੁੰਡਾ ਸਾਡੇ ਕਰਕੇ ਫੱਟੜ ਹੋਇਆ ਹੈ।" ਬਚਿੰਤ ਸਿੰਘ ਨੇ ਸਮਝਾਇਆ।

ਉਹ ਦੋਨੋ, ਕੁੱਝ ਪਲ਼ ਚੁੱਪ ਰਹੇ। ਸਿਰਫ਼ ਰੋਟੀ ਚਬਾਉਂਦੇ ਬਚਿੰਤ ਸਿੰਘ ਦੀ ਚਪੜ-ਚਪੜ ਦੀ ਅਵਾਜ਼ ਆ ਰਹੀ ਸੀ। ਜਸਵੰਤ ਕੌਰ ਨੇ ਦੋ ਰੋਟੀਆਂ ਹੋਰ ਕੱਢੀਆਂ ਤਾਂ ਬਚਿੰਤ ਸਿੰਘ ਨੇ ਲੱਸੀ ਪੀਂਦਿਆਂ, ਹੱਥ ਦੇ ਇਸ਼ਾਰੇ ਨਾਲ਼ ਨਾਂਹ ਕਰ ਦਿੱਤੀ। ਫਿਰ ਛੰਨਾ ਥੱਲੇ ਰੱਖਦਾ ਬੋਲਿਆ, "ਬਸ, ਦੋ ਰੋਟੀਆਂ ਵੀ ਬੜੀ ਮੁਸ਼ਕਲ ਨਾਲ਼ ਖਾਧੀਆਂ ਹਨ।"

ਜਸਵੰਤ ਕੌਰ ਨੇ ਠੰਡੀ ਆਹ ਭਰੀ। ਉਹ ਸੱਜਰੇ ਵਾਹੇ ਖੇਤ ਨੂੰ ਦੇਖ ਕੇ ਬੋਲੀ, "ਇਸ ਹਿਸਾਬ ਆਪਾਂ ਹਾੜੀ ਨਹੀਂ ਬੀਜ ਸਕਦੇ।"

ਬਚਿੰਤ ਸਿੰਘ ਸੋਚ ਵਿਚ ਡੁੱਬ ਗਿਆ। ਫਿਰ ਖੰਘਦਾ ਬੋਲਿਆ, "ਸੋਚਦਾ ਹਾਂ, ਦੋ-ਚਾਰ ਖੇਤ ਰੱਖ ਕੇ ਬਾਕੀ ਜਮੀਨ ਠੇਕੇ ਜਾਂ ਅੱਧ ਵਟਾਈ ਤੇ ਦੇ ਦੇਵਾਂ। ਨਹੀਂ ਤਾਂ ਨਾ ਖੇਤੀ ਸੰਭਾਲ ਹੋਣੀ ਹੈ ਤੇ ਨਾ ਹੀ ਕਰਤਾਰ ਅਤੇ ਜਗਤ ਸਿੰਘ ਦੀ ਠੀਕ ਤਰ੍ਹਾਂ ਦੇਖ-ਭਾਲ ਹੋਣੀ ਹੈ। ਹੁਣ ਇਕ ਲੱਤ ਇਧਰ ਹੈ ਇਕ ਉਧਰ। ਇਥੇ ਹੁੰਦਾ ਹਾਂ ਤਾਂ ਧਿਆਨ ਉਹਨਾਂ ਵਿਚ ਹੁੰਦਾ ਹੈ ਅਤੇ ਜੇ ਉਥੇ ਹੁੰਦਾ ਹਾਂ ਤਾਂ ਮਨ ਖੇਤੀ ਵਿਚ ਫਸਿਆ ਰਹਿੰਦਾ ਹੈ।"

ਜਸਵੰਤ ਕੌਰ ਨੇ ਕੋਈ ਜਵਾਬ ਨਾ ਦਿੱਤਾ। ਛਿੱਬੂ ਨੂੰ ਆਉਂਦਾ ਦੇਖ ਕੇ ਦੋਨਾਂ ਦਾ ਧਿਆਨ ਉਹਦੀ ਵੱਲ ਚਲੇ ਗਿਆ। ਛਿੱਬੂ ਪੱਠਿਆਂ ਦੀ ਪੰਡ ਸਿੱਟ ਕੇ ਗਰਮੀ ਪੂੰਝਦਾ ਉਹਨਾਂ ਕੋਲ਼ ਆ ਬੈਠਾ।

"ਬਹੁਤ ਚਿਰ ਲਾ ਦਿੱਤਾ.....ਪੱਠੇ ਵੀ ਥੋੜ੍ਹੇ ਹੀ ਲੈ ਕੇ ਆਇਆਂ।" ਬਚਿੰਤ ਸਿੰਘ ਨੇ ਪੱਠਿਆਂ ਦੀ ਪੰਡ ਨੂੰ ਦੇਖਦਿਆਂ ਕਿਹਾ।

"ਪੱਠੇ ਤਾਂ ਜ਼ਿਆਦਾ ਵੱਢੇ ਸਨ ਪਰ ਉਥੇ ਚੁੱਕਵਾਉਣ ਵਾਲਾ ਹੀ ਨਹੀਂ ਸੀ।" ਛਿੱਬੂ ਨੇ ਕਿਹਾ ਅਤੇ ਫਿਰ ਕੁੱਝ ਪਲਾਂ ਬਾਅਦ ਬੋਲਿਆ, "ਦੋ ਫੇਰੇ ਲਾਉਣੇ ਪਏ।" ਅੱਧੇ ਪੱਠੇ ਆਪਣੇ ਘਰ ਸੁੱਟ ਆਇਆਂ, ਅੱਧੇ ਇਥੇ ਲੈ ਆਇਆਂ ਹਾਂ।"

"ਤੈਨੂੰ ਆਪਣੇ ਘਰ ਦਾ ਬਹੁਤ ਫ਼ਿਕਰ ਰਹਿੰਦਾ ਹੈ। ਉਸ ਖੇਤ ਦੇ ਕੋਲ਼ ਦੀ ਤਾਂ ਇੰਨੇ ਲੋਕ ਲੰਘਦੇ ਹਨ ਕਿ ਮਣ-ਦੋ-ਮਣ ਚਾਰਾ ਕੀ, ਪੂਰਾ ਗੱਡਾ ਚੁਕਵਾ ਦੇਣ।" ਬਚਿੰਤ ਸਿੰਘ ਨੇ ਥੋੜ੍ਹਾ ਜਿਹਾ ਗੁੱਸੇ ਨਾਲ਼ ਕਿਹਾ।

ਛਿੱਬੂ ਖ਼ਮੋਸ਼ ਰਿਹਾ। ਜਸਵੰਤ ਕੌਰ ਨੇ ਛਾਬੇ ਤੋਂ ਕੱਪੜਾ ਚੁੱਕਦਿਆਂ ਕਿਹਾ, ''ਲੈ, ਛਾਹ ਵੇਲਾ ਕਰ ਲੈ, ਮੈਂ ਕਦੋਂ ਦੀ ਬੈਠੀ ਹਾਂ।''

''ਛੰਨਾ ਲੈ ਆਵਾਂ।'' ਕਹਿ ਕੇ ਛਿੱਬੂ ਖੇਤ ਦੇ ਇਕ ਕੋਨੇ ਵੱਲ ਨੂੰ ਦੌੜ ਗਿਆ। ਉਸ ਨੇ ਛੰਨੇ ਵਿਚ ਫੂਕ ਮਾਰ ਕੇ ਸਾਫ਼ ਕੀਤਾ ਅਤੇ ਜਸਵੰਤ ਕੌਰ ਦੇ ਮੋਹਰੇ ਰੱਖ ਦਿੱਤਾ।

''ਹੱਥ ਧੋਣੇ ਹਨ ਤਾਂ ਧੋ ਲਏ, ਪਾਣੀ ਹੈਗਾ।'' ਜਸਵੰਤ ਕੌਰ ਨੇ ਗੜਵੀ ਚੁੱਕਦਿਆਂ ਕਿਹਾ।

''ਪਾਣੀ ਪਿਲਾ ਦੇ....ਹੱਥ ਤਾਂ ਧੋਤੇ ਹੋਏ ਹਨ।'' ਛਿੱਬੂ ਨੇ ਉਹਨਾਂ ਨੂੰ ਆਪਣੇ ਕੱਛੇ ਨਾਲ਼ ਰਗੜਦਿਆਂ ਕਿਹਾ।

ਜਸਵੰਤ ਕੌਰ ਨੇ ਚਾਰ ਰੋਟੀਆਂ, ਅਚਾਰ ਅਤੇ ਗੁੜ ਛਿੱਬੂ ਦੇ ਹੱਥ 'ਤੇ ਰੱਖ ਦਿੱਤੇ ਅਤੇ ਲੱਸੀ ਉਹਦੇ ਛੰਨੇ ਵਿਚ ਪਾ ਦਿੱਤੀ। ਉਸ ਨੇ ਸਾਰਾ ਸਮਾਨ ਸਮੇਟਿਆ, ਕੱਪੜੇ ਨਾਲ਼ ਬੰਨ੍ਹ ਲਿਆ ਅਤੇ ਉੱਠ ਖੜ੍ਹੀ ਹੋਈ।

''ਤੂੰ ਛੇਤੀ-ਛੇਤੀ ਰੋਟੀ ਖਾ ਲੈ। ਮੈਂ ਜਦ ਤੱਕ ਚਾਰ ਸਿਆੜ ਕੱਢਦਾ ਹਾਂ। ਫੇਰ ਤੂੰ ਹਲ਼ ਸਾਂਭ ਲਈਂ। ਮੈਂ ਸ਼ਹਿਰ ਨੂੰ ਜਾਣਾ ਹੈ।'' ਬਚਿੰਤ ਸਿੰਘ ਨੇ ਉੱਠਦਿਆਂ ਕਿਹਾ, ''ਪੱਠੇ ਮੈਂ ਲੈ ਜਾਊਂਗਾ।''

''ਪੱਠੇ ਮੈਂ ਲੈ ਜਾਂਦੀ ਹਾਂ।'' ਜਸਵੰਤ ਕੌਰ ਨੇ ਕਿਹਾ।

''ਨਹੀਂ, ਤੂੰ ਰਹਿਣ ਦੇ, ਮੈਂ ਲੈ ਆਊਂਗਾ।'' ਬਚਿੰਤ ਸਿੰਘ ਨੇ ਕਿਹਾ।

''ਮੱਝ ਭੁੱਖੀ ਖੜ੍ਹੀ ਹੈ। ਮੈਂ ਲੈ ਜਾਂਦੀ ਹਾਂ। ਦਸ ਸੇਰ ਨਾ ਸਹੀ, ਜ਼ਿਆਦਾ ਤੋਂ ਜ਼ਿਆਦਾ ਪੰਦਰਾਂ ਸੇਰ ਭਾਰ ਹੋਵੇਗਾ,'' ਜਸਵੰਤ ਕੌਰ ਨੇ ਕਿਹਾ।

ਬਚਿੰਤ ਸਿੰਘ ਚੁੱਪ ਰਿਹਾ। ਉਸ ਨੇ ਪੱਠਿਆਂ ਦੀ ਪੰਡ ਜਸਵੰਤ ਕੌਰ ਦੇ ਸਿਰ 'ਤੇ ਰੱਖ ਦਿੱਤੀ ਅਤੇ ਕੱਪੜੇ ਵਿਚ ਬੰਨ੍ਹੇ ਭਾਂਡੇ ਉਹਦੇ ਹੱਥ ਫੜ੍ਹਾ ਦਿੱਤੇ। ਜਸਵੰਤ ਕੌਰ ਹੌਲੀ-ਹੌਲੀ ਪਿੰਡ ਵੱਲ ਨੂੰ ਤੁਰ ਪਈ। ਬਚਿੰਤ ਸਿੰਘ ਉਸ ਨੂੰ ਕੁੱਝ ਦੇਰ ਦੁੱਖ ਭਰੀਆਂ ਨਜ਼ਰਾਂ ਨਾਲ਼ ਦੇਖਦਾ ਰਿਹਾ। ਫਿਰ ਹੱਲ਼ ਵਾਹੁਣ ਲੱਗ ਪਿਆ।

ਉਹ ਵਾਰ-ਵਾਰ ਛਿੱਬੂ ਵੱਲ ਦੇਖ ਰਿਹਾ ਸੀ ਜਿਹੜਾ ਹੌਲੀ-ਹੌਲੀ ਅਰਾਮ ਨਾਲ਼ ਰੋਟੀ ਖਾ ਰਿਹਾ ਸੀ। ਧੁੱਪ ਤਿੱਖੀ ਹੋ ਗਈ ਸੀ ਅਤੇ ਉਸ ਦਾ ਸਰੀਰ ਮੁੜ੍ਹਕੇ ਨਾਲ਼ ਨਿੱਚੜ ਰਿਹਾ ਸੀ। ਜਦ ਛਿੱਬੂ ਨੇ ਰੋਟੀ ਖਾਣ ਨੂੰ ਕੁੱਝ ਜ਼ਿਆਦਾ ਹੀ ਚਿਰ ਲਾ ਦਿੱਤਾ ਤਾਂ ਬਚਿੰਤ ਸਿੰਘ ਭੜਕ ਉੱਠਿਆ ਅਤੇ ਖਿੱਝ ਕੇ ਬੋਲਿਆ, ''ਕਿਉਂ, ਰੋਟੀ ਸੰਘ ਤੋਂ ਥੱਲੇ ਨਹੀਂ ਉਤਰ ਰਹੀ? .....ਜੇ ਤਕਲੀਫ ਹੈ ਤਾਂ ਦੱਸ ਦੇ, ਮੈਂ ਪਰੈਣ ਨਾਲ਼ ਥੱਲੇ ਕਰ ਦਿੰਦਾ ਹਾਂ।''

''ਸਰਦਾਰ ਜੀ, ਆਇਆ ਸਮਝੋ....ਬਸ ਅੱਧੀ ਰੋਟੀ ਰਹਿ ਗਈ ਹੈ।'' ਛਿੱਬੂ ਨੇ ਘੁੱਟੇ ਗਲ਼ੇ ਨਾਲ਼ ਕਿਹਾ।

ਬਚਿੰਤ ਸਿੰਘ ਖਿੱਝਿਆ ਹੋਇਆ ਹਲ਼ ਚਲਾਉਂਦਾ ਰਿਹਾ। ਉਸ ਨੇ ਛਿੱਬੂ ਨੂੰ ਇਕ-ਦੋ ਵਾਰ ਹੋਰ ਝਿੜਕਿਆ ਪਰ ਉਸ ਨੇ ਹਰੇਕ ਵਾਰ ਇਹ ਹੀ ਜਵਾਬ ਦਿੱਤਾ, ''ਸਰਦਾਰ ਜੀ, ਬਸ ਆਇਆ।''

ਅਖੀਰ ਵਿਚ ਬਚਿੰਤ ਸਿੰਘ ਦਾ ਗੁੱਸਾ ਵਸੋਂ ਬਾਹਰ ਹੋ ਗਿਆ। ਉਹ ਹਲ਼ ਵਿਚੇ ਛੱਡ, ਪਰੈਣ ਲੈ ਕੇ ਛਿੱਬੂ ਵੱਲ ਨੂੰ ਗਾਲ਼ਾਂ ਦਿੰਦਾ ਆਇਆ। ਛਿੱਬੂ ਇਕ ਦਮ ਉਠਿਆ ਅਤੇ ਆਪਣਾ ਛੰਨਾ ਨੇਫੇ ਵਿਚ ਫਸਾਉਂਦਾ ਬੋਲਿਆ, ''ਲਉ, ਸਰਦਾਰ ਜੀ, ਮੈਂ ਆ ਗਿਆ। ਹਲ਼ ਮੈਨੂੰ ਦੇ ਦਿਉ।''

ਛਿੱਬੂ ਨੇ ਹਲ਼ ਦੀ ਹੱਥੀ ਫੜ ਲਈ ਅਤੇ ਬਚਿੰਤ ਸਿੰਘ ਤੋਂ ਪਰੈਣ ਲੈ ਕੇ ਬਲਦਾਂ ਨੂੰ ਹੱਕ ਦਿੱਤਾ। ਬਚਿੰਤ ਸਿੰਘ ਉਸ ਨੂੰ ਧਿਆਨ ਨਾਲ਼ ਹਲ਼ ਚਲਾਉਣ ਦੀ ਤਾਗੀਦ ਕਰਕੇ ਪਿੰਡ ਵੱਲ ਨੂੰ ਤੁਰ ਪਿਆ।

ਛਿੱਬੂ ਨੇ ਸੂਤ ਕੇ ਪਰੈਣ ਬਲਦ ਦੀ ਪਿੱਠ ਤੇ ਮਾਰੀ ਅਤੇ ਚੀਕਿਆ, ''ਮਰ ਜਾਏਂ ਤੂੰ....ਖੱਬੇ ਨੂੰ ਕਿਉਂ ਖਿੱਚਦਾ ਹੈਂ?''

ਸੱਟ ਖਾ ਕੇ ਬਲਦ ਦਾ ਪੂਰਾ ਸਰੀਰ ਹਿੱਲ ਗਿਆ। ਉਸ ਨੇ ਜ਼ੋਰ ਨਾਲ਼ ਸਿਰ ਹਿਲਾਇਆ ਤਾਂ ਉਸ ਦੇ ਗਲ਼ ਵਿਚ ਲਟਕ ਰਿਹਾ ਮੋਟਾ ਘੁੰਗਰੂ ਛਣਕਣ ਲੱਗ ਪਿਆ।

ਖੇਤ ਦੇ ਬੰਨੇ 'ਤੇ ਖੜ੍ਹੇ ਬਚਿੰਤ ਸਿੰਘ ਨੇ ਪਰੈਣ ਸੂਤਣੇ ਦੀ ਸ਼ੂੰ ਅਤੇ ਘੁੰਗਰੂਆਂ ਦੇ ਛਣਕਣ ਦੀ ਅਵਾਜ਼ ਸੁਣੀ ਤੇ ਗੁੱਸੇ ਵਿਚ ਬੋਲਿਆ, ''ਉਏ ਛਿੱਬੂ, ਬਲਦਾਂ ਨੂੰ ਕਿਉਂ ਮਾਰਦਾਂ? ਠੀਕ ਤੁਰੇ ਜਾ ਰਹੇ ਨੂੰ ਤੰਗ ਕਿਉਂ ਕਰਦਾਂ?''

''ਸਰਦਾਰ ਜੀ, ਇਹ ਪੰਜਾਲੀ ਨੂੰ ਖੱਬੇ ਪਾਸੇ ਨੂੰ ਖਿੱਚਦਾ ਹੈ।'' ਛਿੱਬੂ ਨੇ ਇਕ ਵਾਰ ਫਿਰ ਪਰੈਣ ਮਾਰ ਕੇ ਬਲਦ ਨੂੰ ਗਾਲ਼ ਕੱਢੀ। ਬਚਿੰਤ ਸਿੰਘ ਤਾਜ਼ਾ ਸਿਆੜ੍ਹਾਂ ਨੂੰ ਦੇਖਦਾ ਹੋਇਆ ਛਿੱਬੂ ਵੱਲ ਨੂੰ ਗਿਆ। ਕਈ ਥਾਈਂ ਸਿਆੜ੍ਹਾਂ ਦੇ ਵਿਚਕਾਰ, ਸਖ਼ਤ ਥਾਂ ਰਹਿ ਗਈ ਸੀ। ਉਹ ਛਿੱਬੂ ਵੱਲ ਦੇਖਦਾ ਬੋਲਿਆ, ''ਤੂੰ ਹਲ਼ ਚਲਾ ਰਿਹਾਂ ਜਾਂ ਲਕੀਰਾਂ ਖਿੱਚ ਰਿਹਾਂ? ਕਈ ਜਗ੍ਹਾ ਫਾਲ਼ ਨੇ ਜਮੀਨ ਨੂੰ ਛੂਇਆ ਵੀ ਨਹੀਂ।''

''ਸਰਦਾਰ ਜੀ, ਮੈਂ ਕਹਿ ਤਾਂ ਰਿਹਾ ਹਾਂ ਕਿ ਸਾਂਵਲਾ ਬਲਦ ਹਲ਼ ਖੱਬੇ ਨੂੰ ਖਿੱਚ ਰਿਹਾ ਹੈ।''

ਬਚਿੰਤ ਸਿੰਘ ਨੇ ਉਸ ਨੂੰ ਹਲ਼ ਖੜ੍ਹਾ ਕਰਨ ਲਈ ਕਿਹਾ ਅਤੇ ਜਾ ਕੇ ਬਲਦਾਂ ਦੇ ਮੋਹਰੇ ਖੜ੍ਹਾ ਹੋ ਗਿਆ। ਉਸ ਨੇ ਹਲ਼ ਅਤੇ ਪੰਜਾਲੀ ਨੂੰ ਧਿਆਨ ਨਾਲ਼ ਦੇਖਿਆ। ਦੋਨਾਂ ਬਲਦਾਂ ਦੀਆਂ ਪਿੱਠਾਂ ਥਾਪੜ੍ਹਦਾ ਹੋਇਆ ਡੂੰਘੀ ਸੋਚ ਵਿਚ ਡੁੱਬਿਆ ਬੋਲਿਆ, ''ਹਲ਼-ਪੰਜਾਲੀ ਠੀਕ ਬੰਨੇ ਹੋਏ ਹਨ ਫਿਰ ਵੀ ਸਾਂਵਲਾ ਬਲਦ, ਹਲ਼ ਨੂੰ ਕਿਉਂ ਖਿੱਚ ਰਿਹਾ ਹੈ?''

ਉਹਦਾ ਧਿਆਨ ਸਾਂਵਲੇ ਬਲਦ ਦੀ ਪਿਛਲੀ ਖੱਬੀ ਲੱਤ ਤੇ ਪਿਆ। ਖੁਰ ਤੋਂ ਥੋੜ੍ਹਾ ਉੱਪਰ ਛੋਟੇ-ਛੋਟੇ ਮਿੱਟੀ ਭਰੇ ਵਾਲ਼ ਖ਼ੂਨ ਨਾਲ਼ ਲਿਬੜੇ ਹੋਏ ਸਨ। ਇਹ ਦੇਖ ਕੇ ਬਚਿੰਤ ਸਿੰਘ ਚੀਕਦਾ ਹੋਇਆ ਬੋਲਿਆ, ''ਉਏ ਸਾਂਵਲੇ ਦਿਆ ਪੁੱਤਰਾ.....ਆਪਣੇ ਪਿਉ ਦੀ ਪਿਛਲੀ ਖੱਬੀ ਲੱਤ ਦੇ ਖੁਰ ਉੱਪਰ

ਦੇਖ.....ਆਪਣੇ ਬਾਪੂ ਨੂੰ ਤੂੰ ਜਖ਼ਮੀ ਕਰ ਦਿੱਤਾ ਹੈ। ਹੱਥੀ 'ਤੇ ਜ਼ੋਰ ਦੇ ਕੇ ਹਲ਼ ਚਲਾ। ਸਾਂਵਲਾ, ਪੰਜਾਲੀ ਨੂੰ ਖੱਬੇ ਪਾਸੇ ਉਸ ਵੇਲੇ ਖਿੱਚਦਾ ਹੈ ਜਦ ਉਸ ਦਾ ਖੁਰ, ਫਾਲ਼ ਦੇ ਨਾਲ਼ ਲਗਦਾ ਹੈ।"

ਬਚਿੰਤ ਸਿੰਘ ਖੁਦ ਹਲ਼ ਚਲਾਉਣ ਲੱਗਾ ਅਤੇ ਨਾਲ਼-ਨਾਲ਼ ਛਿੱਬੂ ਨੂੰ ਹਲ਼ ਚਲਾਉਣ ਦਾ ਤਰੀਕਾ ਦੱਸਦਾ ਹੋਇਆ ਬੋਲਿਆ, "ਛਿੱਬੂ, ਲੋਕਾਂ ਨੇ ਆਪਣੇ ਖੇਤਾਂ ਵਿਚ ਪਹਿਲੀ ਵਾਰ ਹਲ਼ ਵਾਹ ਵੀ ਦਿੱਤੇ ਹਨ। ਆਪਾਂ ਸਭ ਤੋਂ ਪਿੱਛੇ ਰਹਿ ਗਏ ਹਾਂ। ਅਗਰ ਆਪਾਂ ਹੋਰ ਦੇਰ ਕਰ ਦਿੱਤੀ ਤਾਂ ਜਮੀਨ ਬਿਜਾਈ ਲਈ ਤਿਆਰ ਨਹੀਂ ਹੋਵੇਗੀ, ਤੂੰ ਮਿਹਨਤ ਨਾਲ਼ ਕੰਮ ਕਰ।"

"ਸਰਦਾਰ ਜੀ, ਨੀਲੋਵਾਲੀਆਂ ਦੇ ਖੇਤ ਵੀ ਇਸੇ ਤਰ੍ਹਾਂ ਪਏ ਹਨ।" ਛਿੱਬੂ ਨੇ ਉੱਤਰ ਦਿੱਤਾ।

ਬਚਿੰਤ ਸਿੰਘ ਨੇ ਟੇਡੀਆਂ ਨਜ਼ਰਾਂ ਨਾਲ਼ ਛਿੱਬੂ ਵੱਲ ਦੇਖਿਆ ਪਰ ਬੋਲਿਆ ਕੁੱਝ ਨਹੀਂ। ਉਹਨੇ ਗੱਲ ਬਦਲਣ ਲਈ ਕਿਹਾ, "ਹਲ਼ ਦੀ ਹੱਥੀ ਤੇ ਜ਼ਿਆਦਾ ਜ਼ੋਰ ਦੇ। ਇਸ ਤਰ੍ਹਾਂ ਹਲ਼ ਦਾ ਫਾਲ਼ ਟੇਡਾ ਹੋ ਕੇ ਖਿਸਕੇਗਾ ਨਹੀਂ। ਧਿਆਨ ਨਾਲ਼ ਹਲ਼ ਚਲਾਉਣਾ। ਮੈਂ ਘਰੋਂ, ਹਲਦੀ ਅਤੇ ਸਰੋਂ ਦਾ ਤੇਲ ਲਿਆਉਂਦਾ ਹਾਂ। ਜ਼ਖਮ ਮਮੂਲੀ ਹੈ। ਹਲਦੀ-ਤੇਲ ਲਾਉਣ ਨਾਲ਼ ਹੀ ਠੀਕ ਹੋ ਜਾਵੇਗਾ।"

ਬਚਿੰਤ ਸਿੰਘ ਹਲਦੀ ਅਤੇ ਤੇਲ ਲੈ ਕੇ ਵਾਪਸ ਆਇਆ ਤਾਂ ਛਿੱਬੂ ਹਲ਼ ਰੋਕ ਕੇ ਖੜ੍ਹਾ ਸੀ। ਬਚਿੰਤ ਸਿੰਘ ਨੇ ਖੇਤ ਦੇ ਬੰਨੇ ਤੋਂ ਹੀ ਪੁੱਛਿਆ, "ਛਿੱਬੂ, ਹਲ਼ ਕਿਉਂ ਰੋਕ ਦਿੱਤਾ? ਕੀ ਤੂੰ ਚਾਰ ਸਿਆੜ ਕੱਢ ਕੇ ਹੀ ਥੱਕ ਗਿਆ ਹੈ?"

ਛਿੱਬੂ ਨੇ ਕੋਈ ਜਵਾਬ ਨਹੀਂ ਦਿੱਤਾ। ਉਹ ਡਰਿਆ ਹੋਇਆ ਬਚਿੰਤ ਸਿੰਘ ਵੱਲ ਦੇਖਦਾ ਰਿਹਾ ਅਤੇ ਉਹਨੂੰ ਨੇੜੇ ਆਉਂਦਾ ਦੇਖ ਕੇ ਭੈ-ਭੀਤ ਹੋਇਆ ਬੋਲਿਆ, "ਸਰਦਾਰ ਜੀ, ਜਿਵੇਂ ਤੁਸੀਂ ਕਿਹਾ ਸੀ, ਉਸ ਤਰ੍ਹਾਂ ਹੀ ਹਲ਼ ਚਲਾ ਰਿਹਾ ਸੀ ਕਿ ਅਚਾਨਕ ਫਾਲ਼ ਬੱਗੇ ਬਲਦ ਦੇ ਖੁਰ ਵਿਚ ਜਾ ਲੱਗਾ ਅਤੇ ਹੁਣ ਉਹ ਪੈਰ ਹੀ ਨਹੀਂ ਚੁੱਕਦਾ।"

ਬਚਿੰਤ ਸਿੰਘ ਘਬਰਾਇਆ ਹੋਇਆ ਮੂਧਾ ਹੋ ਕੇ ਬੱਗੇ ਬਲਦ ਦੇ ਖੁਰ ਨੂੰ ਦੇਖਣ ਲੱਗਾ, ਜਿਥੇ ਜਮੀਨ 'ਤੇ ਲਾਲ-ਲਾਲ ਤਾਜ਼ਾ ਖੂਨ ਲੱਗਾ ਹੋਇਆ ਸੀ। ਬਲਦ ਦੀਆਂ ਨਾਸਾਂ ਫੁੱਲੀਆਂ ਹੋਈਆਂ ਸਨ ਅਤੇ ਉਹ ਜ਼ੋਰ ਜ਼ੋਰ ਨਾਲ਼ ਹੌਂਕ ਰਿਹਾ ਸੀ।

"ਹਟ ਜਾ ਪਿੱਛੇ।" ਬਚਿੰਤ ਸਿੰਘ ਨੇ ਗੁੱਸੇ ਨਾਲ਼ ਕਿਹਾ ਅਤੇ ਬਲਦ ਦੀ ਪੂਛ ਨੂੰ ਥੋੜ੍ਹਾ ਮਰੋੜਦਾ ਹੋਇਆ ਟੱਕ-ਟੱਕ ਕਰਨ ਲੱਗਾ। ਸਾਂਵਲਾ ਬਲਦ ਮੋਹਰ ਨੂੰ ਹੋ ਗਿਆ ਪਰ ਬੱਗੇ ਨੇ ਪੈਰ ਹੀ ਨਾ ਚੁੱਕਿਆ। ਪੰਜਾਲੀ ਟੇਡੀ ਹੋ ਗਈ ਅਤੇ ਹਲ਼ ਉੱਪਰ ਨੂੰ ਚੁੱਕ ਹੋ ਗਿਆ। ਬਚਿੰਤ ਸਿੰਘ ਨੇ ਹੁਸ਼ਿਆਰੀ ਨਾਲ਼ ਹਲ਼ ਸੰਭਾਲ ਲਿਆ। ਉਸ ਨੇ ਛਿੱਬੂ ਨੂੰ ਛੇਤੀ-ਛੇਤੀ ਬਲਦਾਂ ਤੋਂ ਪੰਜਾਲੀ ਲਾਹੁਣ ਲਈ ਕਿਹਾ। ਆਪ ਬਲਦਾਂ ਦਾ ਰੱਸਾ ਢਿੱਲਾ ਕਰਕੇ ਹਲ਼ ਨੂੰ ਪੰਜਾਲੀ ਨਾਲੋਂ ਖਿੱਚ ਕੇ ਇਕ ਪਾਸੇ ਸੁੱਟ ਦਿੱਤਾ। ਬੱਗੇ ਬਲਦ ਨੂੰ ਪੁਚਕਾਰਦਾ, ਨੱਥ ਤੋਂ ਫੜ ਕੇ ਮੋਹਰ ਨੂੰ ਖਿੱਚਣ ਲੱਗਾ। ਬਲਦ ਨੇ ਬਹੁਤ ਜ਼ੋਰ ਨਾਲ਼ ਲੰਗੜਾ ਕੇ ਇਕ ਪੈਰ ਅੱਗੇ ਨੂੰ ਪੁੱਟਿਆ ਤਾਂ ਉਸ ਦੀ ਪਿਛਲੀ ਖੱਬੀ ਲੱਤ ਸੁੰਗੜ ਕੇ ਇਕੱਠੀ ਹੋ ਗਈ।

ਬਚਿੰਤ ਸਿੰਘ ਮੂਧਾ ਹੋ ਕੇ ਪਿਛਲੀ ਲੱਤ ਦੇ ਖੁਰ ਨੂੰ ਚੰਗੀ ਤਰ੍ਹਾਂ ਦੇਖਣ ਲੱਗਾ, ਜਿਥੋਂ ਖੂਨ ਟਿੱਪ-ਟੱਪ ਚੋ ਰਿਹਾ ਸੀ। ਉਸ ਨੇ ਜਦ ਜ਼ਖਮ ਨੂੰ ਦਬਾਇਆ ਤਾਂ ਬਲਦ ਜ਼ੋਰ-ਜ਼ੋਰ ਨਾਲ਼ ਅੜਿੰਗਣ ਲੱਗਾ। ਉਸ ਦੀਆਂ ਅੱਖਾਂ ਤੋਂ ਪਾਣੀ ਦੀ ਧਾਰ ਵਹਿਣ ਲੱਗੀ ਅਤੇ ਉਸ ਦੀ ਜੀਭ ਥੱਲੇ ਲਟਕ ਗਈ। ਬਲਦ ਦੀ ਇਹ ਹਾਲਤ ਦੇਖ ਕੇ ਬਚਿੰਤ ਸਿੰਘ ਨੂੰ ਗੁੱਸਾ ਆ ਗਿਆ ਅਤੇ ਉਹ ਛਿੱਬੂ ਨੂੰ ਗਾਲ਼ਾਂ ਕੱਢਣ ਲੱਗਾ। ਛਿੱਬੂ, ਮੋਢੇ ਇਕੱਠੇ ਕਰੀ, ਡਰਿਆ ਹੋਇਆ, ਬਚਿੰਤ ਸਿੰਘ ਦੀਆਂ ਦਹਿਕਦੀਆਂ ਅੱਖਾਂ ਨੂੰ ਦੇਖ ਰਿਹਾ ਸੀ। ਬਚਿੰਤ ਸਿੰਘ ਦੀ ਨਜ਼ਰ ਥੱਲੇ ਪਈ ਪਰੈਣ 'ਤੇ ਚਲੇ ਗਈ। ਉਸ ਨੇ ਮੂਧਾ ਹੋ ਕੇ ਉਹਨੂੰ ਚੁੱਕਿਆ ਅਤੇ ਛਿੱਬੂ ਦੇ ਪੂਰੇ ਜ਼ੋਰ ਨਾਲ਼ ਮਾਰਨ ਲਈ ਆਪਣੇ ਸਿਰ ਤੋਂ ਉਤੇ ਲੈ ਗਿਆ। ਛਿੱਬੂ ਨੇ ਮੋਢਿਆਂ ਨੂੰ ਹੋਰ ਇਕੱਠੇ ਕਰਦਿਆਂ ਜ਼ੋਰ ਨਾਲ਼ ਚੀਕ ਮਾਰੀ।

ਬਚਿੰਤ ਸਿੰਘ ਦੇ ਪਿੱਛੇ ਖੜ੍ਹੇ ਮੇਲਾ ਸਿੰਘ ਨੇ ਪਰੈਣ ਫੜ ਲਈ। ਬਚਿੰਤ ਸਿੰਘ ਨੇ ਮੁੜ ਕੇ ਦੇਖਿਆ ਤਾਂ ਉਹ ਪਰੈਣ ਨੂੰ ਪਰੇ ਸੁੱਟਦਾ ਸਹਿਜ ਨਾਲ਼ ਬੋਲਿਆ, "ਬਚਿੰਤ ਸਿੰਆ! ਹੌਸਲਾ ਰੱਖ।"

"ਤਾਇਆ, ਮੇਰਾ ਪੰਜ ਸੌ ਦਾ ਬਲਦ ਦਾਗੀ ਕਰ ਦਿੱਤਾ ਹੈ। ਪਿਛਲੇ ਖੱਬੇ ਖੁਰ ਦੇ ਉੱਪਰ ਬੜੀ ਅਤੇ ਛੋਟੀ ਹੱਡੀ ਵਿਚ ਹਲ਼ ਦਾ ਫਾਲ ਵਾੜ ਦਿੱਤਾ। ਇਸ ਆਪਣੀ ਮਾਂ ਦੇ ਖਸਮ ਨੂੰ ਦੱਸ ਕੇ ਗਿਆ ਸੀ ਕਿ ਹਲ਼ ਕਿਵੇਂ ਚਲਾਉਣਾ ਹੈ।" ਬਚਿੰਤ ਸਿੰਘ ਬਹੁਤ ਉੱਚੀ ਅਵਾਜ਼ ਵਿਚ ਛਿੱਬੂ ਨੂੰ ਗਾਲ਼ਾਂ ਦੇਣ ਲੱਗਾ।

ਮੇਲਾ ਸਿੰਘ ਨੇ ਛਿੱਬੂ ਨੂੰ ਪੰਜਾਲੀ ਚੁੱਕ ਕੇ ਸਾਂਵਲੇ ਬਲਦ ਨੂੰ ਤਬੇਲੇ ਵਿਚ ਲੈ ਕੇ ਜਾਣ ਲਈ ਕਿਹਾ। ਆਪ ਹਲ਼ ਚੁੱਕਦਾ ਹੋਇਆ ਬਚਿੰਤ ਸਿੰਘ ਨੂੰ ਬੋਲਿਆ, "ਤੂੰ ਬੱਗੇ ਨੂੰ ਹੌਲੀ-ਹੌਲੀ ਤੋਰ ਕੇ ਤਬੇਲੇ ਵਿਚ ਲੈ ਆ।"

ਬਚਿੰਤ ਸਿੰਘ ਨੇ ਬਲਦ ਦੀ ਨੱਥ ਨਾਲੋਂ ਰੱਸੀ ਖੋਲ੍ਹ ਦਿੱਤੀ। ਉਸ ਦੇ ਗਲ਼ ਵਿਚ ਬੰਨ੍ਹੇ ਰੱਸੇ ਨੂੰ ਉਛਾਲ ਕੇ ਬਲਦ ਦੀ ਪਿੱਠ ਨੂੰ ਛੂੰਹਦਾ ਹੋਇਆ ਉਸ ਨੂੰ ਤੋਰਨ ਲੱਗਾ। ਬਲਦ ਲੰਗੜਾ ਕੇ ਹੌਲੀ-ਹੌਲੀ ਤੁਰ ਰਿਹਾ ਸੀ ਅਤੇ ਉਸ ਦੇ ਪਿੱਛੇ ਲਹੂ ਦੀ ਲਕੀਰ ਬਣੀ ਜਾ ਰਹੀ ਸੀ। ਰਾਹ ਵਿਚ ਮਿਲਣੇ ਵਾਲੇ ਹਰ ਬੰਦੇ ਨੇ ਰੁਕ ਕੇ ਬਲਦ ਨੂੰ ਦੇਖਿਆ। ਬਚਿੰਤ ਸਿੰਘ ਨੇ ਅਫ਼ਸੋਸ ਦਾ ਇਜ਼ਹਾਰ ਕੀਤਾ। ਪਰ ਉਸ ਦਾ ਗੁੱਸਾ ਭਰਿਆ ਚੇਹਰਾ ਅਤੇ ਹਾਵ-ਭਾਵ ਦੇਖ ਕੇ ਕਿਸੇ ਨੇ ਵੀ ਬਹੁਤੇ ਸਵਾਲ-ਜਵਾਬ ਨਾ ਪੁੱਛੇ।

ਮੇਲਾ ਸਿੰਘ ਹਲ਼ ਤਬੇਲੇ ਵਿਚ ਰੱਖ ਕੇ ਬਚਿੰਤ ਸਿੰਘ ਦੇ ਕੋਲ ਆ ਗਿਆ ਅਤੇ ਬਲਦ ਦੇ ਜ਼ਖਮ ਨੂੰ ਧਿਆਨ ਨਾਲ਼ ਦੇਖਦਾ, ਫਿਕਰ ਕਰਦਿਆਂ ਬੋਲਿਆ, 'ਜ਼ਖਮ ਡੂੰਘਾ ਲਗਦਾ ਹੈ। ਖੈਰ, ਕੋਈ ਗੱਲ ਨਹੀਂ। ਵਾਹਿਗੁਰੂ ਦੀ ਮਿਹਰ ਹੋਵੇ ਤਾਂ ਹਰ ਦੁੱਖ ਦਾ ਦਾਰੂ ਵੀ ਹੁੰਦਾ ਹੈ।" ਫਿਰ ਉਹ ਬਚਿੰਤ ਸਿੰਘ ਨੂੰ ਸੰਬੋਧਨ ਕਰਦਿਆਂ ਬੋਲਿਆ, "ਬਚਿੰਤ ਸਿੰਆਂ.....ਆਦਮੀ ਜੋਸ਼ ਵਿਚ ਹੋਸ਼ ਖੋਹ ਦਿੰਦਾ ਹੈ। ਅਜੇ ਤਾਂ ਪਹਿਲੀ ਮੁਸੀਬਤ ਵੀ ਸਿਰ 'ਤੇ ਲਟਕ ਰਹੀ ਹੈ ਅਤੇ ਤੂੰ ਕੰਮੀ ਨੂੰ ਮਾਰ ਕੇ ਇਕ ਹੋਰ ਨਵੀਂ ਮੁਸੀਬਤ ਸਹੇੜਨੀ ਚਾਹੁੰਦਾ ਹੈਂ। ਜੇ ਤੂੰ ਉਹਨੂੰ ਮਾਰੇਗਾ, ਇਕ ਤਾਂ ਕੋਈ ਵੀ ਕੰਮੀ ਤੇਰੇ ਕੰਮ ਨਹੀਂ ਕਰੇਗਾ ਅਤੇ ਖੇਤੀ ਬਰਬਾਦ ਹੋ ਜਾਵੇਗੀ। ਦੂਜਾ, ਕੋਈ ਹੋਰ ਮੁਸੀਬਤ ਤੇਰੇ ਲਈ ਖੜ੍ਹੀ ਕਰ ਦੇਵੇਗਾ। ਪਿੰਡ ਵਿਚ ਮੂੰਹ 'ਤੇ ਸਾਰੇ

ਮਿੱਤਰ ਬਣਦੇ ਹਨ, ਪਰ ਕਿਸੇ ਦੇ ਅੰਦਰ ਦੇ ਖੋਟ ਦਾ ਪਤਾ ਨਹੀਂ ਲਗਦਾ। ਕੰਮੀ ਦੀ ਮਾਰ-ਕੁੱਟ ਕਰਨ ਨਾਲ ਉਸ ਦਾ ਕੋਈ ਅੰਗ ਖਰਾਬ ਜੋ ਜਾਵੇ ਜਾਂ ਹੱਡੀ ਟੁੱਟ ਜਾਵੇ, ਤਾਂ ਉਸ ਨੂੰ ਸਲਾਹਾਂ ਦੇਣ ਵਾਲੇ ਪਿੰਡ ਵਿਚ ਬਹੁਤ ਨਿਕਲ ਆਉਣਗੇ।"

ਬਚਿੰਤ ਸਿੰਘ ਨੇ ਕੋਈ ਉੱਤਰ ਨਾ ਦਿੱਤਾ। ਉਸ ਨੇ ਬਲਦ ਨੂੰ ਖੁਰਲੀ 'ਤੇ ਬੰਨ੍ਹ ਦਿੱਤਾ ਅਤੇ ਛਿੱਬੂ ਨੂੰ ਹਾਕਾਂ ਮਾਰਨ ਲੱਗਾ। ਬਚਿੰਤ ਸਿੰਘ ਦੀ ਹਾਕ ਸੁਣ ਕੇ ਜਸਵੰਤ ਕੌਰ ਇਕਦਮ ਬਾਹਰ ਆ ਗਈ। ਲੇਕਿਨ ਮੇਲਾ ਸਿੰਘ ਨੂੰ ਦੇਖ ਕੇ ਉਸ ਨੇ ਛੋਟਾ ਜਿਹਾ ਘੁੰਡ ਕੱਢ ਲਿਆ ਅਤੇ ਉਸ ਦੇ ਪੈਰਾਂ ਵੱਲ ਝੁੱਕਦੀ ਹੋਈ ਬੋਲੀ, "ਬਾਪੂ, ਮੱਥਾ ਟੇਕਦੀ ਹਾਂ।"

ਮੇਲਾ ਸਿੰਘ ਨੇ ਅਸ਼ੀਰਵਾਦ ਦਿੱਤਾ। ਬਚਿੰਤ ਸਿੰਘ ਨੇ ਥੋੜ੍ਹਾ ਗੁੱਸੇ ਨਾਲ਼ ਪੁੱਛਿਆ, "ਛਿੱਬੂ ਕਿੱਥੇ ਹੈ?"

"ਉਥੇ ਸਾਂਵਲੇ ਬਲਦ ਨੂੰ ਬੰਨ੍ਹ ਕੇ ਅਤੇ ਪੰਜਾਲੀ ਤਬੇਲੇ ਵਿਚ ਰੱਖ ਕੇ ਪਤਾ ਨਹੀਂ, ਕਿੱਥੇ ਚਲਾ ਗਿਆ। ਮੈਂ ਪੁੱਛਿਆ ਵੀ, ਪਰ ਉਹਨੇ ਕੋਈ ਜਵਾਬ ਹੀ ਨਹੀਂ ਦਿੱਤਾ।" ਜਸਵੰਤ ਕੌਰ ਨੇ ਦੱਸਿਆ।

"ਇਥੇ ਕਿਤੇ ਹੋਵੇਗਾ.....ਆ ਜਾਊਗਾ.....ਤੁਸੀਂ ਬੱਗੇ ਬਲਦ ਨੂੰ ਪਹਿਲਾਂ ਗੁੜ ਅਤੇ ਫ਼ੇਰ ਦੁੱਧ ਵਿਚ ਘਿਉ ਪਾ ਕੇ ਦੇਵੋ। ਜ਼ਖਮ ਵਿਚੋਂ ਬਹੁਤ ਖ਼ੂਨ ਜਾ ਰਿਹਾ ਹੈ।" ਮੇਲਾ ਸਿੰਘ ਨੇ ਸਲਾਹ ਦਿੱਤੀ।

ਬਲਦ ਦੇ ਪੈਰ ਨੂੰ ਲਹੂ ਨਾਲ਼ ਲੱਥ-ਪੱਥ ਦੇਖ ਕੇ ਜਸਵੰਤ ਕੌਰ ਬਹੁਤ ਘਬਰਾ ਗਈ ਅਤੇ ਚੀਕਦੀ ਹੋਈ ਬੋਲੀ, ਇਹਦੇ ਸੱਟ ਕਿਵੇਂ ਲੱਗ ਗਈ?"

"ਕੰਜਰੀ ਕੱਤੇ....ਸੂਤ ਦਾ ਉਜਾੜਾ....ਛਿੱਬੂ ਹਲ਼ ਚਲਾ ਰਿਹਾ ਸੀ। ਗਿਣ ਕੇ ਚਾਰ ਸਿਆੜ ਕੱਢੇ ਹੋਣਗੇ ਅਤੇ ਇਸ ਦੀ ਲੱਤ ਪਾੜ ਦਿੱਤੀ। ਸਾਂਵਲੇ ਬਲਦ ਦਾ ਖੁਰ ਛਿੱਲ ਹੋ ਗਿਆ।" ਬਚਿੰਤ ਸਿੰਘ ਨੇ ਗੁੱਸੇ ਨਾਲ਼ ਕਿਹਾ। ਫਿਰ ਜਸਵੰਤ ਕੌਰ ਵੱਲ ਦੇਖਦਾ ਬੋਲਿਆ, "ਛੇਤੀ, ਜਾ ਕੇ ਗੁੜ ਲਿਆ ਦੇ.....ਅਤੇ ਫਿਰ ਦੁੱਧ ਵਿਚ ਘਿਉ ਮਿਲਾ ਕੇ ਬਾਲਟੀ ਵਿਚ ਲੈ ਆ।"

ਜਸਵੰਤ ਕੌਰ ਤਸਲੇ ਵਿਚ ਬਹੁਤ ਸਾਰਾ ਗੁੜ ਲੈ ਆਈ। ਬਚਿੰਤ ਸਿੰਘ ਨੇ ਬਲਦ ਨੂੰ ਪੁਚਕਾਰ ਕੇ ਬਿਠਾ ਦਿੱਤਾ ਅਤੇ ਮੂੰਹ ਨੂੰ ਸਲਾਹੁੰਦਾ ਹੋਇਆ ਉਸ ਨੂੰ ਆਪਣੇ ਹੱਥਾਂ ਨਾਲ਼ ਗੁੜ ਦੇਣ ਲੱਗਾ। ਬਲਦ ਦੇ ਜ਼ਖਮ ਖੁਰ 'ਤੇ ਮੱਖੀਆਂ ਦਾ ਜਮਘੱਟ ਦੇਖ ਕੇ ਉਸ ਨੇ ਆਪਣੇ ਸਿਰ ਤੋਂ ਸਾਫਾ ਲਾਹਿਆ ਅਤੇ ਉਸ ਦੇ ਖੁਰ 'ਤੇ ਵਿਛਾ ਦਿੱਤਾ। ਬਲਦ ਨੂੰ ਘਿਉ ਵਾਲਾ ਦੁੱਧ ਪਿਲਾ ਕੇ ਬਚਿੰਤ ਸਿੰਘ ਨੇ ਪਿਆਰ ਨਾਲ਼ ਉਸ ਦੇ ਸਿਰ, ਢਿੱਡ ਅਤੇ ਪਿੱਠ 'ਤੇ ਹੱਥ ਫੇਰਿਆ ਅਤੇ ਫਿਰ ਜ਼ਖਮ ਦੇ ਉੱਪਰੋਂ ਸਾਫਾ ਚੁੱਕ ਕੇ ਉਸ ਨੂੰ ਦੇਖਣ ਲੱਗਾ। ਮੇਲਾ ਸਿੰਘ ਵੀ ਉਸ ਦੇ ਸਿਰ ਨਾਲ਼ ਸਿਰ ਜੋੜ ਕੇ ਮੂਧਾ ਹੋ ਗਿਆ।

"ਮੇਰੀ ਮੰਨ ਤੇ ਇਕ ਕੰਮ ਕਰ।" ਮੇਲਾ ਸਿੰਘ ਨੇ ਸਿੱਧੇ ਬੈਠਦਿਆਂ ਕਿਹਾ।

"ਕੀ?"

"ਕਿਤਿਉਂ ਸਪਿਰਟ ਮਿਲ ਜਾਵੇ ਤਾਂ ਚੰਗੀ ਗੱਲ ਹੈ.....ਪਰ ਆਪਣੇ ਪਿੰਡੋਂ ਤਾਂ ਮਿਲਣੀ ਨਹੀਂ।" ਮੇਲਾ ਸਿੰਘ ਨੇ ਸੋਚਦਿਆਂ ਕਿਹਾ। ਫਿਰ ਬਚਿੰਤ ਸਿੰਘ ਕੋਲ਼ ਨੀਵਾਂ ਹੋ ਕੇ ਬੋਲਿਆ, "ਘਰ ਸ਼ਰਾਬ ਹੈਗੀ ਹੈ.....ਜ਼ਖਮ ਉਸ ਨਾਲ਼ ਧੋ ਲੈਂਦੇ ਹਾਂ.....ਕੀੜੇ ਨਹੀਂ ਪੈਣਗੇ ਅਤੇ ਖ਼ੂਨ ਵੀ ਬੰਦ ਹੋ ਜਾਵੇਗਾ। ਉੱਪਰ, ਸਰੋਂ ਦੇ ਤੇਲ ਵਿਚ ਬਰੀਕ ਪੀਠੀ ਹੋਈ ਹਲਦੀ ਰਲਾ ਕੇ ਲਾ ਦਿੱਤੀ ਜਾਵੇ। ਲੋੜ ਪਈ ਤਾਂ ਬਾਅਦ ਵਿਚ ਡੰਗਰ ਡਾਕਟਰ ਨੂੰ ਦਿਖਾ ਦੇਵਾਂਗੇ।"

"ਜਗਤ ਸਿੰਘ ਕੋਲ਼ ਵੀ ਹੁੰਦੀ ਤਾਂ ਸੀ। ਕਦੀ-ਕਦੀ ਪੀ ਲੈਂਦਾ ਸੀ। ਦੇਖਦਾ ਹਾਂ, ਜੇ ਤੂੜੀ ਵਾਲੇ ਕੋਠੇ ਵਿਚ ਕਿਤੇ ਪਈ ਹੋਈ ਤਾਂ।" ਬਚਿੰਤ ਸਿੰਘ ਨੇ ਉੱਠਦਿਆਂ ਕਿਹਾ।

ਕੁੱਝ ਮਿੰਟਾਂ ਬਾਅਦ ਉਹ ਇਕ ਬੋਤਲ ਹੱਥ ਵਿਚ ਲਈ ਬਾਹਰ ਆਇਆ। ਮੇਲਾ ਸਿੰਘ ਨੇ ਬੋਤਲ ਲੈ ਕੇ ਉਸ ਨੂੰ ਜ਼ੋਰ ਨਾਲ਼ ਸੁੰਘਿਆ, "ਹੂੰ.....ਠੀਕ ਹੈ।" ਜੇ ਇਸ ਤਰ੍ਹਾਂ ਹੀ ਜ਼ਖਮ 'ਤੇ ਪਾਈ ਤਾਂ ਬਲਦ ਨੇ ਆਪਾਂ ਨੂੰ ਚੁੱਕ ਕੇ ਪਰੇ ਮਾਰਨਾ ਹੈ। ਇਹਨੂੰ ਲੰਮਾ ਪਾ ਕੇ ਮੋਹਰਲੀਆਂ ਲੱਤਾਂ ਚੰਗੀ ਤਰ੍ਹਾਂ ਜਕੜ ਕੇ ਕੀਲੇ ਨਾਲ਼ ਕੱਸ ਕੇ ਬੰਨ ਲਈਏ। ਪਿਛਲੀਅਂ ਲੱਤਾਂ ਵੀ ਰੱਸੀ ਨਾਲ਼ ਬੰਨ੍ਹ ਦੇਣੀਆਂ ਚਾਹੀਦੀਆਂ ਹਨ। ਗਲ਼ ਦਾ ਰੱਸਾ ਵੀ ਜ਼ੋਰ ਨਾਲ਼ ਕੀਲੇ ਨਾਲ਼ ਕੱਸ ਦੇ।"

ਬਚਿੰਤ ਸਿੰਘ ਅਤੇ ਮੇਲਾ ਸਿੰਘ ਨੇ ਮਿਲ ਕੇ ਬਲਦ ਦੀਆਂ ਲੱਤਾਂ ਬੰਨ੍ਹ ਦਿੱਤੀਆਂ ਅਤੇ ਫਿਰ ਉਹ ਲੋਗੜ ਸ਼ਰਾਬ ਵਿਚ ਭਿਉਂ ਕੇ ਜ਼ਖਮ ਸਾਫ਼ ਕਰਨ ਲੱਗੇ। ਜ਼ਖਮ ਨੂੰ ਸ਼ਰਾਬ ਲੱਗਦਿਆਂ ਹੀ ਬਲਦ ਦਾ ਸਰੀਰ ਕੰਬਣ ਲੱਗਾ ਅਤੇ ਉਹ ਜ਼ੋਰ-ਜ਼ੋਰ ਨਾਲ਼ ਲੱਤਾਂ ਅਤੇ ਪੂਛ ਹਿਲਾਉਣ ਲੱਗਾ। ਪੂਛ ਬਚਿੰਤ ਸਿੰਘ ਦੀ ਗਰਦਣ ਤੇ ਆ ਵੱਜੀ ਅਤੇ ਉਹ ਪਿਛਾੜ ਖਾ ਕੇ ਡਿੱਗ ਪਿਆ। ਜਸਵੰਤ ਕੌਰ ਨੱਠ ਕੇ ਆਈ ਅਤੇ ਬਲਦ ਦੀ ਪੂਛ ਫੜ ਲਈ। ਉਸ ਦੇ ਸਿਰ ਦਾ ਕੱਪੜਾ ਖਿਸਕਣ ਲਗਦਾ ਤਾਂ ਉਹ ਪੂਛ ਨੂੰ ਫੜੀ ਰੱਖਦਿਆਂ ਹੀ ਬਾਂਹ ਨਾਲ਼ ਕੱਪੜੇ ਨੂੰ ਠੀਕ ਕਰ ਲੈਂਦੀ।

ਜ਼ਖਮ ਸਾਫ਼ ਹੋ ਗਿਆ ਤਾਂ ਉਸ ਵਿਚੋਂ ਦੋਨੋ ਹੱਡੀਆਂ ਸਾਫ਼ ਨਜ਼ਰ ਆਉਣ ਲੱਗੀਆਂ। ਬੜੀ ਹੱਡੀ ਵਿਚ ਚਾਰੇ ਪਾਸੇ ਗਲ਼ੀਆਂ ਦੇਖ ਕੇ, ਮੇਲਾ ਸਿੰਘ ਦਾ ਝੁਰੜੀਆਂ ਭਰਾ ਚਿਹਰਾ ਮੁਰਝਾ ਗਿਆ ਕਿ ਬਚਿੰਤ ਸਿੰਘ ਦੇ ਬਲਦ ਦੀ ਹੱਡੀ ਟੁੱਟ ਗਈ। ਉਸ ਨੇ ਕਾਹਲ਼ੀ-ਕਾਹਲ਼ੀ ਜ਼ਖਮ 'ਤੇ ਤੇਲ ਵਾਲੀ ਹਲਦੀ ਲਾਈ ਅਤੇ ਲੋਗੜ ਲਪੇਟ ਕੇ ਕਪੜਾ ਬੰਨ੍ਹ ਦਿੱਤਾ। ਉਹ ਆਪਣੇ ਹੱਥਾਂ ਨੂੰ ਲੱਗੀ ਹਲਦੀ ਲਾਹੁਣ ਲਈ ਹੱਥਾਂ ਨੂੰ ਮਲ਼ਦਾ ਬੋਲਿਆ, "ਵਾਹਿਗੁਰੂ ਦੀ ਮਿਹਰ ਰਹੀ ਤਾਂ ਜ਼ਖਮ ਛੇਤੀ ਹੀ ਠੀਕ ਜਾਵੇਗਾ।"

ਬਚਿੰਤ ਸਿੰਘ ਨੇ ਬਲਦ ਦੀਆਂ ਲੱਤਾਂ ਤੋਂ ਰੱਸੇ ਖੋਲ੍ਹ ਦਿੱਤੇ ਅਤੇ ਗਲ਼ ਵਾਲਾ ਰੱਸਾ ਵੀ ਢਿੱਲਾ ਕਰ ਦਿੱਤਾ। ਬਲਦ ਦੀਆਂ ਅੱਖਾਂ ਵਿਚੋਂ ਪਾਣੀ ਵਹਿੰਦਾ ਦੇਖ ਕੇ ਉਹ ਇਕ ਵਾਰ ਫਿਰ ਉਹਨੂੰ ਗੁੜ ਚਾਰਨ ਲੱਗਾ ਅਤੇ ਦੁੱਖ ਭਰੀ ਅਵਾਜ਼ ਨਾਲ਼ ਬੋਲਿਆ, "ਪੰਜ ਸੌ ਦਾ ਬਲਦ ਦਾਗੀ ਕਰ ਦਿੱਤਾ। ਜਗਤ ਸਿੰਘ ਤਾਂ ਇਹਦੇ ਨਾਲ਼ ਨਿਆਣੇ ਵਾਂਗ ਪਿਆਰ ਕਰਦਾ ਸੀ। ਇਕ ਵਾਰ ਕਰਤਾਰ ਨੇ ਬੇਵਜਾਹ ਇਹਦੇ ਜ਼ੋਰ ਨਾਲ਼ ਪਰੈਣ ਮਾਰ ਦਿੱਤੀ ਤੇ ਇਹਦੀ ਪਿੱਠ ਤੇ ਲਾਸ ਪੈ ਗਈ ਸੀ। ਇਹ ਦੇਖ ਕੇ ਜਗਤ ਸਿੰਘ ਨੂੰ ਇੰਨਾ ਗੁੱਸਾ ਆਇਆ ਕਿ ਉਸ ਨੇ ਉਹੀ ਪਰੈਣ ਲੈ ਕੇ, ਜ਼ੋਰ ਨਾਲ਼ ਕਰਤਾਰ ਦੀ ਪਿੱਠ ਤੇ ਮਾਰੀ। ਕਰਤਾਰ ਬਿਲਖ ਉਠਿਆ ਤਾਂ ਉਹ ਪਰੈਣ ਸਿੱਟਦਾ ਹੋਇਆ ਬੋਲਿਆ ਕਿ ਬਲਦ ਦੇ ਵੀ ਇਸੇ ਤਰ੍ਹਾਂ ਦੁੱਖ ਲਗਦਾ ਹੈ ਜਿਵੇਂ ਤੇਰੇ ਲੱਗਾ ਹੈ।"

ਕਹਿੰਦੇ-ਕਹਿੰਦੇ ਬਚਿੰਤ ਸਿੰਘ ਦੀਆਂ ਅੱਖਾਂ ਵਿਚ ਹੰਝੂ ਆ ਗਏ। ਜਸਵੰਤ ਕੌਰ ਦਾ ਮਨ ਵੀ ਖਰਾਬ ਹੋ ਗਿਆ। ਉਸ ਨੇ ਆਪਣੀਆਂ ਅੱਖਾਂ ਵਿਚ ਆਏ ਹੰਝੂਆਂ ਨੂੰ ਛੁਪਾਉਣ ਲਈ ਘੁੰਡ ਨੂੰ ਖਿੱਚ ਕੇ ਹੋਰ ਨੀਵਾਂ ਕਰ ਲਿਆ।

ਮੇਲਾ ਸਿੰਘ ਦੇ ਜਾਣ ਬਾਅਦ ਬਚਿੰਤ ਸਿੰਘ ਅਤੇ ਜਸਵੰਤ ਕੌਰ ਘਰ ਆ ਗਏ। ਬਚਿੰਤ ਸਿੰਘ ਨਿਢਾਲ ਅਤੇ ਫ਼ਿਕਰਮੰਦ ਹੋਇਆ ਮੰਜੇ 'ਤੇ ਪੈ ਗਿਆ ਅਤੇ ਜਸਵੰਤ ਕੌਰ ਥੋੜੀ ਦੂਰ ਪੀੜ੍ਹੀ ਡਾਹ ਕੇ ਬਹਿ ਗਈ। ਬਚਿੰਤ ਸਿੰਘ ਸਿੱਧਾ ਲੰਮਾ ਪਿਆ ਸੀ ਅਤੇ ਉਸ ਦੀਆਂ ਅੱਖਾਂ ਬੰਦ ਸਨ। ਜਸਵੰਤ ਕੌਰ ਇਕ ਟੱਕ ਉਹਦੀ ਵੱਲ ਦੇਖ ਰਹੀ ਸੀ। ਬਚਿੰਤ ਸਿੰਘ ਦਾ ਚਿਹਰਾ ਪੀਲਾ ਪੈ ਗਿਆ ਸੀ। ਮੱਥੇ 'ਤੇ ਡੂੰਘੀਆਂ ਲਕੀਰਾਂ ਦਿਸ ਰਹੀਆਂ ਸਨ ਅਤੇ ਅੱਖਾਂ ਦੇ ਥੱਲੇ ਡੂੰਘੇ, ਕਾਲੇ ਘੇਰੇ ਪੈ ਗਏ ਸਨ। ਕੁੱਝ ਦਿਨਾਂ ਵਿਚ ਹੀ ਉਸ ਦੀਆਂ ਕੰਨਪਟੀਆਂ ਅੰਦਰ ਨੂੰ ਧੱਸ ਗਈਆਂ ਸਨ। ਉਹ ਸੁੱਤਾ ਪਿਆ ਹਲਕੇ-ਹਲਕੇ ਘੁਰਾੜੇ ਮਾਰਨ ਲੱਗਾ ਸੀ।

ਜਸਵੰਤ ਕੌਰ ਦੱਬੇ ਪੈਰੀਂ ਬਾਹਰ ਚਲੇ ਗਈ। ਉਸ ਨੇ ਮੂੰਹ 'ਤੇ ਪਾਣੀ ਦੇ ਛਿੱਟੇ ਮਾਰੇ ਅਤੇ ਦੁਪੱਟੇ ਦੇ ਪੱਲੇ ਨਾਲ਼ ਚੇਹਰਾ ਪੂੰਝ ਕੇ ਬੱਗੇ ਦੇ ਕੋਲ਼ ਚਲੇ ਗਈ ਜੋ ਅੱਧਾ ਛਾਂਵੇ ਅਤੇ ਅੱਧਾ ਧੁੱਪੇ ਸੌਂ ਰਿਹਾ ਸੀ। ਜਸਵੰਤ ਕੌਰ ਦੋਹਾਂ ਮੱਝਾਂ ਅਤੇ ਬਲਦ ਨੂੰ ਵਾਰੀ-ਵਾਰੀ ਪਾਣੀ ਪਿਲਾਉਣ ਲੱਗੀ। ਨਲਕੇ ਦੇ ਲਗਾਤਾਰ ਚਲਣੇ ਦੀ ਅਵਾਜ਼ ਸੁਣ ਕੇ ਬਚਿੰਤ ਸਿੰਘ ਦੀ ਅੱਖ ਖੁੱਲ ਗਈ। ਉਹ ਅੱਖਾਂ ਮਲ਼ਦਾ ਨਲਕੇ ਦੇ ਕੋਲ਼ ਆ ਗਿਆ ਅਤੇ ਜਸਵੰਤ ਕੌਰ ਤੋਂ ਨਲਕੇ ਦੀ ਹੱਥੀ ਫੜਦਾ ਬੋਲਿਆ, "ਅੱਖ ਲੱਗ ਗਈ ਸੀ।"

"ਤੁਸੀਂ ਸੌਂ ਜਾਉ.....ਮੈਂ ਪਾਣੀ ਪਿਲਾ ਦੇਊਗੀ।" ਜਸਵੰਤ ਕੌਰ ਨੇ ਛੋਟੇ ਜਿਹੇ ਘੁੰਡ ਵਿਚੋਂ ਕਿਹਾ।

"ਨਹੀਂ, ਮੈਂ ਪਿਲਾ ਦਿੰਦਾ ਹਾਂ।" ਬਚਿੰਤ ਸਿੰਘ ਨੇ ਨਲਕੇ ਦੀ ਹੱਥੀ ਤੋਂ ਜਸਵੰਤ ਕੌਰ ਦਾ ਹੱਥ ਹਟਾਉਂਦਿਆਂ ਕਿਹਾ।

ਬਚਿੰਤ ਸਿੰਘ ਪਸ਼ੂਆਂ ਨੂੰ ਪਾਣੀ ਪਿਲਾ ਰਿਹਾ ਸੀ। ਜਸਵੰਤ ਕੌਰ ਨੇ ਗੋਹਾ ਚੁੱਕ ਕੇ ਸਿੱਟਿਆ, ਅਤੇ ਸਫ਼ਾਈ ਕਰਕੇ ਘਰ ਚਲੇ ਗਈ। ਪਾਣੀ ਪਿਲਾ ਕੇ ਬਚਿੰਤ ਸਿੰਘ ਅੰਦਰ ਆ ਕੇ ਮੰਜੇ 'ਤੇ ਬੈਠ ਗਿਆ। ਉਹ ਥੋੜ੍ਹੀ ਦੇਰ ਗਹਿਰੀ ਸੋਚ ਵਿਚ ਡੁੱਬਿਆ ਰਿਹਾ। ਫਿਰ ਹੌਲੀ ਜਿਹੇ ਜਸਵੰਤ ਕੌਰ ਨੂੰ ਹਾਕ ਮਾਰੀ। ਉਹ ਛੋਟਾ ਜਿਹਾ ਘੁੰਡ ਕੱਢ ਕੇ ਉਸ ਦੇ ਕੋਲ਼ ਆ ਖੜ੍ਹੀ ਹੋਈ ਤਾਂ ਬਚਿੰਤ ਸਿੰਘ ਬੋਲਿਆ, "ਬੈਠ ਜਾ!"

ਜਸਵੰਤ ਕੌਰ ਨੇ ਪੀੜ੍ਹੀ ਚੁੱਕ ਕੇ ਮੰਜੇ ਦੇ ਨੇੜੇ ਰੱਖ ਲਈ ਅਤੇ ਗਰਦਣ ਝੁਕਾਈ ਉਸ ਉੱਪਰ ਬੈਠ ਗਈ। ਬਚਿੰਤ ਸਿੰਘ ਨੇ ਬਹੁਤ ਹੌਲੀ ਅਵਾਜ਼ ਵਿਚ ਕਹਿਣਾ ਸ਼ੁਰੂ ਕੀਤਾ, "ਬੱਗੇ ਦਾ ਖੁਰ ਠੀਕ ਹੋਣ ਲਈ ਹੁਣ ਪਤਾ ਨਹੀਂ ਕਿੰਨੇ ਦਿਨ ਲੱਗਣਗੇ। ..... ਮੇਰੇ ਕੋਲੋਂ, ਇਕੱਲੇ ਤੋਂ ਤਾਂ ਖੇਤੀ ਹੋਣੀ ਨਹੀਂ .....ਸੋਚਦਾ ਹਾਂ ਖੂਹ ਵਾਲਾ ਬੜਾ ਖੇਤ ਰੱਖ ਲਵਾਂ ਅਤੇ ਬਾਕੀ ਜਮੀਨ ਠੇਕੇ 'ਤੇ ਦੇ ਦੇਵਾਂ। ਅੱਜ ਕੱਲ ਸਾਰਾ ਦਿਨ ਹਸਪਤਾਲ ਹੀ ਲੰਘ ਜਾਂਦਾ ਹੈ। ਮੁਕੱਦਮਾ ਸ਼ੁਰੂ ਹੋ ਗਿਆ ਤਾਂ ਕੰਮ ਹੋਰ ਵੀ ਵੱਧ ਜਾਣਾ ਹੈ।.....ਤੇਰੀ ਕੀ ਸਲਾਹ ਹੈ?"

ਜਸਵੰਤ ਕੌਰ ਨੇ ਬਿਨ੍ਹਾਂ ਕੁੱਝ ਕਹੇ ਹੀ, ਹਾਂ ਵਿਚ ਸਿਰ ਹਿਲਾ ਦਿੱਤਾ।

"ਅੱਛਾ, ਮੈਂ ਹਸਪਤਾਲ ਹੋ ਆਵਾਂ।" ਬਚਿੰਤ ਸਿੰਘ ਨੇ ਮੰਜੇ ਤੋਂ ਉਠਦਿਆਂ ਕਿਹਾ।

"ਮੈਂ ਵੀ ਚਲੂੰਗੀ।" ਜਸਵੰਤ ਕੌਰ ਬੋਲੀ।

"ਤੂੰ ਕੱਲ ਚਲੇ ਜਾਈਂ.....ਦੋਨੋ ਗਏ ਤਾਂ ਪੈਦਲ ਜਾਣਾ ਪਵੇਗਾ। ਮੈਂ, ਇਕੱਲਾ ਘੋੜੀ 'ਤੇ ਛੇਤੀ ਚਲੇ ਜਾਵਾਂਗਾ। ਬਚਿੰਤ ਸਿੰਘ ਨੇ ਉਠਦਿਆਂ ਕਿਹਾ ਅਤੇ ਘੋੜੀ 'ਤੇ ਕਾਠੀ ਪਾਉਣ ਲੱਗਾ।

## ਬਾਰ੍ਹਾਂ

ਰਾਮ ਦਿਆਲ ਬਹੁਤ ਸਵੇਰੇ ਹੀ ਮੁਨਸ਼ੀ ਬਾਬੂਰਾਮ ਦੇ ਘਰ ਪਹੁੰਚ ਗਿਆ। ਰਾਮ ਦਿਆਲ, ਬਾਬੂਰਾਮ ਦੀ ਪਤਨੀ ਦਾ ਛੋਟਾ ਚਚੇਰਾ ਭਰਾ ਸੀ ਅਤੇ ਜ਼ਿਲਾ-ਕਚਹਿਰੀ ਵਿਚ ਫੌਜਦਾਰੀ ਦੇ ਮਸ਼ਹੂਰ ਵਕੀਲ ਲਾਲਾ ਗੋਬਰਧਨ ਲਾਲ ਦਾ ਮੁਨਸ਼ੀ ਸੀ।

ਉਹਨਾਂ ਨੇ ਇਕ-ਦੂਸਰੇ ਦਾ ਹਾਲ-ਚਾਲ ਪੁੱਛਿਆ, ਫਿਰ ਹੁੱਕਾ ਵਿਚਾਲੇ ਰੱਖ ਕੇ ਬੈਠ ਗਏ ਅਤੇ ਵਾਰੀ-ਵਾਰੀ ਹੁੱਕਾ ਪੀਣ ਲੱਗੇ। ਰਾਮ ਦਿਆਲ ਨੇ ਹੁੱਕੇ ਨੂੰ ਬਾਬੂਰਾਮ ਵੱਲ ਖਿਸਕਾਉਂਦਿਆਂ, ਖੰਘ ਕੇ ਗਲ਼ ਸਾਫ ਕੀਤਾ ਅਤੇ ਖੰਘਦਿਆਂ ਹੀ ਪੁੱਛਿਆ, "ਮੈਂ ਕੱਲ ਸ਼ਾਮ ਨੂੰ ਹੀ ਆ ਜਾਂਦਾ, ਪਰ ਪਿੰਡ ਹੀ ਬਹੁਤ ਦੇਰ ਨਾਲ਼ ਪਹੁੰਚਿਆ ਸੀ। ਅੱਜ ਸਵੇਰੇ ਲਾਲਾ ਜੀ ਨੂੰ ਕਤਲ ਦੇ ਇਕ ਕੇਸ ਦੀ ਅਪੀਲ ਦਾਇਰ ਕਰਨ ਲਈ ਹਾਈਕੋਰਟ ਵਿਚ ਪੇਸ਼ ਹੋਣਾ ਸੀ। ਬਸ, ਉਸ ਕੇਸ ਦੇ ਕਾਗਜ਼ਾਤ ਤਿਆਰ ਕਰਨ ਕਰਕੇ ਦੇਰ ਹੋ ਗਈ।.......ਘਰ ਸਾਰੇ ਠੀਕ ਠਾਕ ਹੈ ਨਾ?"

"ਹਾਂ, ਸਭ ਠੀਕ-ਠਾਕ ਹੈ।" ਕਹਿ ਕੇ ਬਾਬੂ ਰਾਮ ਚੁੱਪ ਰਿਹਾ ਤਾਂ ਰਾਮ ਦਿਆਲ ਹੁੱਕੇ ਦਾ ਕਸ਼ ਖਿੱਚ ਕੇ ਨੱਕ ਰਾਹੀਂ ਧੂੰਆਂ ਛੱਡਦਾ ਹੋਇਆ ਬੋਲਿਆ, "ਤੁਹਾਡਾ ਆਦਮੀ ਕੁਛ ਨਹੀਂ ਦੱਸ ਕੇ ਗਿਆ ਸੀ। ਬਸ, ਇੰਨਾ ਸੁਨੇਹਾ ਦੇ ਗਿਆ ਸੀ ਕਿ ਜ਼ਰੂਰੀ ਕੰਮ ਹੈ, ਛੇਤੀ ਆਉਣਾ। ਮੈਨੂੰ ਫ਼ਿਕਰ ਨਾਲ਼ ਸਾਰੀ ਰਾਤ ਨੀਂਦ ਨਹੀਂ ਆਈ। ਤੜਕੇ ਹੀ ਤੁਰ ਪਿਆ ਤਾਂ ਕਿ ਸੂਰਜ ਚੜ੍ਹਦਿਆਂ ਇਥੇ ਪਹੁੰਚ ਜਾਵਾਂ। ਸਾਰਾ ਕੁੱਝ ਠੀਕ-ਠਾਕ ਤਾਂ ਹੈ?"

“ਹਾਂ, ਘਰ ਵਿਚ ਤਾਂ ਭਗਵਾਨ ਦੀ ਕਿਰਪਾ ਨਾਲ਼ ਸਭ ਠੀਕ ਹੈ। ਸਾਡੇ ਪਿੰਡ ਵਿਚ ਨੰਬਰਦਾਰਾਂ ਅਤੇ ਨੀਲੋਵਾਲੀਆਂ ਵਿਚਕਾਰ ਫੌਜਦਾਰੀ ਹੋ ਗਈ ਹੈ।”

“ਆਪਣੇ, ਬਚਿੰਤ ਸਿੰਘ ਅਤੇ ਨੱਥਾ ਸਿੰਘ ਦੇ ਟੱਬਰਾਂ ਵਿਚ?” ਰਾਮ ਦਿਆਲ ਨੇ ਕਾਰੋਬਾਰੀ ਅੰਦਾਜ਼ ਵਿਚ ਪੁੱਛਿਆ। “ਹਾਂ....।”

“ਉਹਨਾਂ ਵਿਚ ਤਾਂ ਪਹਿਲਾਂ ਵੀ ਇਕ ਵਾਰ ਫੌਜਦਾਰੀ ਹੋਈ ਸੀ। ਕਾਫੀ ਪੁਰਾਣੀ ਗੱਲ ਹੈ।”

“ਹਾਂ.....ਹਾਂ.....ਹੁਣ ਫਿਰ ਫੌਜਦਾਰੀ ਹੋ ਗਈ ਹੈ।” ਬਾਬੂਰਾਮ ਨੇ ਕਿਹਾ।

“ਕਿਹੜੀ ਗੱਲ ’ਤੇ?” ਰਾਮ ਦਿਆਲ ਨੇ ਪੁੱਛਿਆ।

“ਗੱਲ ਕੀ ਹੋਣੀ ਸੀ।” ਬਾਬੂ ਨੇ ਕਾਹਲ਼ੀ ਨਾਲ਼ ਗਲ਼ੀ ਵੱਲ ਦੇਖਿਆ। ਫਿਰ ਰਾਮ ਦਿਆਲ ਵੱਲ ਨੂੰ ਮੂਧਾ ਹੁੰਦਾ ਬੋਲਿਆ, “ਜੱਟ ਦੀ ਕੋਠੀ ਵਿਚ ਦਾਣੇ ਬਹੁਤ ਹੋਣ, ਜਾਂ ਫ਼ਸਲ ਚੰਗੀ ਦਿਖਾਈ ਦੇਵੇ ਤਾਂ ਲੜਾਈ ਦਾ ਬਹਾਨਾ ਲੱਭਣ ਨੂੰ ਚਿਰ ਨਹੀਂ ਲਗਦਾ।”

“ਫਿਰ ਵੀ.....ਝਗੜੇ ਲਈ ਹੁਣ ਦੀ ਵਜ੍ਹਾ ਤਾਂ ਕੁੱਝ ਹੋਵੇਗੀ ਹੀ।” ਰਾਮ ਦਿਆਲ ਨੇ ਜ਼ੋਰ ਦੇ ਕੇ ਪੁੱਛਿਆ।

“ਹੁਣ ਦੀ ਵਜ੍ਹਾ ਤਾਂ ਇਹ ਦੱਸਦੇ ਹਨ ਕਿ ਬਚਿੰਤ ਸਿੰਘ ਦੇ ਭਤੀਜੇ ਕਰਤਾਰ ਨੇ ਨੀਲੋਵਾਲੀਆਂ ਦੀ ਬਹੂ ਦੀਆਂ ਪਾਥੀਆਂ ਭੰਨ ਦਿੱਤੀਆਂ ਸੀ। ਪਰ ਅਸਲੀ ਕਾਰਨ ਤਾਂ ਜਸਵੰਤ ਕੌਰ ਹੀ ਹੈ।” ਬਾਬੂਰਾਮ ਨੇ ਕਿਹਾ। ਫਿਰ ਝਗੜੇ ਦਾ ਵਿਸਥਾਰ ਦੇ ਕੇ ਬੋਲਿਆ, “ਵੈਸੇ ਤਾਂ ਸਾਡਾ ਪਿੰਡ ਵਿਚ ਕਿਸੇ ਨਾਲ਼ ਨਾ ਵੈਰ ਹੈ ਨਾ ਦੋਸਤੀ। ਫਿਰ ਵੀ ਮੌਕਾ ਦੇਖਣਾ ਪੈਂਦਾ ਹੈ। ਬਚਿੰਤ ਸਿੰਘ ਨਾਲ਼ ਥੋੜਾ ਜ਼ਿਆਦਾ ਮੂੰਹ-ਮੁਲਾਹਜਾ ਹੈ। ਅਤੇ ਉਹ ਮੇਰੇ ਤੇ ਭਰੋਸਾ ਵੀ ਬਹੁਤ ਕਰਦਾ ਹੈ। ਮੈਂ ਸੋਚਿਆ ਕਿ ਤੈਨੂੰ ਦੱਸ ਦੇਵਾਂ। ਫੌਜਦਾਰੀ ਦੇ ਕੇਸ ਵਿਚ ਮੁਨਸ਼ੀ, ਵਕੀਲ, ਪਰਚਾ ਵਗੈਰਾ ਸਭ ਕੁੱਝ ਹੀ ਕਰਨਾ ਪਵੇਗਾ।”

ਰਾਮ ਦਿਆਲ ਨੇ ਇਕ ਲੰਮੀ ਜਿਹੀ ’ਹੂੰ’ ਕਹੀ ਅਤੇ ਉਹ ਹੁੱਕੇ ਦੇ ਲੰਮੇ-ਲੰਮੇ ਕਸ਼ ਖਿੱਚਦਾ ਰਿਹਾ। ਬਾਬੂ ਰਾਮ ਧਿਆਨ ਨਾਲ਼ ਉਸ ਵੱਲ ਦੇਖ ਰਿਹਾ ਸੀ। ਜਦ ਰਾਮ ਦਿਆਲ ਕੁੱਝ ਨਾ ਬੋਲਿਆ ਤਾਂ ਉਸ ਨੇ ਸੋਚ ਵਿਚ ਡੁੱਬੀ ਅਵਾਜ਼ ਨਾਲ਼ ਹੌਲੀ-ਹੌਲੀ ਕਹਿਣਾ ਸ਼ੁਰੂ ਕੀਤਾ, ਮੈਂ ਸੋਚਿਆ, ਤੈਨੂੰ ਸੱਦ ਲਵਾਂ। ਬਚਿੰਤ ਸਿੰਘ ਨੇ ਤਾਂ ਵਕੀਲ ਕਰਨਾ ਹੀ ਹੈ। ਕਿਉਂ ਨਾ ਆਪਣਾ ਆਦਮੀ ਫਾਇਦਾ ਉਠਾਵੇ।” ਕਹਿ ਕੇ ਬਾਬੂ ਰਾਮ, ਰਾਮ ਦਿਆਲ ਵੱਲ ਧਿਆਨ ਨਾਲ਼ ਦੇਖਣ ਲੱਗਾ।

“ਭਾਈਆ ਜੀ, ਤੁਹਾਡੀ ਗੱਲ ਤਾਂ ਠੀਕ ਹੈ। ਤੁਸੀਂ ਤਾਂ ਜਾਣਦੇ ਹੈਂ ਕਿ ਅਨਪੜ੍ਹ ਜੱਟ ਪੜ੍ਹੇ ਵਰਗਾ ਅਤੇ ਪੜ੍ਹਿਆ ਜੱਟ ਅਫਲਾਤੂਨ.....। ਮੇਰਾ ਤਜਰਬਾ ਇਹ ਕਹਿੰਦਾ ਹੈ, ਕਿ ਜੇ ਵਕੀਲ ਦਾ ਮੁਨਸ਼ੀ ਗਾਹਕ ਦੇ ਕੋਲ਼ ਆਪ ਚੱਲ ਕੇ ਆਵੇ ਤਾਂ ਉਹ ਸੋਚਦਾ ਹੈ ਕਿ ਵਕੀਲ ਨਿਕੰਮਾ ਹੋਵੇਗਾ, ਕੰਮ-ਧੰਦਾ ਮਾੜਾ ਹੋਵੇਗਾ। ਤਾਂ ਹੀ ਉਸ ਦਾ ਮੁਨਸ਼ੀ ਜੁੱਤੀਆਂ ਚੱਟਦਾ ਫਿਰਦਾ ਹੈ। ਵਾਹਿਗੁਰੂ ਦੀ ਕਿਰਪਾ ਨਾਲ਼ ਲਾਲਾ ਜੀ ਦਾ ਕੰਮ ਬਹੁਤ ਚੰਗਾ ਹੈ। ਕਤਲ ਦੇ ਕੇਸ ਵਿਚ ਉਹ ਪੰਜ ਹਜ਼ਾਰ ਪੇਸ਼ਗੀ ਲੈਂਦੇ ਹਨ.....ਉੱਪਰ ਦਾ ਖਰਚ ਅਲੱਗ। ਤੁਹਾਡੀ ਦਇਆ ਨਾਲ਼ ਛੋਟੇ-ਛੋਟੇ ਵਕੀਲਾਂ ਤੋਂ ਜ਼ਿਆਦਾ ਫ਼ੀਸ ਤਾਂ ਮੈਂ ਹੀ ਲੈ ਲੈਂਦਾ ਹਾਂ।”

ਮੁਨਸ਼ੀ ਬਾਬੂਰਾਮ ਕੁੱਝ ਨਾ ਬੋਲਿਆ ਅਤੇ ਚੁੱਪ ਕੀਤਾ ਉਸ ਨੂੰ ਘੂਰਦਾ, ਹੁੱਕੇ ਦੇ ਕਸ਼ ਲੈਂਦਾ ਰਿਹਾ। ਉਹਦਾ ਚਿਹਰਾ ਲਹਿ ਗਿਆ ਸੀ ਅਤੇ ਗੁੱਸਾ ਹਰ-ਪੱਲ ਵਧਦਾ ਜਾ ਰਿਹਾ ਸੀ। ਉਸ ਦਾ ਹਾਵ-ਭਾਵ ਦੇਖ ਕੇ ਰਾਮ ਦਿਆਲ ਬੋਲਿਆ, “ਭਾਈਆ ਜੀ, ਅੱਗੇ ਤੁਸੀਂ ਸਿਆਣੇ ਹੈ। ਤੁਸੀਂ ਜਿਵੇਂ ਕਹੋ, ਕਰ ਲਵਾਂਗੇ।”

“ਰਾਮ ਦਿਆਲ, ਗੱਲ ਦਰਅਸਲ ਇਹ ਹੈ ਕਿ ਬਚਿੰਤ ਸਿੰਘ ਅਸਾਮੀ ਚੰਗੀ ਹੈ। ਮੈਂ ਉਸ ਨੂੰ ਆਪਣੇ ਲਈ ਪੱਕੀ ਕਰਨਾ ਚਾਹੁੰਦਾ ਹਾਂ। ਉਹ ਰੁਪਏ-ਪੈਸੇ ਲਈ ਦੂਜਿਆਂ ਕੋਲ਼ ਜਮੀਨ ਗਿਰਵੀ ਰੱਖੇ ਜਾਂ ਵੇਚੇ, ਤਾਂ ਫਿਰ ਮੈਂ ਹੀ ਕਿਉਂ ਨਾ ਕਰਾਂ?” ਮੈਂ ਚਾਹੁੰਦਾ ਹਾਂ ਤੂੰ ਉਸ ਨੂੰ ਮਿਲ ਲੈ। ਮੈਂ ਕਹਿ ਦੇਵਾਂਗਾ ਕਿ ਤੂੰ ਮੈਨੂੰ ਮਿਲਣ ਪਿੰਡ ਆਇਆ ਸੀ।” ਮੁਨਸ਼ੀ ਬਾਬੂਰਾਮ ਨੇ ਇਕ-ਇਕ ਸ਼ਬਦ ਤੇ ਜ਼ੋਰ ਦਿੰਦਿਆਂ ਕਿਹਾ। ਰਾਮ ਦਿਆਲ ਗਹਿਰੀ ਸੋਚ ਵਿਚ ਡੁੱਬਿਆ ਹੋਇਆ ਹੁੱਕਾ ਗੁੜਗੜ੍ਹਾਉਂਦਾ ਰਿਹਾ। ਫ਼ੇਰ ਇਕੋ ਵਾਰੀ ਕਈ ਛੋਟੇ-ਛੋਟੇ ਕਸ਼ ਲੈ ਕੇ ਹੁੱਕਾ ਬਾਬੂਰਾਮ ਵੱਲ ਘੁਮਾਉਂਦਾ ਹੋਇਆ ਬੋਲਿਆ, “ਉਹਨੂੰ ਇਥੇ ਸੱਦਣਾ ਹੈ ਜਾਂ ਉਥੇ ਚੱਲਣਾ ਹੈ?”

“ਉਹਦੇ ਘਰ ਹੀ ਚਲਦੇ ਹਾਂ। ਮੈਂ ਕਹਿ ਦੇਵਾਂਗਾ ਕਿ ਇਧਰ ਆਇਆ ਸੀ--ਸੋਚਿਆ, ਜਗਤ ਸਿੰਘ ਅਤੇ ਕਰਤਾਰ ਦਾ ਹਾਲ ਪੁੱਛਦਾ ਜਾਵਾਂ।” ਬਾਬੂਰਾਮ ਨੇ ਸਲਾਹ ਦਿੱਤੀ।

“ਚਲੋ, ਜਿਵੇਂ ਆਪ ਦੀ ਮਰਜ਼ੀ!” ਰਾਮ ਦਿਆਲ ਨੇ ਹੁੱਕੇ ਦਾ ਲੰਮਾ ਕਸ਼ ਖਿੱਚ ਕੇ ਉੱਠਦਿਆਂ ਕਿਹਾ।

ਉਹ ਦੋਨੋਂ ਬਚਿੰਤ ਸਿੰਘ ਦੇ ਤਬੇਲੇ ਵਿਚ ਗਏ ਤਾਂ ਉਹ ਉਥੇ ਨਹੀਂ ਸੀ। ਉਹ ਤਬੇਲੇ ਦੇ ਪਿੱਛੇ ਉਹਦੇ ਰਿਹਾਇਸ਼ੀ ਮਕਾਨ ਵਿਚ ਚਲੇ ਗਏ। ਜਸਵੰਤ ਕੌਰ ਦੁੱਧ ਰਿੜਕਣ ਬਾਅਦ ਭਾਂਡੇ ਧੋ ਰਹੀ ਸੀ। ਉਹਨਾਂ ਨੂੰ ਦੇਖ ਕੇ ਉਸ ਨੇ ਗੋਡਿਆਂ ਤੇ ਡਿੱਗਿਆ ਦੁਪੱਟਾ ਸਿਰ ’ਤੇ ਲਿਆ ਅਤੇ ਸੁਆਹ ਨਾਲ਼ ਲਿਬੜ੍ਹੇ ਹੱਥਾਂ ਨਾਲ਼ ਹੀ ਉੱਠ ਖੜ੍ਹੀ ਹੋਈ।

“ਸਰਦਾਰਨੀ, ਸੱਤ-ਸ੍ਰੀ-ਅਕਾਲ, ਸਰਦਾਰ ਬਚਿੰਤ ਸਿੰਘ ਕਿੱਥੇ ਹਨ?”

“ਇਥੇ ਹੀ ਹਨ। ਹੁਣੇ ਆ ਜਾਣਗੇ। ਤੁਸੀਂ ਬੈਠਕ ਖੋਲ੍ਹ ਕੇ ਬੈਠੋ।” ਜਸਵੰਤ ਕੌਰ ਨੇ ਸਿਰ ’ਤੇ ਦੁਪੱਟਾ ਠੀਕ ਕਰਦਿਆਂ ਕਿਹਾ।

“ਬੇਧੋ ਕਿੱਥੇ ਗਈ, ਸਰਦਾਰਨੀ? ਤੂੰ ਆਪ ਹੀ ਜੂਠੇ ਭਾਂਡੇ ਮਾਂਜ ਰਹੀ ਹੈ।” ਬਾਬੂਰਾਮ ਨੇ ਹਮਦਰਦੀ ਦਿਖਾਉਂਦਿਆਂ ਪੁੱਛਿਆ।

ਜਸਵੰਤ ਕੌਰ ਨੇ ਕੋਈ ਜਵਾਬ ਨਾ ਦਿੱਤਾ ਤਾਂ ਉਹ ਬਾਹਰ ਤਬੇਲੇ ਦੇ ਵਿਹੜੇ ਵਿਚ ਆ ਗਏ ਜਿਥੋਂ ਬਚਿੰਤ ਸਿੰਘ ਦੀ ਅਵਾਜ਼ ਆ ਰਹੀ ਸੀ। ਬਚਿੰਤ ਸਿੰਘ ਬੱਗੇ ਬਲਦ ਦੀ ਰੱਸੀ ਫੜੀ ਛੋਟੇ-ਛੋਟੇ ਪੈਰ ਪੁੱਟਦਾ ਮੋਹਰੇ ਤੁਰ ਰਿਹਾ ਸੀ ਅਤੇ ਬਲਦ ਪਿੱਛੇ-ਪਿੱਛੇ ਲਗੜਾਉਂਦਾ ਜਾ ਰਿਹਾ ਸੀ। ਉਹਨੂੰ ਦੇਖਦਿਆਂ ਹੀ ਬਾਬੂਰਾਮ ਕਾਹਲ਼ੀ ਨਾਲ਼ ਅੱਗੇ ਹੋ ਕੇ ਅਫ਼ਸੋਸ ਭਰੇ ਲਹਿਜੇ ਵਿਚ ਬੋਲਿਆ, "ਮੈਨੂੰ ਤਾਂ ਅੱਜ ਸਵੇਰੇ ਪਟਵਾਰੀ ਮੇਲਾ ਸਿੰਘ ਨੇ ਦੱਸਿਆ ਕਿ ਬੱਗੇ ਬਲਦ ਦੇ ਜ਼ਖਮ ਹੋ ਗਿਆ ਹੈ।"

"ਮੁਨਸ਼ੀ ਜੀ, ਪੰਜ ਸੌ ਦਾ ਬਲਦ ਦਾਗੀ ਹੋ ਗਿਆ। ਬੱਗਾ ਪੂਛ ਨੂੰ ਹੱਥ ਨਹੀਂ ਲਾਉਣ ਦਿੰਦਾ ਸੀ, ਹੁਣ ਵਿਚਾਰੇ ਲਈ ਪੈਰ ਚੁੱਕਣਾ ਵੀ ਮੁਸ਼ਕਲ ਹੋ ਗਿਆ ਹੈ।" ਬਚਿੰਤ ਸਿੰਘ ਨੇ ਗੁੱਸੇ ਨਾਲ਼ ਕਿਹਾ।

"ਹੋਇਆ ਕੀ ਸੀ?" ਬਾਬੂਰਾਮ ਨੇ ਪੁੱਛਿਆ।

"ਹੋਣਾ ਕੀ ਸੀ ਮੁਨਸ਼ੀ ਜੀ, ਬਸ, ਕਿਸਮਤ ਹੀ ਖਰਾਬ ਸਮਝੋ। ਛਿੱਬੂ ਨੂੰ ਨਾਲ਼ ਲੈ ਕੇ ਖਜੂਰਵਾਲਾ ਖੇਤ ਵਾਹੁਣ ਗਿਆ ਸੀ। ਗਿਣ ਕੇ ਚਾਰ ਸਿਆੜ ਕੱਢੇ ਹੋਣਗੇ, ਜਦ ਉਹਦੇ ਕੋਲੋਂ ਹਲ਼ ਖਿਸਕ ਗਿਆ ਅਤੇ ਫਾਲ਼ਾ ਬੱਗੇ ਬਲਦ ਦੇ ਖੁਰ ਵਿਚ ਜਾ ਧੱਸਿਆ। "ਬਚਿੰਤ ਸਿੰਘ ਨੇ ਕੁੱਝ ਗੁੱਸੇ ਨਾਲ਼ ਕਿਹਾ।

"ਇਹ ਤਾਂ ਗਜ਼ਬ ਹੋ ਗਿਆ।" ਬਾਬੂਰਾਮ ਨੇ ਦੁੱਖ ਦਾ ਪ੍ਰਗਟਾਵਾ ਕਰਨ ਲਈ 'ਚੂਚ-ਚੂਚ' ਕਰਦਿਆਂ ਕਿਹਾ।

"ਮੁਨਸ਼ੀ ਜੀ.....ਪੰਜ ਸੌ ਰੁਪਏ ਦਾ ਬਲਦ ਦਾਗੀ ਹੋ ਗਿਆ ਅਤੇ ਖੇਤੀ ਅਲੱਗ ਬਰਬਾਦ ਹੋ ਗਈ।" ਬਚਿੰਤ ਸਿੰਘ ਦਾ ਗੁੱਸਾ ਵੱਧਣ ਲੱਗਾ ਅਤੇ ਉਹ ਚੀਕਦਾ ਹੋਇਆ ਬੋਲਿਆ, "ਅਤੇ ਉਸ ਆਪਣੀ ਮਾਂ ਦੇ ਖਸਮ ਛਿੱਬੂ ਦਾ ਹਾਲ ਸੁਣੋ.....ਬਾਅਦ ਵਿਚ ਸ਼ਕਲ ਵੀ ਨਹੀਂ ਦਿਖਾਈ.....ਪਤਾ ਨਹੀਂ, ਕਿੱਥੇ ਮਰ ਗਿਆ ਹੈ.....ਪਿੰਡ ਵਿਚ ਹੀ ਹੈ ਜਾਂ ਬਾਹਰ ਚਲੇ ਗਿਆ। ਉਸ ਸਮੇਂ ਚਾਚਾ ਮੇਲਾ ਸਿੰਘ ਨੇ ਉਸ ਨੂੰ ਬਚਾ ਲਿਆ, ਨਹੀਂ ਤਾਂ, ਮੈਂ ਤਾਂ ਉਹੀ ਹਲ਼ ਦਾ ਫ਼ਾਲ਼ ਉਸ ਦੀ ਧੁੰਨੀ ਵਿਚ ਘੁਸੇੜ ਦਿੰਦਾ।" ਸਾਰੀ ਗੱਲ ਯਾਦ ਕਰਕੇ ਬਚਿੰਤ ਸਿੰਘ ਦਾ ਗੁੱਸਾ ਬਹੁਤ ਜ਼ਿਆਦਾ ਵੱਧ ਗਿਆ।

ਉਹ ਬਹੁਤ ਗੁੱਸੇ, ਉਦਾਸ ਅਤੇ ਫ਼ਿਕਰਮੰਦ ਜਿਹਾ ਮੰਜੇ 'ਤੇ ਆ ਬੈਠਾ ਅਤੇ ਸਿਰ 'ਤੇ ਬੰਨ੍ਹਿਆ ਸਾਫਾ ਲਾਹ ਕੇ ਇਕ ਪਾਸੇ ਰੱਖ ਦਿੱਤਾ। ਉਹ ਕੁੱਝ ਪਲ ਖਮੋਸ਼ ਬੈਠੇ ਰਹੇ। ਮੁਨਸ਼ੀ ਬਾਬੂਰਾਮ, ਰਾਮ ਦਿਆਲ ਵੱਲ ਇਸ਼ਾਰਾ ਕਰਦਾ ਬੋਲਿਆ, "ਰਾਮ ਦਿਆਲ ਮੇਰਾ ਛੋਟਾ ਸਾਲ਼ਾ ਹੈ। ਇਹ ਲਾਲਾ ਗੋਬਰਧਨ ਲਾਲ, ਵਕੀਲ ਦਾ ਮੁਨਸ਼ੀ ਹੈ। ਮੈਂ ਬਹੁਤ ਦਿਨਾਂ ਤੋਂ ਸ਼ਹਿਰ ਹੀ ਨਹੀਂ ਗਿਆ ਅਤੇ ਨਾ ਹੀ ਇਸ ਨੂੰ ਚਿੱਠੀ ਲਿਖੀ। ਇਸ ਕਰਕੇ ਇਸ ਨੂੰ ਫ਼ਿਕਰ ਹੋ ਗਿਆ ਅਤੇ ਸਵੇਰੇ-ਸਵੇਰੇ ਹਾਲ-ਚਾਲ ਪਤਾ ਕਰਨ ਆ ਗਿਆ।"

ਬਚਿੰਤ ਸਿੰਘ ਨੇ ਉਸ ਵੱਲ ਦੇਖਿਆ ਅਤੇ ਫਿਰ ਗਰਦਣ ਘੁਮਾ ਕੇ ਹਾਕਾਂ ਮਾਰਨ ਲੱਗਾ, "ਪਾਸ਼ੇ, ਓ ਪਾਸ਼ੇ।" ਕੋਈ ਜਵਾਬ ਨਾ ਆਇਆ ਤਾਂ ਉਹ ਬੁੜਬੁੜ ਕਰਨ ਲੱਗਾ, "ਪਤਾ ਨਹੀਂ, ਸਾਲ਼ੇ ਕਿੱਥੇ ਮਰ ਗਏ ਹਨ।" ਅਤੇ ਫਿਰ ਉਹ ਆਪ ਜਾ ਕੇ ਲੱਸੀ ਦੀ ਬਾਲਟੀ ਅਤੇ ਗਲਾਸ ਲੈ ਆਇਆ।

"ਸਰਦਾਰ ਜੀ, ਘਰੋਂ ਪੀ ਕੇ ਆਏ ਸੀ। ਇਹ ਖੇਚਲ ਕਿਉਂ ਕਰਨੀ ਸੀ?" ਬਾਬੂਰਾਮ ਨੇ ਕਿਹਾ।

ਲੱਸੀ ਪੀ ਕੇ ਬਾਬੂਰਾਮ ਨੇ ਜੀਭ ਨਾਲ਼ ਮੁੱਛਾਂ ਸਾਫ਼ ਕੀਤੀਆਂ ਅਤੇ ਖੰਘ ਕੇ ਗਲ਼ ਸਾਫ਼ ਕਰਦਿਆਂ ਪੁੱਛਿਆ, "ਜਗਤ ਸਿੰਘ ਅਤੇ ਕਰਤਾਰ ਸਿੰਘ ਦਾ ਕੀ ਹਾਲ ਹੈ?"

"ਹਾਲ ਕੀ ਹੋਣਾ ਹੈ। ਪਿਉ-ਪੁੱਤ ਪੱਟੀਆਂ ਬੰਨ੍ਹੀ ਕੋਲ਼ੋ ਕੋਲ਼ ਪਏ ਰਹਿੰਦੇ ਹਨ। ਉਹ ਇਕ ਦੂਸਰੇ ਨੂੰ ਦੇਖ ਕੇ ਰੋ ਲੈਂਦੇ ਹਨ ਅਤੇ ਉਹਨਾਂ ਦੋਨਾਂ ਨੂੰ ਦੇਖ ਕੇ ਮੈਂ ਰੋ ਲੈਂਦਾ ਹਾਂ।" ਬਚਿੰਤ ਸਿੰਘ ਨੇ ਦੁੱਖ ਭਰੇ ਲਹਿਜੇ ਵਿਚ ਕਿਹਾ।

"ਪੁਲਸ ਨੇ ਦਫਾ ਕੀ ਲਾਈ ਹੈ?" ਰਾਮ ਦਿਆਲ ਨੇ ਪੁੱਛਿਆ।

"ਫੌਜਦਾਰੀ ਦਾ ਕੇਸ ਹੈ।" ਬਚਿੰਤ ਸਿੰਘ ਨੇ ਉੱਤਰ ਦਿੱਤਾ।

"ਉਹ ਤਾਂ ਠੀਕ ਹੈ.....ਪਰ ਪੁਲਸ ਨੇ ਕਿਹੜੀ ਦਫਾ ਅਧੀਨ ਕੇਸ ਬਣਾਇਆ ਹੈ?"

"ਇਹ ਤਾਂ ਮੈਨੂੰ ਪਤਾ ਨਹੀਂ।" ਬਚਿੰਤ ਸਿੰਘ ਨੇ ਸਿਰ ਫੇਰਦਿਆਂ ਕਿਹਾ।

"ਦਫ਼ਾ 302 ਦਾ ਕੇਸ ਤਾਂ ਬਣਦਾ ਨਹੀਂ, ਕਿਉਂਕਿ ਬਹੁਤੇ ਮੁਜਰਮ ਠੀਕ ਹਨ। ਦਫ਼ਾ 304 ਦਾ ਕੇਸ ਹੋ ਸਕਦਾ ਹੈ ਅਤੇ ਉਸ ਵਿਚ ਕਤਲ ਨਾ ਹੋਣ ਦੇ ਬਾਵਜੂਦ, ਦੋਸ਼ੀ ਕਤਲੇ-ਇਨਸਾਨ-ਅਧੀਨ ਸਜ਼ਾ ਦਾ ਹੱਕਦਾਰ ਹੋ ਸਕਦਾ ਹੈ। ਬਲਵੇ ਦੇ ਕੇਸ ਦੀ ਸੂਰਤ ਵਿਚ ਪੁਲਸ ਦਫ਼ਾ 147, 148 ਅਤੇ 149 ਦੇ ਤਹਿਤ ਚਲਾਣ ਪੇਸ਼ ਕਰੂਗੀ। ਜੇ ਜ਼ਖਮ ਗਹਿਰੇ ਹਨ ਤਾਂ ਦਫ਼ਾ 326 ਜਾਂ 327 ਲਾਗੂ ਹੋਵੇਗੀ। ਇਹ ਸਾਰੀਆਂ ਦਫ਼ਾਵਾਂ ਦੀਆਂ ਜਮਾਨਤਾਂ ਨਹੀਂ ਹੋ ਸਕਦੀਆਂ, ਹਾਂ ਜੇ ਕੇਸ ਦਫ਼ਾ 323, 324 ਜਾਂ 325 ਦੇ ਅਧੀਨ ਦਰਜ ਹੋਇਆ ਹੈ ਤਾਂ ਮੁਜਰਮਾਂ ਦੀਆਂ ਜਮਾਨਤਾਂ ਹੋ ਸਕਦੀਆਂ ਹਨ ਅਤੇ ਸਜ਼ਾ ਵੀ ਥੋੜ੍ਹੀ ਹੀ ਹੋਵੇਗੀ।" ਰਾਮ ਦਿਆਲ, ਬਚਿੰਤ ਸਿੰਘ ਦੇ ਚੇਹਰੇ ਦੇ ਉਤਰਾਅ-ਚੜ੍ਹਾ ਨੂੰ ਧਿਆਨ ਨਾਲ਼ ਦੇਖ ਰਿਹਾ ਸੀ।

ਫਿਰ ਉਹ ਸਮਝਾਉਣ ਦੇ ਅੰਦਾਜ ਵਿਚ ਬੋਲਿਆ, "ਸਰਦਾਰ ਜੀ, ਤੁਸੀਂ ਤਾਂ ਅਰਾਮ ਨਾਲ਼ ਬੈਠੇ ਹੋ। ਇਹ ਮੌਕਾ ਘਰ ਬੈਠਣ ਦਾ ਨਹੀਂ, ਪੁਲਸ ਅਤੇ ਸਰਕਾਰੀ ਡਾਕਟਰ ਨਾਲ਼ ਤਾਲ-ਮੇਲ ਕਰਨ ਦਾ ਹੈ।"

"ਪੁਲਸ ਦੀ ਸੇਵਾ ਤਾਂ ਕਰ ਦਿੱਤੀ ਸੀ। ਜਦ ਥਾਣੇਦਾਰ ਤਫ਼ਤੀਸ਼ ਲਈ ਪਿੰਡ ਆਇਆ ਸੀ। ਸਰਕਾਰੀ ਡਾਕਟਰ ਨੂੰ ਵੀ ਨਜ਼ਰ-ਨਿਆਜ਼ ਦੇ ਦਿੱਤੀ ਸੀ।" ਕਹਿ ਕੇ ਬਚਿੰਤ ਸਿੰਘ, ਮੁਨਸ਼ੀ ਬਾਬੂਰਾਮ ਵੱਲ ਦੇਖਣ ਲੱਗਾ।

"ਇਕ ਵਾਰ ਸੇਵਾ ਕਰਕੇ ਤੁਸੀਂ ਬੇਫਿਕਰ ਹੋ ਗਏ?" ਰਾਮ ਦਿਆਲ ਨੇ ਇਸ ਤਰ੍ਹਾਂ ਬਚਿੰਤ ਸਿੰਘ ਵੱਲ ਦੇਖਿਆ ਜਿਵੇਂ ਉਹ ਬਹੁਤ ਬੜਾ ਮੂਰਖ ਹੋਵੇ। ਫਿਰ ਉਸ ਨੇ ਹੌਲੀ-ਹੌਲੀ ਕਹਿਣਾ ਸ਼ੁਰੂ ਕੀਤਾ, "ਸਰਦਾਰ ਜੀ, ਤੁਸੀਂ ਖੇਤੀ ਤਾਂ ਕਰਦੇ ਹੋ?"

ਬਚਿੰਤ ਸਿੰਘ ਨੇ ਹਾਂ ਵਿਚ ਸਿਰ ਹਿਲਾਇਆ ਤਾਂ ਰਾਮ ਦਿਆਲ ਬੋਲਿਆ, "ਜਮੀਨ ਬੱਤ ਤੇ ਆਉਂਦੀ ਹੈ ਤਾਂ ਤੁਸੀਂ ਹਲ਼ ਵਾਹੁੰਦੇ ਹੋ, ਬਿਜਾਈ ਕਰਦੇ ਹੈ, ਸੁਹਾਗਾ ਫੇਰਦੇ ਹੈ, ਸਮੇਂ ਸਿਰ ਪਾਣੀ ਦਿੰਦੇ ਹੋ ਤਾਂ ਜਾ ਕੇ ਫ਼ਸਲ ਤਿਆਰ ਹੁੰਦੀ ਹੈ.....।"

ਬਚਿੰਤ ਸਿੰਘ ਨੂੰ ਸਿਰ ਮਾਰਦਾ ਦੇਖ ਕੇ ਰਾਮ ਦਿਆਲ ਬੋਲਿਆ, "ਤੁਸੀਂ ਦੱਸੋ.....ਸਿਰਫ ਸਿਆੜ ਕੱਢ ਕੇ ਅਤੇ ਬੀਜ ਸਿੱਟ ਕੇ ਫ਼ਸਲ ਹੋ ਜਾਵੇਗੀ?"

"ਨਹੀਂ ਹੋਵੇਗੀ।" ਬਚਿੰਤ ਸਿੰਘ ਨੇ ਵਿਸ਼ਵਾਸ-ਭਰੇ ਲਹਿਜੇ ਨਾਲ਼ ਕਿਹਾ।

"ਤੁਹਾਡੇ ਬੱਚੇ ਜੀਣ......ਬਾਕੀ ਕੰਮ ਵੀ ਇਸੇ ਤਰ੍ਹਾਂ ਹੁੰਦੇ ਹਨ......ਪੁਲਸ ਅਤੇ ਸਰਕਾਰੀ ਡਾਕਟਰ ਨਾਲ਼ ਮੇਲ-ਜੋਲ ਰੱਖੋ.....ਹਰ ਹੀਲੇ, ਹਰ ਬਹਾਨੇ ਉਹਨਾਂ ਕੋਲ਼ ਜਾਉ.....।" ਰਾਮ ਦਿਆਲ ਨੇ ਪ੍ਰਸੰਨ ਹੋ ਕੇ ਕਿਹਾ, ਕਿਉਂਕਿ ਉਸ ਦੀ ਗੱਲ ਬਚਿੰਤ ਸਿੰਘ ਦੀ ਸਮਝ ਵਿਚ ਆ ਗਈ ਸੀ।

"ਮੁਨਸ਼ੀ ਜੀ, ਪਰ ਪੁਲਸ ਵਾਲੇ ਕੋਲ਼ ਫਟਕਣ ਨਹੀਂ ਦਿੰਦੇ.....।" ਬਚਿੰਤ ਸਿੰਘ ਬੇਬਸੀ ਜਾਹਿਰ ਕਰਦਿਆਂ ਕਿਹਾ।

"ਤਾਂ ਕੋਈ ਰਾਹ ਲੱਭੋ.....ਤੁਸੀਂ ਤਾਂ ਆਪ ਬਹੁਤ ਸਿਆਣੇ ਹੋ.....ਸਾਡੇ ਬਜ਼ੁਰਗ ਕਹਿੰਦੇ ਹੁੰਦੇ ਸਨ....." ਰਾਮ ਦਿਆਲ ਅੱਖਾਂ ਘੁਮਾਉਂਦਾ ਬੋਲਿਆ, "ਅੰਗਰੇਜ਼ ਦੇ ਰਾਜ ਵਿਚ ਪ੍ਰਮਾਤਮਾ ਦਾ ਰਾਜ ਅਸਮਾਨ ਉਤੇ ਹੁੰਦਾ ਸੀ ਅਤੇ ਧਰਤੀ 'ਤੇ ਪੁਲਸ ਦਾ।.....ਪਰ ਜਦ ਦੇਸੀ ਲੋਕ ਅਫ਼ਸਰ ਬਣ ਗਏ.....ਰੁਪਿਆ ਕੁੱਝ ਆਮ ਹੋ ਗਿਆ.....ਪ੍ਰਮਾਤਮਾ ਅਤੇ ਪੁਲਸ .....ਦੋਨਾਂ ਲਈ ਪੈਸਾ ਪ੍ਰਧਾਨ ਹੋ ਗਿਆ।.....ਇਹਨੇ ਸਾਰਿਆਂ ਨੂੰ ਮਾਤ ਪਾ ਦਿੱਤੀ।.....ਸਰਦਾਰ ਜੀ.....ਪੈਸੇ ਨੂੰ ਵਰਤੋ, ਪੁਲਸ ਤਾਂ ਕੀ, ਪ੍ਰਮਾਤਮਾ ਵੀ ਤੁਹਾਡੇ ਵੱਸ ਵਿਚ ਹੋ ਜਾਊਗਾ।" ਰਾਮ ਦਿਆਲ ਨੇ ਖੱਬੇ ਅੰਗੂਠੇ ਤੇ ਉਂਗਲੀ ਰੱਖ ਕੇ ਚਾਂਦੀ ਦਾ ਰੁਪਈਆ ਉਛਾਲਣ ਦੀ ਕ੍ਰਿਆ ਦਿਖਾਉਂਦਿਆਂ ਕਿਹਾ, "ਇਸ ਦੇ ਲਿਸ਼ਕਾਰੇ ਦੇ ਮੋਹਰੇ ਵੱਡਿਆਂ-ਵੱਡਿਆਂ ਦੇ ਮਨ ਡੋਲ ਜਾਂਦੇ ਹਨ। ਕੇਸ ਵਿਚ ਪੁਲਸ ਛੋਟੀ ਜਿਹੀ ਦਰਾਰ ਪੈਦਾ ਕਰ ਦੇਵੇ ਤਾਂ ਵਕੀਲ ਉਹਦੇ ਉਤੇ ਹੀ ਕੇਸ ਬਣਾ ਲੈਂਦਾ ਹੈ।"

ਕੁੱਝ ਵਕਤ ਉਹ ਚੁੱਪ ਰਹੇ ਤਾਂ ਰਾਮ ਦਿਆਲ ਬਾਹਰ ਧੁੱਪ ਵੱਲ ਦੇਖਦਾ ਹੋਇਆ ਬਾਬੂਰਾਮ ਨੂੰ ਬੋਲਿਆ, "ਭਾਈਆ ਜੀ, ਹੁਣ ਚੱਲੀਏ.....ਮੈਂ ਦਸ ਵਜੇ ਕਚਹਿਰੀ ਪੇਸ਼ ਹੋਣਾ ਹੈ। ਸਾਡੇ ਅੱਜ ਸੱਤ ਮੁਕੱਦਮੇ ਚੱਲਣੇ ਹਨ। ਲਾਲਾ ਜੀ ਤਾਂ ਬਾਹਰ ਗਏ ਹੋਏ ਹਨ। ਮੈਂ ਹੀ ਪੈਰਵੀ ਕਰਕੇ ਤਰੀਕਾਂ ਲੈਣੀਆਂ ਹਨ।"

ਰਾਮ ਦਿਆਲ ਉੱਠਦਾ ਹੋਇਆ ਬੋਲਿਆ, " ਸਰਦਾਰ ਜੀ, ਮੇਰੀ ਗੱਲ ਪੱਲੇ ਬੰਨ੍ਹ ਲਉ.....ਜੋ ਕਰਨਾ-ਕਰਾਉਣਾ ਹੈ ਹੁਣ ਹੀ ਕਰ ਲਵੋ.....ਨਹੀਂ ਤਾਂ ਤੇਰੇ ਬੰਦੇ ਫਾਹੇ ਲੱਗ ਜਾਣਗੇ। ਪੈਸੇ ਨਹੀਂ ਹਨ ਤਾਂ ਜਮੀਨ ਗਹਿਣੇ ਕਰ ਦੇਵੋ, ਜਾਂ ਵੇਚ ਦੇਵੋ.....ਬੰਦੇ ਸਜ਼ਾ ਤੋਂ ਬਚ ਗਏ ਤਾਂ ਧੰਨ-ਦੌਲਤ, ਜਮੀਨ-ਜਾਇਦਾਦ ਦੁਬਾਰਾ ਬਣ ਸਕਦੀ ਹੈ.....ਫੌਜਦਾਰੀ ਦਾ ਕੇਸ ਹੈ, ਵਕੀਲ ਹੱਥਾਂ ਵਿਚ ਰੱਖਣਾ.....ਇਸ ਮਾਮਲੇ ਵਿਚ ਕੰਜੂਸੀ ਨਾ ਕਰਿਉ।"

"ਲਾਲਾ ਜੀ ਨੂੰ ਕਿਉਂ ਨਾ ਰੱਖ ਲਈਏ.....?" ਬਾਬੂਰਾਮ ਨੇ ਪੁੱਛਿਆ।

"ਗੱਲ ਕਰ ਲਉ ਉਹਦੇ ਨਾਲ਼.....ਅੱਜ ਕੱਲ ਇੰਨਾ ਕੰਮ ਹੈ ਕਿ ਉਹਨਾਂ ਨੇ ਨਵੇਂ ਕੇਸ ਲੈਣੇ ਬੰਦ ਕਰ ਦਿੱਤੇ ਹਨ....ਫਿਰ ਉਹਨਾਂ ਦੀ ਫ਼ੀਸ ਵੀ ਬਹੁਤ ਹੁੰਦੀ ਹੈ।.....ਸਰਦਾਰ ਜੀ, ਮੁਆਫ ਕਰਨਾ, ਉਹਨਾਂ ਦੀ ਫ਼ੀਸ ਸੁਣ ਕੇ ਆਮ ਆਦਮੀ ਤਾਂ ਬੇਹੋਸ਼ ਹੋ ਜਾਂਦਾ ਹੈ। ਉਹਨਾਂ ਦੀ ਫ਼ੀਸ ਪੰਜ ਹਜ਼ਾਰ ਤੋਂ ਇਕ ਪੈਸਾ ਵੀ ਘੱਟ ਨਹੀਂ ਹੈ। ਕੰਮ ਦੇ ਮੁਤਾਬਿਕ ਹੀ ਪੈਸੇ ਹੋਣੇ ਹਨ।" ਰਾਮ ਦਿਆਲ ਨੇ ਕਿਹਾ।

"ਪੰਜ ਹਜ਼ਾਰ ਰੁਪਏ ਫ਼ੀਸ?" ਬਾਬੂ ਰਾਮ ਦੀਆਂ ਅੱਖਾਂ ਚੌੜੀਆਂ ਹੋ ਗਈਆਂ ਅਤੇ ਨਾਸਾਂ ਹੈਰਾਨੀ ਨਾਲ਼ ਫਰਕਣ ਲੱਗੀਆਂ।

"ਭਾਈਆ ਜੀ ਇਹ ਤਾਂ ਮੈਂ ਬਦਲੇ ਦੇ ਕੇਸ ਦੀ ਫ਼ੀਸ ਦੱਸੀ ਹੈ। 302 ਦੇ ਕੇਸ ਦੀ ਦਸ ਹਜ਼ਾਰ ਤੋਂ ਘੱਟ ਫ਼ੀਸ ਨਹੀਂ ਲੈਂਦੇ।" ਰਾਮ ਦਿਆਲ ਨੇ ਦੋਨਾਂ ਹੱਥਾਂ ਦੀਆਂ ਉਂਗਲੀਆਂ ਪੂਰੀ ਤਰ੍ਹਾਂ ਖੋਲ੍ਹਦਿਆਂ ਕਿਹਾ। ਫਿਰ ਅੱਖਾਂ ਝਮਕਦਿਆਂ, ਨਖਰੇ ਨਾਲ਼ ਬੋਲਿਆ, "ਵੇਲੇ-ਵੇਲੇ ਦੀ ਗੱਲ ਹੈ.....ਲਾਲਾ ਜੀ ਨੇ ਉਹ ਦਿਨ ਵੀ ਦੇਖੇ ਹਨ ਜਦ ਛੇ-ਛੇ ਮਹੀਨੇ ਕੋਈ ਗਾਹਕ ਉਹਨਾਂ ਦੇ ਨੇੜੇ ਨਹੀਂ ਫਟਕਦਾ ਸੀ।..... ਮੈਨੂੰ ਇਕ ਵਾਰ ਦਾ ਕਿੱਸਾ ਯਾਦ ਹੈ.....। ਕਹਿ ਕੇ ਰਾਮ ਦਿਆਲ ਹੱਸਣ ਲੱਗਾ, "ਹੁਣ ਉਹ ਕਿੱਸਾ ਚੇਤੇ ਆਉਂਦਾ ਹੈ ਤਾਂ ਹਾਸਾ ਆਉਂਦਾ ਹੈ। ਉਸ ਸਮੇਂ ਇੰਨੀ ਸ਼ਰਮ ਮਹਿਸੂਸ ਹੋਈ ਸੀ ਕਿ ਡੁੱਬ ਕੇ ਮਰਨ ਨੂੰ ਜੀਅ ਕਰਦਾ ਸੀ।"

ਬਚਿੰਤ ਸਿੰਘ ਅਤੇ ਬਾਬੂਰਾਮ ਨੂੰ ਧਿਆਨ ਨਾਲ਼ ਆਪਣੀ ਗੱਲ ਸੁਣਦਿਆਂ ਦੇਖ ਕੇ ਰਾਮ ਦਿਆਲ ਬੋਲਿਆ, "ਉਨ੍ਹੀ ਦਿਨੀ ਮੈਂ ਲਾਲਾ ਜੀ ਦੇ ਕੋਲ਼ ਨਵੀਂ-ਨਵੀਂ ਨੌਕਰੀ ਕੀਤੀ ਸੀ.....ਸ਼ਾਇਦ ਕਈ ਮਹੀਨਿਆਂ ਦੇ ਬਾਅਦ ਉਹਨਾਂ ਦੇ ਦਫ਼ਤਰ ਵਿਚ ਕਿਸੇ ਗਾਹਕ ਨੇ ਪੈਰ ਰੱਖਿਆ ਸੀ। ਉਸ ਨੂੰ ਅੰਦਰ ਆਉਂਦਿਆਂ ਦੇਖ ਕੇ ਅਸੀਂ ਸੁਚੇਤ ਹੋ ਗਏ.....। ਉਹ ਗਾਹਕ ਆ ਕੇ ਲਾਲਾ ਜੀ ਦੇ ਸਾਹਮਣੇ ਬੈਠ ਗਿਆ।.....ਮੈਨੂੰ ਠੀਕ ਤਾਂ ਯਾਦ ਨਹੀਂ, ਕਿ ਉਸ ਦਾ ਕੇਸ ਕੀ ਸੀ, ਪਰ ਇਹ ਯਾਦ ਹੈ ਕਿ.....ਕਿ ਮਮੂਲੀ ਕੇਸ ਸੀ। ਦੋ ਘੰਟੇ ਆਪਣਾ ਕੇਸ ਦੱਸਣ ਬਾਅਦ ਉਸ ਨੇ ਫ਼ੀਸ ਪੁੱਛੀ। ਲਾਲਾ ਜੀ ਨੇ ਸੋਚ-ਸੋਚ ਕੇ ਪੰਦਰਾਂ ਰੁਪਏ ਦੱਸੇ ਤਾਂ ਉਹ ਗਾਹਕ ਭੜਕ ਪਿਆ ਅਤੇ ਕੁਰਸੀ ਤੋਂ ਇਕਦਮ ਉੱਠਦਿਆਂ ਬੋਲਿਆ ਕਿ ਆਪਣੇ ਕੇਸ ਦੇ ਲਈ ਇੰਨੇ ਪੈਸਿਆਂ ਵਿਚ ਤਾਂ ਉਹ ਹਾਈਕੋਰਟ ਦਾ ਵਕੀਲ ਖੜ੍ਹਾ ਕਰ ਸਕਦਾ ਹੈ। ਰੁਪਏ ਦੋ ਲੈਣੇ ਹੋਣ ਤਾਂ ਗੱਲ ਕਰ।" ਰਾਮ ਦਿਆਲ ਖਿੜ-ਖਿੜਾ ਕੇ ਹੱਸਦਾ ਰਿਹਾ।

ਕੁੱਝ ਮਿੰਟਾਂ ਵਿਚ ਆਪਣਾ ਸਾਹ ਠੀਕ ਕਰਕੇ ਰਾਮ ਦਿਆਲ ਨੇ ਕਹਿਣਾ ਸ਼ੁਰੂ ਕੀਤਾ, "ਹਰ ਗੱਲ ਦਾ ਵਕਤ ਹੁੰਦਾ ਹੈ।.....ਕਿਸਮਤ ਬਦਲੀ ਤਾਂ ਲਾਲਾ ਜੀ ਦੀ ਪ੍ਰੈਕਟਿਸ ਇਕ ਮਮੂਲੀ ਜਿਹੀ ਗੱਲ ਨਾਲ਼ ਹੀ ਚਮਕ ਉੱਠੀ....ਹੋਇਆ ਇਹ ਕਿ ਉਹਨਾਂ ਕੋਲ਼ ਇਕ ਗਾਹਕ ਆਇਆ ਸੀ। ਉਸ ਦਾ ਕੇਸ ਬਹੁਤ ਮਮੂਲੀ ਪਰ ਅਜੀਬ ਸੀ। ਉਹ ਬੜੇ-ਬੜੇ ਵਕੀਲਾਂ ਕੋਲ਼ ਹੋ ਆਇਆ ਸੀ ਪਰ ਕਿਸੇ ਨੇ ਹਾਮੀ ਨਾ ਭਰੀ।.....ਕੇਸ ਇਹ ਸੀ ਕਿ ਪਿੰਡ ਦੀ ਪੰਚਾਇਤ ਨੇ ਉਸ ਨੂੰ ਪੰਜ ਰੁਪਏ ਜੁਰਮਾਨਾ ਕੀਤਾ ਸੀ। ਤੁਹਾਨੂੰ ਪਤਾ ਹੀ ਹੈ....ਹਰ ਪਿੰਡ ਵਿਚ ਧੜੇਬੰਦੀ ਹੁੰਦੀ ਹੈ। ਉਹ ਆਦਮੀ....ਉਸ ਦਾ ਨਾਂ ਸਰਵਣ ਸਿੰਘ ਸੀ।" ਰਾਮ ਦਿਆਲ ਨੇ ਸੋਚ ਕੇ ਕਿਹਾ, "ਸਰਵਣ ਸਿੰਘ ਪੰਚਾਇਤ ਦੇ ਵਿਰੋਧੀ ਧੜੇ ਦਾ ਲੀਡਰ ਸੀ। ਉਹ ਚਾਹੁੰਦਾ ਸੀ ਕਿ ਕਿਸੇ ਤਰ੍ਹਾਂ ਉਸ ਦਾ ਜੁਰਮਾਨਾ ਮੁਆਫ ਹੋ ਜਾਵੇ ਤਾਂ ਕਿ ਉਹ ਪੰਚਾਇਤ ਨੂੰ ਅੰਗੂਠਾ ਦਿਖਾ ਸਕੇ। ਉਹ ਲਾਲਾ ਜੀ ਨੂੰ ਪੂਰਾ ਕੇਸ ਦੱਸ ਕੇ ਬੋਲਿਆ ਕਿ ਉਸ

ਨੂੰ ਖਰਚ ਦੀ ਪ੍ਰਵਾਹ ਨਹੀਂ, ਪਰ ਉਸ ਦਾ ਜੁਰਮਾਨਾ ਮੁਆਫ ਹੋਣਾ ਚਾਹੀਦਾ। ਲਾਲਾ ਜੀ ਨੇ ਉਸ ਨੂੰ ਅਗਲੇ ਦਿਨ ਦਸ ਵਜੇ ਆਉਣ ਲਈ ਕਹਿ ਦਿੱਤਾ।....ਸ਼ਾਮ ਨੂੰ ਕਲੱਬ ਵਿਚ ਲਾਲਾ ਜੀ ਨੇ ਆਪਣੇ ਮੈਜਿਸਟਰੇਟ ਦੋਸਤ ਨਾਲ਼ ਗੱਲ ਕੀਤੀ। ਉਹ ਕਹਿਣ ਲੱਗਾ ਕਿ ਜੇ ਉਹ ਇਕ ਸ਼ਾਨਦਾਰ ਪਾਰਟੀ ਦੇ ਦੇਵੇ ਤਾਂ ਫੈਸਲਾ ਉਸ ਦੇ ਗਾਹਕ ਦੇ ਹੱਕ ਵਿਚ ਹੋ ਜਾਵੇਗਾ। ਗੱਲ ਪੱਕੀ ਹੋ ਗਈ। ਅਗਲੇ ਦਿਨ ਸਰਵਣ ਸਿੰਘ ਆਇਆ ਤਾਂ ਲਾਲਾ ਜੀ ਨੇ ਕੇਸ ਲੜ੍ਹਨ ਦੇ ਪੰਜ ਸੌ ਰੁਪਏ ਫ਼ੀਸ ਮੰਗੀ। ਗਾਹਕ ਨੇ ਤੁਰੰਤ ਪੰਜ ਸੌ ਰੁਪਏ ਮੇਜ਼ 'ਤੇ ਰੱਖ ਦਿੱਤੇ ਤਾਂ ਲਾਲਾ ਜੀ ਨੇ ਕਿਹਾ ਕਿ ਸੌ ਰੁਪਏ ਮੁਨਸ਼ੀ ਦੇ ਹੋਣਗੇ। ਕਾਗਜ਼-ਪੱਤਰ ਤਾਂ ਉਸ ਨੇ ਹੀ ਤਿਆਰ ਕਰਨੇ ਹਨ। ਉਸ ਨੇ ਸੌ ਰੁਪਏ ਮੇਰੇ ਪਈ ਵੀ ਰੱਖ ਦਿੱਤੇ ਅਤੇ ਉੱਠਦਾ ਹੋਇਆ ਕਹਿ ਗਿਆ ਕਿ ਜੇ ਉਹ ਮੁਕੱਦਮਾ ਜਿੱਤ ਗਿਆ ਤਾਂ ਇੰਨੇ ਪੈਸੇ ਹੋਰ ਦੇਵੇਗਾ।''

ਰਾਮ ਦਿਆਲ ਨੇ ਖੰਘ ਕੇ ਗਲ਼ ਸਾਫ਼ ਕੀਤਾ ਅਤੇ ਭਰਵੱਟੇ ਉੱਪਰ ਨੂੰ ਚੜਾਉਂਦਾ ਹੋਇਆ ਬੋਲਿਆ, ''ਅਸੀਂ ਅਗਲੇ ਦਿਨ ਕੇਸ ਦਾਖਲ ਕਰ ਦਿੱਤਾ ਅਤੇ ਉਸੇ ਮੈਜਿਸਟਰੇਟ ਦੀ ਕਚਹਿਰੀ ਵਿਚ ਭਿਜਵਾ ਲਿਆ। ਤਿੰਨ ਪੇਸ਼ੀਆਂ ਹੋ ਚੁੱਕੀਆਂ ਸਨ। ਚੌਥੀ ਪੇਸ਼ੀ ਵਿਚ ਫੈਸਲਾ ਸੁਣਾਇਆ ਜਾਣਾ ਸੀ। ਚੌਥੀ ਪੇਸ਼ੀ ਤੋਂ ਇਕ ਦਿਨ ਪਹਿਲਾਂ ਸਰਵਣ ਸਿੰਘ ਲਾਲਾ ਜੀ ਦੇ ਕੋਲ਼ ਆਇਆ। ਉਹਦੇ ਮੋਢੇ 'ਤੇ ਬੰਦੂਕ ਲਟਕ ਰਹੀ ਸੀ। ਉਹਦਾ ਹਾਵ-ਭਾਵ ਦੇਖ ਕੇ ਅਸੀਂ ਦੋਨੋ ਘਬਰਾ ਗਏ। ਉਸ ਨੇ ਪੱਕੇ ਇਰਾਦੇ ਨਾਲ਼ ਕਿਹਾ ਕਿ ਜੇ ਫ਼ੈਸਲਾ ਉਸ ਦੇ ਹੱਕ ਵਿਚ ਨਾ ਹੋਇਆ ਤਾਂ ਉਸ ਨੂੰ ਸੱਤ ਕਤਲ ਕਰਨੇ ਪੈਣਗੇ.....ਪੰਜ ਪੰਚਾਇਤ ਦੇ ਮੈਂਬਰ ਅਤੇ ਦੋ ਅਸੀਂ।.....ਜੇ ਉਹ ਜਿੱਤ ਗਿਆ ਤਾਂ ਆਪਣੇ ਪਿੰਡ ਨੂੰ ਬੈਂਡ-ਵਾਜੇ ਨਾਲ਼ ਜਾਵੇਗਾ। ਲਾਲਾ ਜੀ ਨੇ ਉਸ ਨੂੰ ਤਸੱਲੀ ਦਿੱਤੀ ਕਿ ਫੈਸਲਾ ਉਸ ਦੇ ਹੱਕ ਵਿਚ ਹੀ ਹੋਵੇਗਾ।

''ਅਗਲੇ ਦਿਨ ਸਰਵਣ ਸਿੰਘ ਦਾ ਸਾਰਾ ਪਿੰਡ ਕਚਹਿਰੀ ਵਿਚ ਪਹੁੰਚ ਗਿਆ ਸੀ। ਬੈਂਡ-ਵਾਜੇ ਵਾਲੇ ਕਚਹਿਰੀ ਦੇ ਸਾਹਮਣੇ ਮੁਹੱਲੇ ਦੇ ਇਕ ਤੌੜ ਵਿਚ ਬਿਠਾਏ ਹੋਏ ਸਨ। ਸ਼ਰਾਬ ਦੇ ਠੇਕੇ 'ਤੇ ਬੋਤਲਾਂ ਅਲੱਗ ਰੱਖਵਾਈਆਂ ਹੋਈਆਂ ਸਨ।

''ਸਾਢੇ ਤਿੰਨ ਵਜੇ ਮੈਜਿਸਟਰੇਟ ਨੇ ਸਰਵਣ ਸਿੰਘ ਦੇ ਹੱਕ ਵਿਚ ਫੈਸਲਾ ਦਿੰਦਿਆਂ ਕਿਹਾ ਕਿ ਉਸ ਦਾ ਜੁਰਮਾਨਾ ਮੁਆਫ਼ ਕਰ ਦਿੱਤਾ ਹੈ। ਕਚਹਿਰੀ ਤੋਂ ਬਾਹਰ ਨਿਕਲਦਿਆਂ ਹੀ ਸਰਵਣ ਸਿੰਘ ਦੇ ਸਾਥੀਆਂ ਨੇ ਨੱਚਣਾ ਸ਼ੁਰੂ ਕਰ ਦਿੱਤਾ। ਉਹਨਾਂ ਨੇ ਸਰਵਣ ਸਿੰਘ ਦੇ ਨਾਲ਼-ਨਾਲ਼ ਲਾਲਾ ਜੀ ਅਤੇ ਮੈਨੂੰ ਵੀ ਹਾਰਾਂ ਨਾਲ਼ ਲੱਦ ਦਿੱਤਾ। ਗਲ਼ੀ ਵਿਚ ਬੈਂਡ ਆ ਗਿਆ। ਠੇਕੇ ਤੋਂ ਸ਼ਰਾਬ ਦੀਆਂ ਬੋਤਲਾਂ ਆ ਗਈਆਂ ਅਤੇ ਬੈਂਡ ਦੇ ਨਾਲ਼ ਸਰਵਣ ਸਿੰਘ ਆਪਣੇ ਪਿੰਡ ਨੂੰ ਗਿਆ।......

''ਉਸ ਦਿਨ ਸਰਵਣ ਸਿੰਘ ਨੇ ਘੱਟੋ-ਘੱਟ ਇਕ ਹਜ਼ਾਰ ਰੁਪਏ ਖਰਚ ਕੀਤੇ ਹੋਣਗੇ। ਇਸ ਤੋਂ ਬਿਨਾਂ ਪੰਜ ਸੌ ਰੁਪਏ ਲਾਲ ਜੀ ਨੂੰ, ਇਕ ਸੌ ਰੁਪਿਆ ਮੈਨੂੰ ਇਨਾਮ ਦੇ ਦਿੱਤੇ। ਪਰ ਉਸ ਨੇ ਪੰਜ ਰੁਪਏ ਜੁਰਮਾਨਾ ਨਹੀਂ ਦਿੱਤਾ। ਉਹਨੂੰ ਮੁਆਫ਼ ਕਰਾਉਣ ਤੇ ਤਿੰਨ ਹਜ਼ਾਰ ਲਾ ਦਿੱਤਾ। ਬਹੁਤ ਅਣਖੀ ਆਦਮੀ ਸੀ। ਉਸ ਦਿਨ ਤੋਂ ਲਾਲਾ ਜੀ ਦੀ ਇੰਨੀ ਸ਼ੋਹਰਤ ਫੈਲੀ ਕਿ ਗਾਹਕਾਂ ਦਾ ਤਾਂਤਾ ਬੱਝ ਗਿਆ।....ਲਾਲ ਜੀ ਦੇ ਕਰਮ ਐਸੇ ਹਨ ਕਿ ਉਹਨਾਂ ਦੇ ਹੱਥ ਵਿਚ ਆ ਕੇ ਮਾੜੇ ਤੋਂ ਮਾੜੇ ਕੇਸ ਵੀ ਜਿੱਤੇ ਗਏ ਹਨ। ਜਿਵੇਂ ਕਈ ਮਮੂਲੀ ਡਾਕਟਰ, ਹਕੀਮ ਜਾਂ ਕਈ ਵਾਰ ਕੰਪਾਊਂਡਰ ਇੰਨੇ ਸਿਆਣੇ ਹੁੰਦੇ ਹਨ ਕਿ ਉਹ ਬੜੇ ਤੋਂ ਬੜੇ ਵਲਾਇਤ ਪਾਸ ਡਾਕਟਰਾਂ ਨੂੰ ਮਾਤ ਪਾ ਦਿੰਦੇ ਹਨ। ਇਸੇ ਤਰ੍ਹਾਂ ਲਾਲਾ ਜੀ ਦਾ ਸਿਤਾਰਾ ਵੀ ਬਹੁਤ ਅੱਛਾ ਹੈ। ਸਾਡੇ ਆਪਣੇ ਸ਼ਹਿਰ ਵਿਚ ਦੋ-ਦੋ ਐਮ ਏ ਪਾਸ ਵਕੀਲ ਅਤੇ ਵਲਾਇਤ ਪਾਸ ਬੈਰਿਸਟਰ ਬੇਕਾਰ ਬੈਠੇ ਹਨ ਅਤੇ ਲਾਲਾ ਜੀ ਦੇ ਕੋਲ਼ ਇੰਨੇ ਕੇਸ ਹਨ ਕਿ ਹੁਣ ਨਵਾਂ ਕੇਸ ਲੈਂਦੇ ਹੀ ਨਹੀਂ।''

''ਸਭ ਮੁਕੱਦਰ ਦੇ ਖੇਲ ਹਨ।'' ਬਾਬੂਰਾਮ ਨੇ ਮੱਥੇ ਨੂੰ ਛੂਹਦਿਆਂ ਕਿਹਾ।

ਰਾਮ ਦਿਆਲ ਨੇ ਗਰਦਣ ਘੁਮਾ ਕੇ ਬਾਹਰ ਧੁੱਪ ਵੱਲ ਦੇਖਿਆ ਅਤੇ ਉੱਠਦਾ ਹੋਇਆ ਬੋਲਿਆ, ''ਹੁਣ ਜਾਣਾ ਚਾਹੀਦਾ। ਮੈਂ ਛੇਤੀ-ਛੇਤੀ ਸ਼ਹਿਰ ਪਹੁੰਚਣਾ ਹੈ। ਲਾਲਾ ਜੀ ਬਾਹਰ ਗਏ ਹੋਏ ਹਨ ਅਤੇ ਮੇਰਾ ਕਚਹਿਰੀ ਪਹੁੰਚਣਾ ਬਹੁਤ ਜ਼ਰੂਰੀ ਹੈ।

ਬਚਿੰਤ ਸਿੰਘ ਉਹਨਾਂ ਨੂੰ ਬਾਹਰ ਤੱਕ ਛੱਡਣ ਆਇਆ। ਰਾਮ ਦਿਆਲ ਨੇ ਜਾਣ ਲੱਗਿਆਂ ਕਿਹਾ, ''ਸਰਦਾਰ ਜੀ, ਜਿੰਨਾ ਕੇਸ ਮੈਂ ਸੁਣਿਆ ਹੈ....ਕੋਸ਼ਿਸ਼ ਕਰਨ ਨਾਲ਼ ਤੁਹਾਡੇ ਮੁੰਡੇ ਦੀ ਜਮਾਨਤ ਹੋ ਸਕਦੀ ਹੈ। ਕੋਸ਼ਿਸ਼ ਕਰੋ।''

ਬਚਿੰਤ ਸਿੰਘ ਨੇ ਹਾਂ ਵਿਚ ਸਿਰ ਹਿਲਾ ਦਿੱਤਾ ਅਤੇ ਬਾਬੂਰਾਮ ਵੱਲ ਦੇਖਦਾ ਬੋਲਿਆ, ''ਇਹਦੇ ਜਾਣ ਬਾਅਦ ਮੁੜ ਕੇ ਆਵੀਂ। ਤੇਰੇ ਨਾਲ਼ ਸਲਾਹ ਕਰਨੀ ਹੈ।''

ਬਾਬੂਰਾਮ ਸਿਰ ਹਿਲਾ ਕੇ ਅੱਗੇ ਵੱਧ ਗਿਆ।

## ਤੇਰ੍ਹਾਂ

ਬਾਬੂਰਾਮ ਵਾਪਸ ਆਇਆ ਤਾਂ ਬਚਿੰਤ ਸਿੰਘ ਦੇ ਕੋਲ਼ ਮੇਲਾ ਸਿੰਘ ਬੈਠਾ ਸੀ। ਉਹ ਗੱਲਾਂ ਵਿਚ ਮਗਨ ਸਨ। ਬਾਬੂਰਾਮ ਕੁੱਝ ਸਮਾਂ ਚੁੱਪ ਕਰਕੇ ਖੜ੍ਹਾ ਰਿਹਾ ਉਹਨਾਂ ਵੱਲ ਦੇਖਦਾ ਰਿਹਾ। ਉਹਨਾਂ ਦਾ ਧਿਆਨ ਆਪਣੇ ਵੱਲ ਕਰਨ ਲਈ ਉਹ ਜ਼ੋਰ ਨਾਲ਼ ਖੰਘਿਆ ਤਾਂ ਉਹ ਦੋਨੋ ਹੀ ਬਾਬੂਰਾਮ ਵੱਲ ਦੇਖਣ

ਲੱਗੇ। ਮੇਲਾ ਸਿੰਘ ਪੁਲਪੁਲੇ ਮੂੰਹ ਨਾਲ਼ ਹੱਸਦਾ ਬੋਲਿਆ, "ਮੁਨਸ਼ੀ, ਜੱਟ ਨੂੰ ਕਦੀ ਖੰਘੂਰਾ ਨਹੀਂ ਮਾਰਨਾ ਚਾਹੀਦਾ। ਇਸ ਗੱਲ ਕਰਕੇ ਕਿਰਪਾਨਾਂ ਨਿਕਲ ਆਉਂਦੀਆਂ ਹਨ।"

"ਪਟਵਾਰੀ, ਮੋਹਰੇ ਵੀ ਚੂੜੀਆਂ ਨਹੀਂ ਪਾਈਆਂ ਹੋਈਆਂ। ਤੂੰ ਕਿਰਪਾਨ ਕੱਢੇਂਗਾ ਤਾਂ ਦੂਜਿਆਂ ਦੇ ਕੋਲ਼ ਵੀ ਪਿਸਤੌਲ ਹਨ।" ਬਾਬੂਰਾਮ ਨੇ ਹੱਸਦਿਆਂ ਕਿਹਾ।

ਮੇਲਾ ਸਿੰਘ, ਬਚਿੰਤ ਸਿੰਘ ਵੱਲ ਦੇਖਦਾ ਕਹਿਣ ਲੱਗਾ, "ਮੁਨਸ਼ੀ ਨਾਲ਼ ਮੇਰਾ ਪੁਰਾਣਾ ਮਜ਼ਾਕ ਹੈ। ਇਹ ਮੈਨੂੰ ਦੇਖ ਕੇ ਜ਼ਰੂਰ ਖੰਘਦਾ ਹੈ ਅਤੇ ਮੈਂ ਇਸ ਨੂੰ ਜ਼ਰੂਰ ਲਲਕਾਰਦਾ ਹਾਂ।"

ਬਚਿੰਤ ਸਿੰਘ ਵੀ ਹੱਸ ਪਿਆ ਤਾਂ ਬਾਬੂਰਾਮ ਉਹਨਾਂ ਦੇ ਨੇੜੇ ਆ ਕੇ ਬੋਲਿਆ, "ਜੇ ਪਰਦੇ ਦੀ ਗੱਲ ਹੋ ਰਹੀ ਹੈ ਤਾਂ ਮੈਂ ਬਾਅਦ ਵਿਚ ਆ ਜਾਉਂਗਾ।" "ਨਹੀਂ-ਨਹੀਂ, ਪਰਦਾ ਵਿਉਪਾਰੀਆਂ ਵਿਚ ਹੁੰਦਾ ਹੈ। ਜੱਟਾਂ ਵਿਚ ਕੇਹਾ ਪਰਦਾ? ਤੇਰੀ ਬੋਰੀ ਬੰਦ, ਤੇਰੀ ਦੁਕਾਨ ਬੰਦ, ਤੇਰੀ ਸੰਦੂਕਚੀ ਬੰਦ....ਅਤੇ ਤੇਰਾ ਦਿਲ ਵੀ ਬੰਦ....ਜੱਟ ਦਾ ਖੇਤ ਖੁੱਲਾ, ਫ਼ਸਲ ਖੁੱਲੀ, ਤਬੇਲਾ ਖੁੱਲਾ, ਘਰ ਖੁੱਲਾ ਅਤੇ ਦਿਲ ਵੀ ਖੁੱਲਾ।" ਮੇਲਾ ਸਿੰਘ ਨੇ ਹੱਸਦਿਆ ਕਿਹਾ। ਫਿਰ ਗੰਭੀਰ ਹੁੰਦਾ ਬੋਲਿਆ, "ਅਸੀਂ ਦੋਨੋ ਇਹ ਸੋਚ ਰਹੇ ਸੀ ਕਿ ਜਗਤ ਸਿੰਘ ਅਤੇ ਕਰਤਾਰ ਦੇ ਬਿਨਾਂ ਖੇਤੀ ਕਿਵੇਂ ਹੋਵੇਗੀ।"

"ਖੇਤੀ ਤਾਂ ਆਦਮੀਆਂ ਨਾਲ਼ ਹੀ ਹੁੰਦੀ ਹੈ। ਜੇ ਘਰ ਆਦਮੀ ਹੀ ਨਹੀਂ, ਤਾਂ ਖੇਤੀ ਕੌਣ ਕਰੇਗਾ? ਕੰਮੀਆਂ-ਕਮੀਣਾਂ ਤੇ ਖੇਤੀ ਦਾ ਕੰਮ ਛੱਡਣਾ ਤਾਂ ਕਾਲ ਨੂੰ ਬੁਲਾਉਣਾ ਹੈ। ਛਿੱਬੂ ਦੀ ਕਰਤੂਤ ਤੁਸੀਂ ਦੇਖ ਹੀ ਲਈ ਹੈ।" ਬਾਬੂਰਾਮ ਨੇ ਦੋਨਾਂ ਵੱਲ ਦੇਖਦਿਆਂ ਕਿਹਾ।

"ਮੈਂ ਵੀ ਇਹੀ ਗੱਲ ਕਹੀ ਹੈ। ਬਚਿੰਤ ਸਿੰਘ ਦਾ ਵੀ ਇਹੀ ਖਿਆਲ ਹੈ। ਅਸੀਂ ਇਹ ਸੋਚ ਰਹੇ ਸੀ ਕਿ ਜਮੀਨ ਠੇਕੇ 'ਤੇ ਦੇ ਦਿੱਤੀ ਜਾਵੇ ਜਾਂ ਅੱਧ 'ਤੇ।" ਮੇਲਾ ਸਿੰਘ ਨੇ ਕਿਹਾ।

"ਮੇਲਾ ਸਿੰਘ ਤੂੰ ਤਾਂ ਜਾਰਜ ਪੰਚਮ ਦੇ ਜ਼ਮਾਨੇ ਦਾ ਪਟਵਾਰੀ ਹੈ। ਤੂੰ ਦੱਸ, ਫਾਇਦਾ ਕਿਹੜੇ ਵਿਚ ਰਹੇਗਾ।.....ਮੇਰਾ ਤਜਰਬਾ ਤਾਂ ਇਹ ਹੀ ਹੈ ਕਿ ਠੇਕੇ 'ਤੇ ਦੇ ਕੇ ਪੈਸੇ ਤਾਂ ਘੱਟ ਮਿਲਦੇ ਹਨ ਪਰ ਆਦਮੀ ਸਾਲ ਭਰ ਲਈ ਬੇਫ਼ਿਕਰ ਹੋ ਜਾਂਦਾ ਹੈ। ਅੱਧ 'ਤੇ ਦੇ ਕੇ ਫ਼ਾਇਦਾ ਵੀ ਹੈ ਤੇ ਨੁਕਸਾਨ ਵੀ। ਫ਼ਸਲ ਚੰਗੀ ਹੋ ਗਈ ਤਾਂ ਫ਼ਾਇਦਾ ਹੈ ਅਤੇ ਖਰਾਬ ਹੋਈ ਤਾਂ ਮੁਜ਼ਾਰੇ ਦੇ ਨਾਲ਼ ਮਾਲਕ ਵੀ ਡੁੱਬ ਜਾਂਦਾ ਹੈ। ਫਿਰ ਖੇਚਲ ਵੀ ਰਹਿੰਦੀ ਹੈ।" ਬਾਬੂਰਾਮ ਨੇ ਕਿਹਾ।

"ਮੇਰੀ ਵੀ ਇਹੀ ਸਲਾਹ ਹੈ।" ਮੇਲਾ ਸਿੰਘ ਨੇ ਕਿਹਾ। ਫਿਰ ਬਚਿੰਤ ਸਿੰਘ ਵੱਲ ਦੇਖਦਾ ਬੋਲਿਆ, "ਮੇਰੇ ਖਿਆਲ ਨਾਲ਼ ਤਾਂ ਠੇਕੇ 'ਤੇ ਦੇ ਦੇਵੋ.....ਸਾਲ ਭਰ ਲਈ ਛੁੱਟੀ.....ਅਤੇ ਰੋਜ਼ ਦੀ ਕਾਂ-ਕਾਂ ਤੋਂ ਵੀ ਛੁਟਕਾਰਾ।"

"ਠੇਕੇ 'ਤੇ ਦੇ ਦਿੰਦਾ ਹਾਂ....ਪਰ ਕਿਹਨੂੰ ਦੇਵਾਂ?" ਬਚਿੰਤ ਸਿੰਘ ਨੇ ਦੋਹਾਂ ਵੱਲ ਦੇਖਦਿਆਂ ਪੁੱਛਿਆ।

ਉਹ ਅਜੇ ਇਸ ਸਮੱਸਿਆ 'ਤੇ ਵਿਚਾਰ ਕਰ ਹੀ ਰਹੇ ਸਨ ਕਿ ਸਰਦਾਰਾ ਸਿੰਘ ਉਤੇ ਆ ਗਿਆ। ਤਿੰਨਾਂ ਨੇ ਉਸ ਵੱਲ ਦੇਖਿਆ, ਪਰ ਕਿਸੇ ਨੇ ਕੁੱਝ ਨਾ ਕਿਹਾ। ਉਹ ਮੰਜੇ ਦੀ ਪੁਆਂਦੀ ਖੱਬਾ ਪੈਰ ਰੱਖ ਕੇ, ਬਚਿੰਤ ਸਿੰਘ ਵੱਲ ਨੂੰ ਮੂਧਾ ਹੁੰਦਾ ਬੋਲਿਆ, "ਭਾਅ, ਬਲਦ ਦਾ ਕੀ ਹਾਲ ਹੈ? ਸੁਣਿਆ ਹੈ, ਉਹਦੇ ਖੁਰ ਉੱਪਰ ਲੱਤ ਵਿਚ ਫ਼ਾਲ਼ ਲੱਗ ਗਿਆ ਹੈ।"

"ਹਾਂ, ਜ਼ਿਆਦਾ ਲੱਗ ਗਿਆ। ਖੁਰ ਦੇ ਉੱਪਰ ਸੋਜ ਬਹੁਤ ਹੈ।" ਬਚਿੰਤ ਸਿੰਘ ਨੇ ਉੱਤਰ ਦਿੱਤਾ।

ਸਰਦਾਰਾ ਸਿੰਘ ਨੇ ਬਲਦ ਵੱਲ ਦੇਖਿਆ ਅਤੇ ਖਸਿਆਨਾ ਜਿਹਾ ਹੱਸਦਾ ਬੋਲਿਆ, "ਜੇ ਸੋਜ ਨਾ ਉੱਤਰੀ ਤਾਂ ਬੱਗਾ ਤਾਂ ਕਸਾਈਆਂ ਜੋਗਾ ਰਹਿ ਜਾਵੇਗਾ।"

ਬਚਿੰਤ ਸਿੰਘ ਨੇ ਘੂਰ ਕੇ ਉਹਦੀ ਵੱਲ ਦੇਖਿਆ ਅਤੇ ਗੁੱਸੇ ਨਾਲ਼ ਕਿਹਾ, "ਸਵੇਰੇ-ਸਵੇਰੇ ਆ ਕੇ ਮੂੰਹ ਖੋਲ੍ਹਿਆ ਹੈ ਤਾਂ ਕੋਈ ਚੰਗੀ ਗੱਲ ਕਰ। ਮੇਰਾ ਪੰਜ ਸੌ ਦਾ ਬਲਦ ਕਸਾਈਆਂ ਨੂੰ ਕਿਉਂ ਦੇ ਰਿਹਾ ਹੈਂ?"

"ਭਾਅ, ਮੈਂ ਮਖੌਲ ਨਹੀਂ ਕਰ ਰਿਹਾ.....ਸ਼ਾਹਬਾਜ਼ਪੁਰੀਏ ਸਰੂਪ ਸਿੰਘ ਦੇ ਬਲਦ ਦੇ ਵੀ ਇਸ ਤਰ੍ਹਾਂ ਹੀ ਜ਼ਖ਼ਮ ਹੋ ਗਿਆ ਸੀ। ਡੰਗਰ ਡਾਕਟਰ ਕੋਲ਼ ਲੈ ਕੇ ਗਏ ਤਾਂ ਉਸ ਨੇ ਕਿਹਾ ਕਿ ਅੱਧੀ ਲੱਤ ਕੱਟਣੀ ਪਵੇਗੀ। ਤਿੰਨ ਸਾਲ ਉਹ ਲੰਗੜਾਉਂਦਾ ਢੇਰਾਂ 'ਤੇ ਘੁੰਮਦਾ ਰਿਹਾ। ਤੰਗ ਆ ਕੇ ਸਰੂਪ ਸਿੰਘ ਨੇ ਕਸਾਈਆਂ ਨੂੰ ਪੰਜਾਹ ਰੁਪਿਆਂ ਵਿਚ ਵੇਚ ਦਿੱਤਾ ਸੀ।" ਸਰਦਾਰਾ ਸਿੰਘ ਨੇ ਕਿਹਾ।

ਬਚਿੰਤ ਸਿੰਘ ਦੇ ਚੇਹਰੇ 'ਤੇ ਗੁੱਸੇ ਕਾਰਨ ਰੰਗ ਬਦਲ ਰਹੇ ਸਨ, ਪਰ ਉਹ ਆਪਣੇ ਆਪ 'ਤੇ ਕਾਬੂ ਪਾਈ ਬੈਠਾ ਰਿਹਾ। ਉਸ ਨੇ ਸਰਦਾਰਾ ਸਿੰਘ ਨੂੰ ਟਾਲਣ ਲਈ ਪੁੱਛਿਆ, "ਕੱਲ ਤੇਰਾ ਫੀਰੂ ਬਾਜੀਗਰ ਨਾਲ਼ ਕਿਹੜੀ ਗੱਲ ਤੋਂ ਝਗੜਾ ਹੋ ਗਿਆ ਸੀ?"

"ਭਾਅ....ਗੱਲ ਤਾਂ ਮਮੂਲੀ ਸੀ ਅਤੇ ਬਹੁਤ ਬੜੀ ਵੀ। ਤੂੰ ਜਾਣਦਾ ਹੈ ਕਿ ਉਹ ਨੱਥਾ ਸਿੰਘ ਵਲੋਂ ਗਵਾਹੀ ਦੇ ਰਿਹਾ ਹੈ। ਪਰ ਆਪਣੀ ਬੱਕਰੀਆਂ ਦੇ ਲਈ ਕਿੱਕਰ ਮੇਰੀ ਛਾਂਗ ਰਿਹਾ ਸੀ। ਮੈਂ ਮਨ੍ਹਾਂ ਕਰ ਦਿੱਤਾ, ਉਸ ਨੇ ਪਤਾ ਕੀ ਜਵਾਬ ਦਿੱਤਾ?"

ਸਰਦਾਰਾ ਸਿੰਘ ਕੁੱਝ ਪੱਲ ਉਹਨਾਂ ਵੱਲ ਬਿਨਾਂ ਅੱਖਾਂ ਝੱਪਕੇ ਦੇਖਦਾ ਰਿਹਾ। ਫਿਰ ਬੋਲਿਆ, "ਫੀਰੂ ਕਹਿਣ ਲੱਗਾ.....ਸਰਦਾਰਾ, ਤੇਰੀ ਕਿੱਕਰ ਛਾਂਗੀ ਹੈ, ਦਾੜ੍ਹੀ ਨਹੀਂ ਛਾਂਗੀ.....ਮੈਨੂੰ ਇਕਦਮ ਬਹੁਤ ਗੁੱਸਾ ਆ ਗਿਆ। ਮੈਂ ਉਸ ਨੂੰ ਫੜ ਕੇ ਥੱਲੇ ਸਿੱਟਣ ਦੀ ਕੋਸ਼ਿਸ਼ ਕੀਤੀ ਤਾਂ ਕਹਿਣ ਲੱਗਾ ਕਿ ਪਹਿਲਾਂ ਇਕ ਫੌਜਦਾਰੀ ਤਾਂ ਸੰਭਾਲ ਲਵੋ, ਫੇਰ ਦੂਸਰੀ ਵੀ ਕਰ ਲੈਣਾ।.....ਲੋਕਾਂ ਨੇ ਛੱਡ-ਛਡਾਈ ਕਰਾ ਦਿੱਤੀ, ਨਹੀਂ ਤਾਂ ਮੈਂ ਉਸ ਦੀ ਹੀ ਦਾਤੀ ਨਾਲ਼ ਉਸ ਦੇ ਡੱਕਰੇ ਕਰ ਦੇਣੇ ਸਨ।"

"ਹੂੰ, ਫੀਰੂ ਦਾ ਦਿਮਾਗ ਇਸ ਹੱਦ ਤੱਕ ਖਰਾਬ ਹੋ ਗਿਆ ਹੈ।" ਬਚਿੰਤ ਸਿੰਘ ਨੇ ਗੁੱਸੇ ਨਾਲ਼ ਫੁੰਕਾਰਦਿਆਂ ਕਿਹਾ।

"ਮੈਂ ਉਸ ਨੂੰ ਛੱਡੂੰਗਾ ਨਹੀਂ। ਉਹਦੀ ਉਲਟੀ ਕਲਾਬਾਜੀ ਜ਼ਰੂਰ ਕੱਢੂੰਗਾ।" ਸਰਦਾਰਾ ਸਿੰਘ ਨੇ ਦੰਦ ਪੀਂਹਦਿਆਂ ਕਿਹਾ। ਫਿਰ ਬਚਿੰਤ ਸਿੰਘ ਵੱਲ ਦੇਖਦਾ ਬੋਲਿਆ, "ਭਾਅ, ਮੈਂ ਇਸ ਲਈ ਆਇਆ ਸੀ ਕਿ ਮੇਰਾ ਇਕ ਬਲਦ ਕੁੱਝ ਬਿਮਾਰ ਹੈ। ਉਹਨੂੰ ਅਫਾਰਾ ਹੋ ਗਿਆ ਹੈ। ਤੇਰਾ ਬਲਦ ਬੇਕਾਰ ਖੜ੍ਹਾ ਹੈ। ਕੁੱਝ ਦਿਨਾਂ ਲਈ ਮੈਨੂੰ ਦੇ ਦੇ। ਖੇਤਾਂ ਦੀ ਵਾਹੀ ਅਤੇ ਬਿਜਾਈ ਦੇ ਬਾਅਦ ਵਾਪਸ ਕਰ ਦੇਵਾਂਗਾ। ਇਥੇ ਖੜ੍ਹਾ ਉਹ ਪੱਠੇ ਹੀ ਖਾਵੇਗਾ ਅਤੇ ਡਕਾਰ ਲਵੇਗਾ। ਨਾਲੇ ਡੰਗਰ ਬੇਕਾਰ ਖੜ੍ਹਾ ਰਹੇ ਤਾਂ ਉਸ ਦੀਆਂ ਲੱਤਾਂ ਵਿਚ ਕੱਲਰ ਉਤਰ ਆਉਂਦਾ ਹੈ।"

"ਕੀ ਮੈਂ ਆਪਣੀ ਜਮੀਨ ਝੋਟਿਆਂ ਜਾਂ ਗਧਿਆਂ ਦੇ ਚੁੱਗਣ ਲਈ ਖੁੱਲੀ ਛੱਡ ਦੇਵਾਂ?" ਬਚਿੰਤ ਸਿੰਘ ਨੇ ਕੁੱਝ ਤਲਖ ਲਹਿਜੇ ਵਿਚ ਕਿਹਾ।

"ਭਾਅ, ਤੂੰ ਆਪਣੀ ਜਮੀਨ ਵੀ ਮੈਨੂੰ ਦੇ ਦੇ....ਫਸਲ ਦਾ ਅਧਵੱਟਾ ਕਰ ਲਵਾਂਗੇ।" ਕਹਿ ਕੇ ਸਰਦਾਰਾ ਸਿੰਘ ਬਚਿੰਤ ਸਿੰਘ ਵੱਲ ਦੇਖਣ ਲੱਗਾ।

"ਅੱਛਾ ਸੋਚੂਗਾ.....ਫਿਰ ਗੱਲ ਕਰਾਂਗੇ।" ਬਚਿੰਤ ਸਿੰਘ ਨੇ ਉਸ ਨੂੰ ਟਾਲਣ ਲਈ ਕਿਹਾ।

"ਭਾਅ.....ਹੁਣੇ ਗੱਲ ਕਰ ਲੈਂਦੇ ਹਾਂ.....ਇਹ ਫੈਸਲਾ ਕਰਨ ਲਈ ਕਿਹੜਾ ਵਕੀਲ ਚਾਹੀਦਾ ਹੈ।" ਸਰਦਾਰਾ ਸਿੰਘ ਨੇ ਜ਼ੋਰ ਦੇ ਕੇ ਕਿਹਾ।

"ਸਰਦਾਰਾ ਸਿਆਂ, ..... ਤੂੰ ਚਾਹੁੰਦਾ ਹੈ ਕਿ ਇਧਰ ਤੇਰੇ ਮੂੰਹੋ ਗੱਲ ਨਿਕਲੇ ਅਤੇ ਉਧਰ ਪੂਰੀ ਹੋ ਜਾਵੇ। ਜਮੀਨ ਦਾ ਮਾਮਲਾ ਹੈ, ਸੋਚ-ਵਿਚਾਰ ਕੇ ਫੈਸਲਾ ਕਰਾਂਗਾ।" ਬਚਿੰਤ ਸਿੰਘ ਨੇ ਦ੍ਰਿੜ ਇਰਾਦੇ ਨਾਲ਼ ਕਿਹਾ।

"ਓ ਭਾਅ.....ਤੇਰੀ ਮਰਜੀ ਨਹੀਂ ਤਾਂ ਤੂੰ ਸਾਫ ਕਹਿ ਦੇ। ਟਾਲ-ਮਟੋਲ ਕਿਉਂ ਕਰਦਾਂ?" ਸਰਦਾਰਾ ਸਿੰਘ ਨੇ ਘੂਰ ਕੇ ਬਚਿੰਤ ਸਿੰਘ ਵੱਲ ਦੇਖਿਆ ਅਤੇ ਮੁੜਦਾ ਹੋਇਆ ਬੁੜਬੜਾਇਆ, "ਕੋਈ ਗੱਲ ਨਹੀਂ। ਕਦੀ ਦਾਦੇ ਦੀ ਤਾਂ ਕਦੀ ਪੋਤੇ ਦੀ....ਕੱਲ ਨੂੰ ਤੈਨੂੰ ਕੰਮ ਪਿਆ ਤਾਂ.....।"

ਬਚਿੰਤ ਸਿੰਘ ਨੂੰ ਗੁੱਸਾ ਤਾਂ ਆਇਆ, ਪਰ ਉਹ ਚੁੱਪ ਰਿਹਾ। ਜਦ ਸਰਦਾਰਾ ਸਿੰਘ ਤਬੇਲੇ ਤੋਂ ਬਾਹਰ ਚਲੇ ਗਿਆ ਤਾਂ ਮੇਲਾ ਸਿੰਘ ਨੇ ਅਫਸੋਸ ਭਰੇ ਲਹਿਜੇ ਵਿਚ ਕਿਹਾ, "ਦੇਖ ਲਉ, ਕਿਹੋ ਜਿਹਾ ਜ਼ਮਾਨਾ ਆ ਗਿਆ ਹੈ। ਕੱਲ ਦੇ ਛੋਕਰੇ, ਕੁੱਛੜ ਬੈਠ ਕੇ ਦਾੜ੍ਹੀ ਪੱਟਦੇ ਹਨ....।"

ਬਚਿੰਤ ਸਿੰਘ ਚੁੱਪ ਬੈਠਾ ਗੁੱਸੇ ਦੇ ਘੁੱਟ ਪੀਂਦਾ ਬੋਲਿਆ, ਕਦੀ-ਕਦੀ ਮੇਰਾ ਜੀਅ ਕਰਦਾ ਹੈ ਕਿ ਪੰਜ-ਛੇ ਕਤਲ ਇਕੋ ਵਾਰ ਕਰ ਦੇਵਾਂ। ਮੇਰੇ ਮਨ 'ਤੇ ਇੰਨਾ ਬੋਝ ਹੈ.....ਲੋਕਾਂ ਦੀਆਂ, ਸ਼ਰੀਕੇ ਦੀਆਂ ਗੱਲਾਂ, ਤਾਨੇ-ਮਿਹਣੇ, ਬੋਲੀਆਂ, ਮੇਰੇ ਦਿਲ ਵਿਚ ਸੂਲ ਵਾਂਗ ਚੁੱਭਦੇ ਰਹਿੰਦੇ ਹਨ। ਟਕੇ-ਟਕੇ ਦੇ ਆਦਮੀ ਇਸ ਤਰ੍ਹਾਂ ਧੌਂਸ ਦਿੰਦੇ ਹਨ, ਜਿਵੇਂ ਮੈਂ ਕੋਈ ਕੰਮੀ ਕਮੀਣ ਹੋਵਾਂ।"

"ਸਰਦਾਰ ਬਚਿੰਤ ਸਿੰਘ ਜੀ, ਇਹ ਤਾਂ ਜੱਗ ਦੀ ਰੀਤ ਹੈ। ਹੱਸਦੇ ਨੂੰ ਸਭ ਹਸਾਉਂਦੇ ਹਨ, ਰੋਂਦੇ ਨੂੰ ਹੋਰ ਰੁਆਉਂਦੇ ਹਨ।" ਮੁਨਸ਼ੀ ਬਾਬੂਰਾਮ ਨੇ ਕਿਹਾ।

ਬਚਿੰਤ ਸਿੰਘ ਚੁੱਪ ਸੀ। ਮੇਲਾ ਸਿੰਘ ਦਾੜ੍ਹੀ 'ਤੇ ਹੱਥ ਫੇਰਦਾ ਵਾਹਿਗੁਰੂ ਨੂੰ ਯਾਦ ਕਰਨ ਲੱਗਾ। ਬਚਿੰਤ ਸਿੰਘ ਉਦਾਸ ਅਤੇ ਗੁੱਸੇ ਨਾਲ਼ ਮੇਲਾ ਸਿੰਘ ਨੂੰ ਬੋਲਿਆ, "ਫੇਰ ਕੀ ਫੈਸਲਾ ਕੀਤਾ?"

"ਫੈਸਲਾ ਹੁਣ ਮੈਂ ਕਰੂੰਗਾ?.....ਫੈਸਲਾ ਤਾਂ ਤੂੰ ਕਰੇਂਗਾ ਜਿਹੜਾ ਜਮੀਨ ਦਾ ਮਾਲਕ ਹੈ।"

"ਚੰਗਾ.....ਫੇਰ ਗੱਲ ਕਰਾਂਗੇ।" ਬਚਿੰਤ ਸਿੰਘ ਨੇ ਉੱਠਦਿਆਂ ਕਿਹਾ।

ਉਹ ਬਾਬੂਰਾਮ ਦੇ ਮੋਢੇ 'ਤੇ ਹੱਥ ਰੱਖ ਕੇ ਉਸ ਨੂੰ ਇਕ ਪਾਸੇ ਲੈ ਗਿਆ। ਮੇਲਾ ਸਿੰਘ ਕੁੱਝ ਪਲ਼ ਉਹਨਾਂ ਨੂੰ ਸ਼ੱਕੀ ਨਜ਼ਰਾਂ ਨਾਲ਼ ਦੇਖਦਾ ਰਿਹਾ। ਫਿਰ ਤਬੇਲੇ ਤੋਂ ਬਾਹਰ ਚਲੇ ਗਿਆ।

ਬਚਿੰਤ ਸਿੰਘ, ਬਾਬੂਰਾਮ ਨੂੰ ਲੈ ਕੇ ਪਸ਼ੂਆਂ ਦੀਆਂ ਖੁਰਲੀਆਂ ਕੋਲ਼ ਆ ਗਿਆ ਅਤੇ ਇਕ ਖੁਰਲੀ ਦੇ ਸਹਾਰੇ ਖੜ੍ਹਦਿਆਂ ਬੋਲਿਆ, "ਤੇਰੇ ਸਾਲ਼ੇ ਦੀ ਗੱਲ ਮੇਰੇ ਮਨ ਨੂੰ ਠੀਕ ਲਗਦੀ ਹੈ। ਕੋਸ਼ਿਸ਼ ਕਰਕੇ ਦੇਖਣੀ ਚਾਹੀਦੀ....ਹਰਜ ਵੀ ਕੀ ਹੈ। ਅੱਗੇ ਵਾਹਿਗੁਰੂ ਦੀ ਮਰਜੀ ਹੈ।"

"ਜ਼ਰੂਰ ਕੋਸ਼ਿਸ਼ ਕਰਨੀ ਚਾਹੀਦੀ ਹੈ। ਰਾਮ ਦਿਆਲ ਬਹੁਤ ਸਿਆਣਾ ਹੈ। ਹਮੇਸ਼ਾਂ ਚੰਗੀ ਸਲਾਹ ਦਿੰਦਾ ਹੈ। ਲਾਲਾ ਗੋਵਰਧਨਲਾਲ, ਇਸ ਨੂੰ ਪੁੱਛੇ ਬਿਨਾਂ ਕਦਮ ਨਹੀਂ ਚੁੱਕਦਾ। ਦੋ-ਚਾਰ ਦਿਨਾਂ ਵਿਚ ਸ਼ਹਿਰ ਜਾ ਕੇ ਲਾਲਾ ਜੀ ਨਾਲ਼ ਵੀ ਸਲਾਹ ਕਰ ਆਵਾਂਗੇ। ਸਰਦਾਰ ਜੀ, ਪੈਸਾ ਤਾਂ ਹੱਥ ਦੀ ਮੈਲ ਹੈ। ਆਉਣ-ਜਾਣ ਵਾਲੀ ਚੀਜ਼ ਹੈ। ਜਗਤ ਸਿੰਘ ਅਤੇ ਕਰਤਾਰ ਦੀ ਜਮਾਨਤ ਹੋ ਜਾਵੇ.... ਨੀਲੋਵਾਲੀਆਂ ਦੇ ਤਾਂ ਇਹਦੇ ਨਾਲ਼ ਹੀ ਮਾਪੇ ਮਰ ਜਾਣੇ ਹਨ।" ਬਾਬੂਰਾਮ ਨੇ ਉੱਚੀ ਅਵਾਜ਼ ਵਿਚ ਕਿਹਾ।

"ਪਰ ਪੈਸੇ ਦਾ ਵੀ ਤਾਂ ਬੰਦੋਬਸਤ ਹੋਣਾ ਚਾਹੀਦਾ। ਪੁਲਸ ਵਾਲੇ ਤਾਂ ਗੱਲ-ਗੱਲ ਲਈ ਪੈਸਾ ਚਾਹੁੰਦੇ ਹਨ।" ਬਚਿੰਤ ਸਿੰਘ ਨੇ ਬਾਬੂਰਾਮ ਦੇ ਚੇਹਰੇ 'ਤੇ ਨਜ਼ਰਾਂ ਗੱਡਦਿਆਂ ਕਿਹਾ।

"ਪੈਸੇ ਦਾ ਬੰਦੋਬਸਤ ਕਿੱਥੋ ਹੋ....ਸਕਦਾ....ਹੈ।" ਬਾਬੂਰਾਮ ਸੋਚ ਵਿਚ ਡੁੱਬੀ ਅਵਾਜ ਵਿਚ ਬੁੜਬੜਾਇਆ।

"ਸਰਦਾਰ ਜੀ, ਮੇਰੇ ਕੋਲ਼ ਜੋ ਕੁੱਝ ਸੀ, ਉਹ ਮੈਂ ਤੁਹਾਡੇ ਕਹਿਣ ਦੇ ਬਿਨਾ ਹੀ ਦੇ ਦਿੱਤਾ ਸੀ।" ਬਾਬੂਰਾਮ ਨੇ ਕਿਹਾ। ਫਿਰ ਬਚਿੰਤ ਸਿੰਘ ਦੇ ਮਨ ਨੂੰ ਟੋਹਣ ਲਈ ਬੋਲਿਆ, "ਤੁਸੀਂ ਸਾਰੀ ਫ਼ਸਲ ਤਾਂ ਅਜੇ ਵੇਚੀ ਨਹੀਂ ਸੀ।"

"ਹਾਂ, ਥੋੜੀ ਜਿਹੀ ਕਣਕ ਹੈ ਅਜੇ।"

"ਕਿੰਨੀ ਕੁ ਹੈ?"

"ਇਹੀ....ਚਾਲ੍ਹੀ-ਪੰਜਾਹ ਬੋਰੀਆਂ ਹੋਣਗੀਆਂ।" ਬਚਿੰਤ ਸਿੰਘ ਨੇ ਕਿਹਾ।

"ਉਹ ਵੇਚ ਦਿਉ....ਉਸ ਰਕਮ ਨਾਲ਼ ਥੋੜਾ ਬਹੁਤ ਕੰਮ ਤਾਂ ਚਲੇਗਾ।"ਬਾਬੂਰਾਮ ਨੇ ਕਿਹਾ।

"ਹੋਰ ਕੋਈ ਇੰਤਜ਼ਾਮ ਨਾ ਹੋਇਆ ਤਾਂ ਇਹੀ ਕਰਨਾ ਪਵੇਗਾ.....ਤੁਸੀਂ ਹੀ ਲੈ ਲਵੋ।" ਬਚਿੰਤ ਸਿੰਘ ਨੇ ਕਿਹਾ।

ਬਾਬੂਰਾਮ ਨੇ ਬੇਪ੍ਰਵਾਹੀ ਨਾਲ਼ ਕਿਹਾ, "ਪਿੰਡ ਵਿਚ ਮੰਡੀ ਦਾ ਭਾਅ ਤਾਂ ਮਿਲਣਾ ਨਹੀਂ। ਮੰਡੀ ਲੈ ਕੇ ਜਾਣ ਲਈ ਲਦਾਈ, ਢੁਆਈ ਅਤੇ ਦਲਾਲੀ ਦਾ ਖਰਚਾ ਹੁੰਦਾ ਹੈ.....ਅੱਜ ਕੱਲ ਵੈਸੇ ਵੀ ਮੰਦਾ ਚੱਲ ਰਿਹਾ ਹੈ। ਮੇਰੇ ਕੋਲ਼ ਪਹਿਲਾਂ ਹੀ ਇਕ ਸੌ ਬੋਰੀ ਦੁਕਾਨ ਵਿਚ ਪਈ ਹੈ....ਕੋਈ ਅੱਸੀ ਬੋਰੀਆਂ

ਬੁਢੀ ਪਿੰਡ ਰੱਖੀਆਂ ਹੋਈਆਂ ਹਨ....ਗਾਹਕ ਮਿਲਦਾ ਨਹੀਂ.....ਸਾਰਾ ਪੈਸਾ ਫਸਿਆ ਪਿਆ ਹੈ। ....ਫਿਰ ਵੀ ਕੀ ਭਾਅ ਲਾਉਣਾ ਹੈ?"

"ਜੋ ਠੀਕ ਲੱਗੇ, ਲਾ ਲੈਣਾ....ਮੈਨੂੰ ਕੱਲ ਸਵੇਰ ਤੱਕ ਰਕਮ ਮਿਲ ਜਾਵੇ।" ਬਚਿੰਤ ਸਿੰਘ ਨੇ ਉਹਦੀ ਵੱਲ ਧਿਆਨ ਨਾਲ਼ ਦੇਖਦਿਆਂ ਕਿਹਾ।

"ਮੈਂ ਸੋਚ ਰਿਹਾ ਸੀ ਕਿ ਕੋਈ ਹੋਰ ਚੀਜ਼ ਵੇਚ ਕੇ ਕਰਜਾ ਮਿਲ ਜਾਵੇ ਤਾਂ ਫਸਲ ਬਾਅਦ ਵਿਚ ਵੀ ਵੇਚੀ ਜਾ ਸਕਦੀ ਹੈ।" ਬਾਬੂਰਾਮ ਨੇ ਕਿਹਾ।

"ਜੱਟਾਂ ਦੇ ਕੋਲ਼ ਤਾਂ ਦੋ ਹੀ ਚੀਜ਼ਾਂ ਹਨ.....ਫਸਲ ਅਤੇ ਜਮੀਨ.....ਇਹਨਾਂ ਦਾ ਹੀ ਆਸਰਾ ਹੈ।" ਬਚਿੰਤ ਸਿੰਘ ਨੇ ਕਿਹਾ।

"ਉਹ ਤਾਂ ਹੈ.....ਪਰ ਜਿਉਂਦੇ-ਜੀਅ ਆਦਮੀ ਮਰੀ ਮੱਖੀ ਵੀ ਹੱਥੋਂ ਨਹੀਂ ਛੱਡਦਾ। ਸੋਨਾ ਉਗਲਣ ਵਾਲੀ ਜਮੀਨ ਕਿਵੇਂ ਵੇਚੇਗਾ! ਨਾਲੇ ਜੱਟ-ਪੁੱਤ ਲਈ ਜਮੀਨ ਵੇਚਣੀ, ਮਾਂ ਵੇਚਣ ਦੇ ਬਰਾਬਰ ਹੈ।" ਬਾਬੂਰਾਮ ਨੇ ਕਿਹਾ।

ਉਹ ਥੋੜੀ ਦੇਰ ਚੁੱਪ ਰਹੇ। ਬਾਬੂਰਾਮ ਨੇ ਖੁਰਲੀ ਤੋਂ ਪੈਰ ਚੁੱਕਦਿਆਂ ਪੁੱਛਿਆ, "ਬੋਰੀਆਂ ਕਿੱਥੇ ਪਈਆਂ ਹਨ?"

"ਅੰਦਰ ਕੋਠੜੀ ਵਿਚ ਹਨ।" ਬਚਿੰਤ ਸਿੰਘ ਨੇ ਉੱਤਰ ਦਿੱਤਾ।

ਉਹ ਦੋਨੋ ਕੋਠੜੀ ਵਿਚ ਚਲੇ ਗਏ। ਬਾਬੂਰਾਮ ਨੇ ਬੋਰੀਆਂ ਨੂੰ ਦੇਖਿਆ। ਫਿਰ ਇਕ ਬੋਰੀ ਦੇ ਮੂੰਹ ਦੀ ਰੱਸੀ ਢਿੱਲੀ ਕਰਕੇ, ਮੁੱਠ ਕੁ ਕਣਕ ਕੱਢੀ ਅਤੇ ਬਾਹਰ ਰੌਸ਼ਨੀ ਵਿਚ ਜਾ ਕੇ ਹੱਥ ਉਤੇ ਵਿਛਾ ਕੇ ਦੇਖਦਿਆਂ ਬੋਲਿਆ, "ਦਾਣਿਆਂ ਵਿਚ ਕੂੜਾ ਬਹੁਤ ਹੈ। ਲਗਦਾ ਹੈ, ਬੋਰੀਆਂ ਭਰਨ ਤੋਂ ਪਹਿਲਾਂ ਕਣਕ ਨੂੰ ਚੰਗੀ ਤਰ੍ਹਾਂ ਛੱਟਿਆ ਨਹੀਂ ਹੈ। ਮੰਡੀ ਲਿਜਾਣ ਤੋਂ ਪਹਿਲਾਂ, ਸਾਰੀਆਂ ਬੋਰੀਆਂ ਖੋਲ੍ਹ ਕੇ ਕਣਕ ਸਾਫ ਕਰਨੀ ਪਵੇਗੀ....ਇਕ-ਦੋ ਬੋਰੀਆਂ ਤਾਂ ਕੂੜਾ ਹੀ ਨਿਕਲ ਜਾਣਾ ਹੈ ਅਤੇ ਛਟਾਈ, ਸਿਲਾਈ, ਲਦਾਈ ਅਤੇ ਢੁਆਈ ਦਾ ਖਰਚ ਅਲੱਗ ਹੋਵੇਗਾ।" ਬਾਬੂਰਾਮ ਨੇ ਹਿਸਾਬ ਲਾਉਂਦਿਆਂ ਕਿਹਾ, "ਸਰਦਾਰ ਬਚਿੰਤ ਸਿੰਘ, ਮੈਨੂੰ ਇਹ ਅਨਾਜ ਪੈਂਤੀ ਰੁਪਏ ਬੋਰੀ ਤੋਂ ਜ਼ਿਆਦਾ ਬਾਰਾ ਨਹੀਂ ਖਾਵੇਗਾ।"

"ਮੰਡੀ ਵਿਚ ਤਾਂ ਚਾਲ੍ਹੀ ਰੁਪਏ ਬੋਰੀ ਹੈ।"

"ਪਰ ਇਸ ਅਨਾਜ ਨੂੰ ਮੰਡੀ ਵਿਚ ਵੇਚਣ ਵਾਲੀ ਬਣਾਉਣ ਲਈ ਘੱਟ ਤੋਂ ਘੱਟ ਦੋ ਰੁਪਏ ਬੋਰੀ ਤੇ ਖਰਚ ਆ ਜਾਣਾ ਹੈ। ਫਿਰ ਲੈ ਕੇ ਜਾਣ ਦਾ ਖਰਚ ਵੱਖਰਾ ਆਵੇਗਾ ਅਤੇ ਰਕਮ ਕਈ ਦਿਨਾਂ ਦੇ ਬਾਅਦ ਮਿਲੇਗੀ। ਤੁਸੀਂ ਰਕਮ ਹੁਣੇ ਚਾਹੁੰਦੇ ਹੋ।" ਬਾਬੂਰਾਮ ਨੇ ਇਕ-ਇਕ ਸ਼ਬਦ 'ਤੇ ਜ਼ੋਰ ਦਿੰਦਿਆਂ ਕਿਹਾ।

ਬਚਿੰਤ ਸਿੰਘ ਨੂੰ ਪਤਾ ਸੀ ਕਿ ਮੁਨਸ਼ੀ ਬਾਬੂਰਾਮ ਉਸ ਨੂੰ ਘੱਟ ਪੈਸੇ ਦੇ ਰਿਹਾ ਹੈ, ਪਰ ਉਹ ਚੁੱਪ ਰਿਹਾ ਅਤੇ ਉਹਦੇ ਨਾਲ਼ ਤੁਰਦਾ ਹੋਇਆ ਘਰ ਦੇ ਬਾਹਰ ਆ ਗਿਆ।

"ਮੁਨਸ਼ੀ, ਤੂੰ ਬਹੁਤੇ ਨਹੀਂ ਤਾਂ ਘੱਟ ਤੋਂ ਘੱਟ ਅਠੱਤੀ ਰੁਪਏ ਬੋਰੀ ਦੇ ਤਾਂ ਲਾ। ਉਹਦੇ ਵਿਚ ਕੂੜਾ ਹੈ ਤਾਂ ਕੀ ਹੋਇਆ, ਦਾਣੇ ਮੋਤੀਆਂ ਵਰਗੇ ਸਾਫ ਹਨ।" ਬਚਿੰਤ ਸਿੰਘ ਨੇ ਜ਼ੋਰ ਦੇ ਕੇ ਕਿਹਾ।

"ਸਰਦਾਰ ਜੀ, ਪੰਜ-ਸੱਤ ਸੌ ਦੀ ਲੋੜ ਹੈ ਤਾਂ ਉਦਾਂ ਹੀ ਲੈ ਲਵੋ। ਕਣਕ ਕਿਸੇ ਹੋਰ ਨੂੰ ਵੇਚ ਕੇ ਪੈਸੇ ਮੈਨੂੰ ਮੋੜ ਦਿਉ।" ਮੁਨਸ਼ੀ ਬਾਬੂਰਾਮ ਨੇ ਉੱਤਰ ਦਿੱਤਾ।

"ਕਣਕ ਤੈਨੂੰ ਹੀ ਵੇਚਣੀ ਹੈ ਅਤੇ ਭਾਅ ਵੀ ਠੀਕ ਲਾਉਣਾ ਹੈ।" ਬਚਿੰਤ ਸਿੰਘ ਨੇ ਬੇਇਜ਼ਤੀ ਮਹਿਸੂਸ ਕਰਦਿਆਂ ਕਿਹਾ।

"ਤੁਹਾਡੀ ਗੱਲ ਟਾਲਣੀ ਬਹੁਤ ਮੁਸ਼ਕਲ ਹੈ। ਸਾਡੇ ਸਰਦਾਰ ਹੋ। ......ਸਵਾ ਪੈਂਤੀ ਲਾ ਲਵਾਂਗਾ। ਇਹਦੇ ਤੋਂ ਜ਼ਿਆਦਾ ਦੀ ਗੁੰਜਾਇਸ਼ ਬਿਲਕੁਲ ਨਹੀਂ ਹੈ। ਜੇ ਤੁਸੀਂ ਮੇਰਾ ਨੁਕਸਾਨ ਕਰਨਾ ਚਾਹੁੰਦੇ ਹੋ ਤਾਂ ਹੋਰ ਗੱਲ ਹੈ।" ਬਾਬੂਰਾਮ ਨੇ ਇਕਟੱਕ ਫੈਸਲਾ ਕਰਦਿਆਂ ਕਿਹਾ।

ਬਚਿੰਤ ਸਿੰਘ ਨੇ ਕੋਈ ਉੱਤਰ ਨਾ ਦਿੱਤਾ ਅਤੇ ਬਾਬੂਰਾਮ ਨਾਲ਼ ਕੁੱਝ ਦੂਰ ਜਾ ਕੇ ਵਾਪਸ ਆ ਗਿਆ। ਬਾਬੂਰਾਮ ਇਸ ਸੌਦੇ ਤੋਂ ਹੋਣ ਵਾਲੇ ਨਫੇ ਦਾ ਹਿਸਾਬ-ਕਿਤਾਬ ਕਰਦਾ ਆਪਣੀ ਦੁਕਾਨ 'ਤੇ ਆ ਗਿਆ। ਉਸ ਨੇ ਬੂਹਾ ਖੋਲ੍ਹਿਆ ਅਤੇ ਹੁੱਕਾ ਤਾਜ਼ਾ ਕਰਨ ਲਈ ਘਰ ਵੱਲ ਨੂੰ ਚਲੇ ਗਿਆ। ਜਦ ਉਹ ਮੁੜ ਕੇ ਦੁਕਾਨ ਵਿਚ ਆਇਆ ਤਾਂ ਮਿਲਖਾ ਸਿੰਘ ਉਥੇ ਬੈਠਾ ਸੀ। ਮੁਨਸ਼ੀ ਬਾਬੂਰਾਮ ਨੂੰ ਦੇਖਦਿਆਂ ਹੀ ਉਹ ਖੜ੍ਹ ਗਿਆ ਅਤੇ ਖਿੱਝ ਕੇ ਪੁੱਛਿਆ, "ਤੂੰ ਅੱਜ ਸਵੇਰ ਤੋਂ ਕਿੱਥੇ ਮਰਿਆ ਹੋਇਆ ਸੀ?"

"ਕਿਉਂ, ਸੁੱਖ-ਸਾਂਦ ਤਾਂ ਹੈ?" ਬਾਬੂਰਾਮ ਨੇ ਮਿਲਖਾ ਸਿੰਘ ਵੱਲ ਦੇਖਦਿਆਂ ਪੁੱਛਿਆ। ਫਿਰ ਕੁੱਝ ਦੇਰ

ਚੁੱਪ ਰਹਿ ਕੇ ਬੋਲਿਆ, "ਸ਼ਾਮ ਚੁਰਾਸੀ ਤੋਂ ਮੇਰਾ ਸਾਲ਼ਾ ਮੂੰਹ ਹਨੇਰੇ ਹੀ ਆ ਗਿਆ ਸੀ। ਉਸ ਨੂੰ ਬੱਸ-ਅੱਡੇ ਤਕ ਛੱਡਣ ਗਿਆ ਸੀ।"

"ਕੀ ਬਚਿੰਤ ਸਿੰਘ ਨੂੰ ਮਿਲਿਆ ਸੀ?" ਮਿਲਖਾ ਸਿੰਘ ਨੇ ਪੁੱਛਿਆ।

"ਨਹੀਂ.....ਤੈਨੂੰ ਦੱਸਿਆ ਤਾਂ ਹੈ ਕਿ ਮੇਰਾ ਛੋਟਾ ਸਾਲ਼ਾ ਆਇਆ ਹੋਇਆ ਸੀ। ਉਹਨੂੰ ਬੱਸੇ ਚੜ੍ਹਾ ਕੇ ਆਇਆਂ। ਕਿਉਂ, ਕੋਈ ਖਾਸ ਗੱਲ ਹੈ?" ਬਾਬੂਰਾਮ ਨੇ ਆਪਣੇ ਝੂਠ ਨੂੰ ਛੁਪਾਉਂਦਿਆਂ ਕਿਹਾ।

"ਮੈਂ ਉਡਦੀ-ਉਡਦੀ ਖਬਰ ਸੁਣੀ ਹੈ ਕਿ ਜ਼ਖ਼ਮੀਆਂ ਨੂੰ ਵੀ ਪੁਲਸ ਨੇ ਹੱਥਕੜੀਆਂ ਲਾ ਲਈਆਂ ਹਨ। ਇਹਦਾ ਮਤਲਬ ਹੈ ਕਿ ਜਿਹੜੀ ਦਫਾ ਅਧੀਨ ਕੇਸ ਦਰਜ ਹੋ ਰਿਹਾ ਹੈ, ਉਹ ਨਾਕਾਬਿਲੇ ਜਮਾਨਤ ਹੈ।" ਮਿਲਖਾ ਸਿੰਘ ਨੇ ਵਿਸ਼ਵਾਸ ਨਾਲ਼ ਕਿਹਾ। "ਹੋ ਸਕਦਾ ਹੈ....।" ਬਾਬੂਰਾਮ ਨੇ ਸੋਚਦਿਆਂ ਕਿਹਾ।

"ਸਵੇਰੇ ਮੈਂ ਜੰਗਲ-ਪਾਣੀ ਲਈ ਬਾਹਰ ਖੇਤਾਂ ਨੂੰ ਗਿਆ ਸੀ ਤਾਂ ਬਚਿੰਤ ਸਿੰਘ ਮਿਲਿਆ ਸੀ। ਉਹਨੇ ਤਾਂ ਕੋਈ ਗੱਲ ਨਹੀਂ ਕੀਤੀ।"

ਇੰਨੀ ਦੇਰ ਨੂੰ ਮੰਗਲੂ ਚੌਂਕੀਦਾਰ ਵੀ ਉਥੇ ਆ ਗਿਆ। ਮਿਲਖਾ ਸਿੰਘ ਨੇ ਉਸ ਨੂੰ ਰੋਕ ਲਿਆ ਅਤੇ ਉਸ ਕੋਲ਼ ਜਾ ਕੇ ਪੁੱਛਿਆ, "ਮੰਗਲੂ, ਸੁਣਾ, ਤੂੰ ਹਸਪਤਾਲ ਕਦੋਂ ਗਿਆ ਸੀ?"

"ਚੌਧਰੀ ਜੀ, ਸਵੇਰੇ ਗਿਆ ਸੀ ਅਤੇ ਸਿੱਧਾ ਉਥੋਂ ਹੀ ਆ ਰਿਹਾ ਹਾਂ।"

"ਕੀ ਇਹ ਸੱਚ ਹੈ ਕਿ ਪੁਲਸ ਨੇ ਜ਼ਖ਼ਮੀਆਂ ਨੂੰ ਵੀ ਹੱਥਕੜੀਆਂ ਲਾ ਲਈਆਂ ਹਨ?"

"ਚੌਧਰੀ ਜੀ, ਮੈਂ ਤਾਂ ਦੇਖਿਆ ਨਹੀਂ। ਅੱਜ ਤੋਂ ਪਹਿਲਾਂ ਤਾਂ ਪੁਲਸ ਦਾ ਪਹਿਰਾ ਵੀ ਨਹੀਂ ਸੀ।"

"ਅੱਛਾ!" ਮਿਲਖਾ ਸਿੰਘ ਨੇ ਨਿਰਾਸ਼ ਹੁੰਦਿਆਂ ਕਿਹਾ, ਜਿਵੇਂ ਉਸ ਨੂੰ ਬਹੁਤ ਅਫਸੋਸ ਹੋਇਆ ਹੋਵੇ। ਉਹ ਬਾਬੂਰਾਮ ਵੱਲ ਨੂੰ ਮੁੜਦਾ ਹੋਇਆ ਬੋਲਿਆ, "ਇਸ ਦਾ ਮਤਲਬ ਹੈ ਕਿ ਦਫਾ 323 ਦੇ ਅਧੀਨ ਕੇਸ ਬਣ ਰਿਹਾ ਹੈ, ਫਿਰ ਤਾਂ ਇਨ੍ਹਾਂ ਸਾਰਿਆਂ ਦੀਆਂ ਜ਼ਮਾਨਤਾਂ ਵੀ ਹੋ ਜਾਣਗੀਆਂ ਅਤੇ ਸਜਾ ਵੀ ਮਮੂਲੀ ਹੋਵੇਗੀ।"

ਇਹ ਸੋਚ ਕੇ ਮਿਲਖਾ ਸਿੰਘ ਨੂੰ ਗੁੱਸਾ ਆ ਗਿਆ ਕਿ ਪੁਲਸ ਮਮੂਲੀ ਕੇਸ ਬਣਾ ਰਹੀ ਹੈ ਅਤੇ ਗਵਾਹਾਂ ਦੀ ਕੋਈ ਵਿਸ਼ੇਸ਼ ਜਰੂਰਤ ਨਹੀਂ ਹੋਵੇਗੀ। ਉਹ ਖਿੱਝ ਕੇ ਉੱਚੀ ਅਵਾਜ ਵਿਚ ਬੋਲਿਆ, "ਪੁਲਸ ਨੂੰ ਪੈਸਾ ਦੇ ਦਿੱਤਾ ਗਿਆ ਹੈ, ਤਾਂ ਹੀ ਦਫਾ ਨਰਮ ਹੋਈ ਹੋਵੇਗੀ।" ਫਿਰ ਉਹ ਨਫਰਤ ਭਰੇ ਲਹਿਜੇ ਨਾਲ਼ ਕਹਿਣ ਲੱਗਾ, "ਇਹ ਲੜਾਈ ਵੀ ਤਾਂ ਕੰਜਰਾਂ ਦੀ ਸੀ। ਅਸਲੀ ਜੱਟਾਂ ਦੀ ਲੜਾਈ ਹੁੰਦੀ ਤਾਂ ਤਿੰਨ-ਚਾਰ ਆਦਮੀਆਂ ਦਾ ਖ਼ੂਨ ਹੁੰਦਾ ਅਤੇ ਤਿੰਨ-ਚਾਰ ਫਾਂਸੀ ਲੱਗਦੇ।"

ਮਿਲਖਾ ਸਿੰਘ ਕੁੱਝ ਦੇਰ ਸੋਚ ਵਿਚ ਡੁੱਬਿਆ ਰਿਹਾ। ਫਿਰ ਹੌਲੀ-ਹੌਲੀ ਸਿਰ ਹਿਲਾਉਂਦਾ ਬੋਲਿਆ, "ਹੁਣ ਮੇਰੀ ਸਮਝ ਵਿਚ ਆਇਆ ਕਿ ਨੱਥਾ ਸਿੰਘ ਨੇ, ਜਿਹੜਾ ਦਿਨ ਵਿਚ ਦਸ ਵਾਰ ਮੇਰੇ ਕੋਲ਼ ਸਲਾਹ ਲੈਣ ਆਉਂਦਾ ਸੀ, ਉਸ ਨੇ ਮੈਨੂੰ ਪੁੱਛਣਾ-ਦੱਸਣਾ ਕਿਉਂ ਛੱਡ ਦਿੱਤਾ।....ਮੈਨੂੰ ਸ਼ੱਕ ਤਾਂ ਸੀ.....ਅੱਜ ਸਵੇਰੇ ਮੈਨੂੰ ਖੇਤਾਂ ਵਿਚ ਮਿਲਿਆ ਸੀ। ਮੈਂ ਉਹਨੂੰ ਪੁਲਸ ਦਾ ਮੂੰਹ-ਮੁਲਾਹਜਾ ਰੱਖਣ ਲਈ ਕਿਹਾ ਤਾਂ ਢਿੱਲੀ ਜਿਹੀ ਅਵਾਜ਼ ਵਿਚ ਬੋਲਿਆ ਕਿ ਉਸ ਕੋਲ਼ ਤਾਂ ਵਕੀਲ ਕਰਨ ਲਈ ਪੈਸੇ ਨਹੀਂ ਹਨ, ਪੁਲਸ ਨੂੰ ਕਿੱਥੋਂ ਦੇਵੇ।....ਜੋ ਹੋਵੇਗਾ ਸੋ ਦੇਖਿਆ ਜਾਵੇਗਾ।" ਕਹਿ ਕੇ ਉਹ ਭੜਕ ਉਠਿਆ।

ਮਿਲਖਾ ਸਿੰਘ ਨੂੰ ਉੱਚਾ ਬੋਲਦਿਆਂ ਸੁਣ ਕੇ, ਗਲ਼ੀ ਵਿਚ ਆਉਂਦੇ ਜਾਂਦੇ ਲੋਕ ਖੜ੍ਹ ਕੇ ਉਸ ਵੱਲ ਦੇਖਣ ਲੱਗੇ। ਮੁਨਸ਼ੀ ਬਾਬੂਰਾਮ ਉਸ ਨੂੰ ਸ਼ਾਂਤ ਕਰਨ ਲੱਗਾ। ਸਰਦਾਰਾ ਸਿੰਘ ਕੁੱਝ ਦੇਰ ਚੁੱਪ ਖੜ੍ਹਾ ਮੁਨਸ਼ੀ ਬਾਬੂਰਾਮ ਵੱਲ ਦੇਖਦਾ ਰਿਹਾ। ਉਸ ਨੇ ਜਦ ਦੇਖਿਆ ਕਿ ਮੁਨਸ਼ੀ ਬਾਬੂਰਾਮ ਉਹਦੀ ਵੱਲ ਧਿਆਨ ਨਹੀਂ ਦੇ ਰਿਹਾ, ਤਾਂ ਉਹ ਉੱਚੀ ਅਵਾਜ਼ ਵਿਚ ਬੋਲਿਆ, "ਮੁਨਸ਼ੀ ਕਿਸੇ ਹੋਰ ਦੀ ਗੱਲ ਵੀ ਸੁਣ ਲੈ ਜਾਂ...."

"ਮੁਨਸ਼ੀ, ਪਹਿਲਾਂ ਤੂੰ ਇਹਦੀ ਗੱਲ ਸੁਣ ਲੈ। ਸ਼ਾਇਦ ਇਸ ਦੇ ਦਿਮਾਗ ਵਿਚ ਦੇਵਬਾਣੀ ਉਤਰੀ ਹੈ।" ਮਿਲਖਾ ਸਿੰਘ ਨੇ ਤਲਖ਼ ਲਹਿਜੇ ਵਿਚ ਕਿਹਾ।

ਸਰਦਾਰਾ ਸਿੰਘ ਨੇ ਮਿਲਖਾ ਸਿੰਘ ਦੀ ਚੋਭ ਨੂੰ ਨਜ਼ਰ ਅੰਦਾਜ ਕਰ ਦਿੱਤਾ ਅਤੇ ਬਾਬੂਰਾਮ ਨੂੰ ਕਿਹਾ, "ਮੇਰੇ ਬਲਦ ਨੂੰ ਅਫਾਰਾ ਹੈ, ਕਾੜ੍ਹੇ ਦਾ ਸਮਾਨ ਦੇ ਦੇ।"

"ਕਿਉਂ, ਜ਼ਿਆਦਾ ਤਕਲੀਫ ਹੈ?" ਬਾਬੂਰਾਮ ਨੇ ਫਿਕਰਮੰਦ ਹੁੰਦਿਆਂ ਪੁੱਛਿਆ।

"ਹਾਂ, ਤਿੰਨਾਂ ਦਿਨਾਂ ਦਾ ਪੱਠਿਆਂ ਨੂੰ ਮੂੰਹ ਨਹੀਂ ਲਾਇਆ। ਦੋ ਦਿਨ ਹੋ ਗਏ ਉਠਿਆ ਹੀ ਨਹੀਂ। ਮੇਰਾ ਹਲ਼ ਖੜਾ ਹੈ।" ਸਰਦਾਰਾ ਸਿੰਘ ਨੇ ਢਿੱਲੀ ਅਵਾਜ਼ ਵਿਚ ਕਿਹਾ।

"ਮੁਨਸ਼ੀ, ਸਰਦਾਰੇ ਦਾ ਬਲਦ ਸਿਰਫ ਬਿਮਾਰ ਹੈ। ਮਰ ਵੀ ਜਾਵੇ ਤਾਂ ਇਸ ਨੂੰ ਕੋਈ ਫਰਕ ਨਹੀਂ ਪਵੇਗਾ। ਬਚਿੰਤ ਸਿੰਘ ਵਲੋਂ ਇਹ ਮੌਕੇ ਦਾ ਗਵਾਹ ਹੈ। ਚਾਹੇ ਤਾਂ ਉਹਦੀ ਜੋਤ ਹੀ ਖੋਲ੍ਹ ਲਿਆਵੇ।" ਮਿਲਖਾ ਸਿੰਘ ਨੇ ਕਿਹਾ।

"ਕੌਣ ਮਾਂ ਦਾ ਖਸਮ ਮੌਕੇ ਦਾ ਗਵਾਹ ਹੈ? ਉਹ ਕਿਸੇ ਦੁੱਲੇ ਦਾ ਪੁੱਤ ਹੋਵੇਗਾ ਜਿਹੜਾ ਗਵਾਹੀ ਦੇਵੇਗਾ।" ਕਹਿੰਦਿਆਂ ਸਰਦਾਰਾ ਸਿੰਘ ਭੜਕ ਪਿਆ ਅਤੇ ਅਵਾ-ਤਵਾ ਬੋਲਣ ਲੱਗਾ।

"ਰਹਿਣ ਦੇ ਸਰਦਾਰਿਆ, ਜਸਵੰਤ ਕੌਰ ਨੇ ਇਕ ਵਾਰ ਹੱਸ ਕੇ ਤੈਨੂੰ 'ਦੇਰਾ' ਕਹਿ ਕੇ ਬੁਲਾਇਆ ਤਾਂ ਤੂੰ ਉਹਦੇ ਖਸਮ ਜਾਂ ਪੁੱਤ ਦੀ ਥਾਂ ਜੇਲ੍ਹ ਕੱਟਣ ਲਈ ਵੀ ਤਿਆਰ ਹੋ ਜਾਵੇਂਗਾ।" ਮਿਲਖਾ ਸਿੰਘ ਨੇ ਕਿਹਾ।

"ਮੁਨਸ਼ੀ ਤੋਂ ਪੁੱਛ ਲੈ। ਇਹ ਦੇ ਸਾਹਮਣੇ ਹੀ ਬਚਿੰਤ ਸਿੰਘ ਭਾਅ ਤੋਂ ਬਲਦ ਮੰਗਿਆ ਸੀ। ਉਸ ਨੇ ਮੂੰਹ ਥੱਪੜ ਮਾਰ ਕੇ ਜਵਾਬ ਦੇ ਦਿੱਤਾ.....ਤਾਇਆ ਮੇਲਾ ਸਿੰਘ ਅਤੇ ਮੁਨਸ਼ੀ ਹੀ ਉਹਦੇ ਸਲਾਹਕਾਰ ਹਨ ।" ਸਰਦਾਰਾ ਸਿੰਘ ਨੇ ਕਿਹਾ।

"ਅੱਛਾ....। ਤਾਂ ਸਮਝੋ, ਬਚਿੰਤ ਸਿੰਘ ਘਰ ਅਤੇ ਘਾਟ ਦੋਨਾਂ ਤੋਂ ਹੀ ਗਿਆ। ਮੇਲਾ ਸਿੰਘ ਅਤੇ ਮੁਨਸ਼ੀ ਦੇ ਚੱਟੇ ਤਾਂ ਦੂੱਖਤ ਸੁੱਕ ਜਾਂਦੇ ਹਨ, ਬਚਿੰਤ ਸਿੰਘ ਕਿਵੇਂ ਬਚ ਸਕਦਾ ਹੈ? ਕਿਉਂ ਮੁਨਸ਼ੀ?" ਮਿਲਖਾ ਸਿੰਘ ਨੇ ਬਾਬੂਰਾਮ ਵੱਲ ਦੇਖਦਿਆਂ ਕਿਹਾ।

"ਚੌਧਰੀ, ਤੂੰ ਸਰਦਾਰਾ ਸਿੰਘ ਦੀਆਂ ਗੱਲਾਂ ਵਿਚ ਆ ਗਿਆ ਹੈ। ਬਚਿੰਤ ਸਿੰਘ ਦੀ ਜੋਤ ਇਹਦੀ ਹੀ ਹੈ। ਨੱਥਾ ਸਿੰਘ ਦੀ ਜੋਤ ਦਿਲਦਾਰ ਸੰਭਾਲ ਰਿਹਾ ਹੈ।" ਬਾਬੂਰਾਮ ਨੇ ਕਿਹਾ।

"ਨਹੀਂ, ਤਾਏ ਭਗਵਾਨ ਸਿੰਘ ਨਾਲ਼ ਚਾਚਾ ਨੱਥਾ ਸਿੰਘ ਦੀ ਗੱਲ ਹੋ ਗਈ ਹੈ। ਰਾਜੂ ਅਤੇ ਦਰਸ਼ਨ ਸਕੂਲੋਂ ਹੱਟ ਗਏ ਹਨ। ਤਾਇਆ ਭਗਵਾਨ ਸਿੰਘ ਉਹਨਾਂ ਨੂੰ ਹਲ਼ ਵਾਹੁਣਾ ਸਿਖਾ ਰਿਹਾ ਹੈ।" ਦਿਲਦਾਰ ਨੇ ਦੱਸਿਆ।

"ਮੂਰਖੋ....ਉਏ ਮੂਰਖੋ.....ਜੱਟ ਸਿਰਫ਼ ਦੁਕਾਨਦਾਰ ਤੋਂ ਮਾਰ ਖਾਂਦਾ ਹੈ। ਇਸ ਸਮੇਂ ਬਚਿੰਤ ਸਿੰਘ ਅਤੇ ਨੱਥਾ ਸਿੰਘ ਦੋਨਾਂ ਦੀਆਂ ਜੋਤਾਂ ਫੇਰੂਮਲ ਅਤੇ ਮੁਨਸ਼ੀ ਸੰਭਾਲ ਰਹੇ ਹਨ। ਮੁਨਸ਼ੀ ਤਾਂ ਜਸਵੰਤ ਕੌਰ ਦੇ ਗੋਡੇ ਨਾਲ਼ ਗੋਡਾ ਜੋੜ ਕੇ ਗਿਟ-ਮਿਟ ਵੀ ਕਰਨ ਲੱਗ ਪਿਆ ਹੈ। ਕੱਲ ਨੂੰ ਦੋਨੋ ਇਕੱਠੇ ਬੈਠ ਕੇ ਵਹੀ-ਖਾਤਾ ਵੀ ਦੇਖਣਗੇ।" ਮਿਲਖਾ ਸਿੰਘ ਨੇ ਅੱਖ ਮਾਰਦਿਆਂ ਕਿਹਾ।

"ਚੌਧਰੀ, ਤੂੰ ਅਜੀਬ ਆਦਮੀ ਹੈ.....ਮੇਰੀ ਦੁਕਾਨ 'ਤੇ ਬੈਠ ਕੇ ਹੀ ਮੇਰੀ ਦਾੜ੍ਹੀ ਪੱਟ ਰਿਹਾ। ਝੂਠ ਬੋਲਣ ਅਤੇ ਤੁਹਮਤ ਲਾਉਣ ਦੀ ਵੀ ਕੋਈ ਹੱਦ ਹੁੰਦੀ ਹੈ .....ਮੇਰੇ ਨਾਲ਼ ਫਾਲਤੂ ਗੱਲ ਕੀਤੀ ਤਾਂ.....। ਬਾਬੂਰਾਮ ਨੇ ਮਿਲਖਾ ਸਿੰਘ ਵੱਲ ਕਰੋਧ ਭਰੀਆਂ ਨਜ਼ਰਾਂ ਨਾਲ਼ ਦੇਖਦਿਆਂ ਕਿਹਾ।

"ਉਏ, ਮੁਨਸ਼ੀ.....ਤੂੰ ਵੀ ਖੁੰਦਕ ਖਾਣ ਲੱਗਾ ਹੈ।" ਮਿਲਖਾ ਸਿੰਘ ਨੇ ਹੱਸਦਿਆਂ ਕਿਹਾ।

"ਚੌਧਰੀ, ਇਹ ਸਮਝ ਲੈ, ਜੇ ਮੇਰੇ ਨਾਲ਼ ਵਾਧੂ ਗੱਲ ਕੀਤੀ ਤਾਂ ਚੰਗਾ ਨਹੀਂ ਹੋਵੇਗਾ।" ਬਾਬੂਰਾਮ ਦੀਆਂ ਗੁੱਸੇ ਨਾਲ਼ ਨਾਸਾਂ ਫਰਕਣ ਲੱਗੀਆਂ।

"ਮੁਨਸ਼ੀ, ਤੂੰ ਮੈਨੂੰ ਧਮਕੀ ਦਿੰਦਾ ਹੈ? ਕੀ ਕਰ ਲਵੇਂਗਾ ਤੂੰ?" ਫਿਰ ਮਿਲਖਾ ਸਿੰਘ ਨੇ ਗੰਭੀਰ ਹੁੰਦਿਆਂ ਕਿਹਾ।

"ਬੱਲੇ-ਬੱਲੇ! ਤੁਸੀਂ ਸਾਰੇ ਪਿੰਡ ਨੂੰ ਲੜਾਉਂਦੇ ਹੋ, ਅੱਜ ਆਪਸ ਵਿਚ ਉਲਝ ਗਏ। ਸਰਦਾਰਿਆ, ਦੋਹਾਂ ਦੇ ਹੱਥ ਵਿਚ ਲਾਠੀਆਂ ਦੇ ਦੇ।" ਦਿਲਦਾਰ ਨੇ ਹੱਸਦਿਆਂ ਕਿਹਾ।

ਬਾਬੂਰਾਮ ਗੁੱਸੇ ਵਿਚ ਫੁੰਕਾਰਦਾ ਹੋਇਆ ਹੁੱਕਾ ਗੁੜਗੁੜਾਉਣ ਲੱਗਾ। ਮਿਲਖਾ ਸਿੰਘ ਉਗਲੀਆਂ ਦੇ ਪਟਾਖੇ ਮਾਰਨ ਲੱਗਾ। ਦਿਲਦਾਰ ਨੇ ਮਿਲਖਾ ਸਿੰਘ ਨੂੰ ਬਾਂਹ ਤੋਂ ਫੜ ਕੇ ਉਠਾਲਦਿਆਂ ਕਿਹਾ, "ਤਾਇਆ, ਚੱਲ ਇਥੋਂ...ਮੁਨਸ਼ੀ ਨੇ ਪਿਸਤੌਲ ਦਾ ਲਾਈਸੈਂਸ ਲੈ ਲਿਆ ਹੈ।"

"ਪਰ ਚਲਾਏਗਾ ਕੌਣ? ਇਹਦੀ ਧੋਤੀ ਕੌਣ ਸੰਭਾਲੇਗਾ?" ਮਿਲਖਾ ਸਿੰਘ ਨੇ ਬਾਬੂਰਾਮ ਦਾ ਮਜ਼ਾਕ ਉਡਾਉਂਦਿਆਂ ਕਿਹਾ।

ਬਾਬੂਰਾਮ ਕੁੱਝ ਕਹਿਣ ਹੀ ਲੱਗਾ ਸੀ ਕਿ ਫੇਰੂਮਲ ਉਥੇ ਆ ਗਿਆ ਅਤੇ ਮੌਕਾ ਦੇਖ ਕੇ ਉਸ ਨੂੰ ਰੋਕ ਲਿਆ। ਮਾਹੌਲ ਤਣਾਅ ਭਰਿਆ ਹੋ ਜਾਣ ਕਰਕੇ ਲੋਕ ਇਕ-ਇਕ ਕਰਕੇ ਚਲੇ ਗਏ ਅਤੇ ਦੁਕਾਨ 'ਤੇ ਸਿਰਫ਼ ਬਾਬੂਰਾਮ ਅਤੇ ਫੇਰੂਮਲ ਹੀ ਰਹਿ ਰਏ। ਫੇਰੂਮਲ ਨੇ ਚਾਰੇ ਪਾਸੇ ਨਜ਼ਰ ਮਾਰੀ। ਫਿਰ ਬਾਬੂਰਾਮ ਦੇ ਨੇੜੇ ਹੁੰਦਿਆਂ ਹੌਲੀ ਜਿਹੇ ਪੁੱਛਿਆ, "ਬਚਿੰਤ ਸਿੰਘ ਤੋਂ ਕਣਕ ਕਿਸ ਭਾਅ 'ਤੇ ਖਰੀਦੀ ਹੈ?"

"ਮੈਂ ਤਾਂ ਪੈਂਤੀ ਦੇ ਰਿਹਾ ਸੀ ਪਰ ਉਹ ਸਵਾ ਪੈਂਤੀ ਤੇ ਰਾਜੀ ਹੋਇਆ।" ਬਾਬੂਰਾਮ ਨੇ ਕਿਹਾ।

ਫੇਰੂਮਲ ਦੇ ਚਿਹਰੇ 'ਤੇ ਸੰਤੁਸ਼ਟੀ ਦੇਖ ਕੇ ਬਾਬੂਰਾਮ ਨੇ ਪੁੱਛਿਆ, "ਤੂੰ ਵੀ ਕਣਕ ਲਈ ਹੈ?"

"ਥੋੜੀ ਜਿਹੀ.....ਨੱਥਾ ਸਿੰਘ ਤੋਂ ਅੱਜ ਸਵੇਰੇ ਹੀ ਤੀਹ ਬੋਰੀਆਂ ਦਾ ਸੌਦਾ ਕੀਤਾ ਹੈ।"

"ਕੀ ਭਾਅ ਲਾਇਆ?"

"ਇਹੀ ਪੈਂਤੀਆਂ ਦੇ ਦੁਆਲੇ....ਮੈਂ ਤਾਂ ਇਸ ਕਰਕੇ ਪੁੱਛਿਆ ਕਿ ਬਚਿੰਤ ਸਿੰਘ ਅਜੇ ਥੋੜੀ ਦੇਰ ਪਹਿਲਾਂ ਹੀ ਮੇਰੇ ਕੋਲ਼ ਆਇਆ ਸੀ। ਮੈਂ ਸੋਚਿਆ ਕਿ ਗੱਲ ਪੱਕੀ ਕਰਨ ਤੋਂ ਪਹਿਲਾਂ ਪੁੱਛ ਲਵਾਂ।"

"ਕੀ ਭਾਅ ਮੰਗ ਰਿਹਾ ਸੀ?"

"ਚਾਲ੍ਹੀ ਰੁਪਏ।"

"ਅੱਛਾ। ਤੂੰ ਕੀ ਜਵਾਬ ਦਿੱਤਾK"

"ਮੈਂ ਕਿਹਾ ਕਿ ਮੰਡੀ ਲੈ ਜਾਉ.....ਸ਼ਾਇਦ ਉਥੇ ਇਹ ਭਾਅ ਮਿਲ ਜਾਵੇ। ਪਿੰਡ ਵਿਚ ਤਾਂ ਕੋਈ ਇਹ ਭਾਅ ਦੇਵੇਗਾ ਨਹੀਂ। "ਕਹਿ ਕੇ ਫੇਰੂਮਲ ਫਿਰ ਬੋਲਿਆ "ਪਹਿਲਾਂ ਬੋਰੀਆਂ ਚੁੱਕ ਕੇ ਫਿਰ ਪੈਸੇ ਦੇਵੀਂ....ਬਾਕੀ ਤੂੰ ਖੁਦ ਸਮਝਦਾਰ ਹੈ।"

"ਹੂੰ!" ਬਾਬੂਰਾਮ ਨੇ ਲੰਮੀ ਅਤੇ ਘੜੀਸਮੀ ਜਿਹੀ ਅਵਾਜ਼ ਵਿਚ ਕਿਹਾ ਅਤੇ ਹੁੱਕੇ ਦੇ ਲੰਮੇ-ਲੰਮੇ ਕਸ਼ ਲੈਣ ਲੱਗਾ।ਚੌਦਾਂ

ਸੂਰਜ ਛਿਪਣ 'ਤੇ ਵੀ ਬਚਿੰਤ ਸਿੰਘ ਵਾਪਸ ਨਹੀਂ ਆਇਆ ਤਾਂ ਜਸਵੰਤ ਕੌਰ ਦੇ ਮਨ ਵਿਚ ਬੁਰੇ ਖਿਆਲ ਆਉਣ ਲੱਗੇ। ਉਹਦਾ ਦਿਲ ਕਰਦਾ ਸੀ ਕਿ ਮੁਹੱਲੇ ਵਿਚੋਂ ਕਿਸੇ ਨੂੰ ਹਾਕ ਮਾਰ ਕੇ ਆਪਣੇ ਕੋਲ਼ ਸੱਦ ਲਵੇ, ਪਰ ਉਸ ਨੇ ਇਹ ਸੋਚ ਕੇ ਇਰਾਦਾ ਬਦਲ ਲਿਆ ਕਿ ਲੋਕ ਸੋਚਣਗੇ ਕਿ ਸਰਦਾਰਨੀ ਸੂਰਜ ਛਿੱਪਦਿਆਂ ਹੀ ਡਰਨਾ ਸ਼ੁਰੂ ਕਰ ਦਿੰਦੀ ਹੈ। ਉਸ ਨੇ ਤਬੇਲੇ ਦਾ ਫਾਟਕ ਬੰਦ ਕਰ ਦਿੱਤਾ, ਬਾਹਰ ਵਿਹੜੇ ਵਿਚ ਲਾਲਟੈਣ ਜਗਾ ਕੇ, ਬਰਛਾ ਕੋਲ਼ ਰੱਖ ਕੇ ਪੀੜ੍ਹੀ 'ਤੇ ਬੈਠ ਗਈ। ਉਹ ਮਨ ਵਿਚ ਆ ਰਹੇ ਬੁਰੇ ਵਿਚਾਰਾਂ ਅਤੇ ਡਰ ਨੂੰ ਦੂਰ ਕਰਨ ਲਈ ਹੌਲੀ-ਹੌਲੀ 'ਰਹਿਰਾਸ' ਦਾ ਪਾਠ ਕਰਨ ਲੱਗੀ-----

ਦੁੱਖ ਦਾਰੂ ਸੁੱਖ ਰੋਗ ਭਆ
ਜਾਂ ਸੁੱਖ ਤਾਮ ਨਾ ਹੋਏ

ਤੂੰ ਕਰਤਾ, ਕਰਨਾ ਮੈਂ ਨਾਹੀਂ
ਜਾ ਹੋਂ ਕਰੇ ਨਾ ਹੋਈ
--------------------------------
ਹਮਰੀ ਕਰੋ ਹਾਥ ਦੇ ਰਖਸ਼ਾ
ਪੂਰਨ ਹੋਏ ਚਿਤ ਕੀ ਇੱਛਾ
ਰਾਖ ਲਉ ਮੋਏ ਰਾਖਨ ਹਾਰੇ
ਸਾਹਬ ਸੰਤ ਸਹਾਏ ਪਿਆਰੇ

ਗਲ਼ੀਆਂ ਦੀ ਚਹਿਲ ਪਹਿਲ ਖਤਮ ਹੋ ਗਈ ਸੀ। ਪੰਛੀ ਦ੍ਰੱਖਤਾਂ 'ਤੇ ਦੁੱਬਕ ਕੇ ਬੈਠ ਗਏ ਸੀ, ਤਦੇ ਤਬੇਲੇ ਦੇ ਫਾਟਕ 'ਤੇ ਜ਼ੋਰ ਦਾ ਖੜਕਾ ਹੋਇਆ। ਜਸਵੰਤ ਕੌਰ ਦਾ ਹੱਥ ਆਪਣੇ ਆਪ ਬਰਛੇ 'ਤੇ ਚਲੇ ਗਿਆ। ਉਸ ਨੇ ਲਾਲਟੈਣ ਚੁੱਕੀ ਅਤੇ ਪਾਠ ਕਰਦੀ ਫਾਟਕ ਵੱਲ ਨੂੰ ਚਲੇ ਗਈ। ਉਸ ਨੇ ਫਾਟਕ ਖੋਲ੍ਹਿਆ ਤਾਂ ਉਸ ਨੂੰ ਘੋੜੀ 'ਤੇ ਸਵਾਰ ਬਚਿੰਤ ਸਿੰਘ ਦਿਖਾਈ ਦਿੱਤਾ। ਜਸਵੰਤ ਕੌਰ ਪਾਠ ਗੁਣ-ਗੁਣਾਉਂਦੀ ਬਚਿੰਤ ਸਿੰਘ ਵੱਲ ਦੇਖਦੀ ਰਹੀ।

ਬਚਿੰਤ ਸਿੰਘ ਘੋੜੀ ਤੋਂ ਛਾਲ ਮਾਰ ਕੇ ਉੱਤਰਿਆ ਅਤੇ ਘੋੜੀ ਨੂੰ ਉਦਾਂ ਹੀ ਛੱਡ ਦਿੱਤਾ। ਜਸਵੰਤ ਕੌਰ ਹੈਰਾਨ ਜਿਹੀ ਉਹਦੀ ਵੱਲ ਦੇਖਦੀ ਰਹੀ। ਬਚਿੰਤ ਸਿੰਘ ਨੇ ਉਹਦੇ ਨੇੜੇ ਆ ਕੇ ਘਬਰਾਈ ਹੋਈ ਅਵਾਜ਼ ਵਿਚ ਕਿਹਾ, "ਜਗਤ ਸਿੰਘ ਤਾਂ ਠੀਕ ਹੈ ਪਰ ਕਰਤਾਰ ਦੀ ਹਾਲਤ ਖਰਾਬ ਹੈ। ਡਾਕਟਰ ਨੇ ਕਿਹਾ ਹੈ ਕਿ ਬੜੇ ਹਸਪਤਾਲ ਲੈ ਜਾਉ। ਇਥੇ ਇਹਦਾ ਇਲਾਜ ਨਹੀਂ ਹੈ। ਹਸਪਤਾਲ ਵਾਲ਼ਿਆਂ ਨੇ ਹੀ ਬੜੇ ਹਸਪਤਾਲ ਤੋਂ ਗੱਡੀ ਮੰਗਵਾਉਣ ਲਈ ਕਹਿ ਦਿੱਤਾ ਹੈ। ਮੈਂ ਤੈਨੂੰ ਦੱਸਣ ਲਈ ਅਤੇ ਕੁੱਝ ਹੋਰ ਬੰਦੇ ਤੇ ਪੈਸੇ ਆਪਣੇ ਨਾਲ਼ ਲੈ ਕੇ ਜਾਣ ਵਾਸਤੇ ਆਇਆ ਸੀ।"

ਇਹ ਸੁਣ ਕੇ ਜਸਵੰਤ ਕੌਰ ਬਹੁਤ ਘਬਰਾ ਗਈ ਅਤੇ ਰੋਣ ਲੱਗੀ ਤਾਂ ਬਚਿੰਤ ਸਿੰਘ ਉਸ ਨੂੰ ਹੌਸਲਾ ਦਿੰਦਾ ਬੋਲਿਆ, "ਵਾਹਿਗੁਰੂ 'ਤੇ ਭਰੋਸਾ ਰੱਖ। ਤੂੰ ਜੱਟੀ-ਮਾਂ ਦਾ ਦੁੱਧ ਪੀਤਾ ਹੈ।"

ਜਸਵੰਤ ਕੌਰ ਕੁੱਝ ਸਮਾਂ ਕੰਧ ਨਾਲ਼ ਮੱਥਾ ਲਾ ਕੇ ਰੋਂਦੀ ਰਹੀ। ਫਿਰ ਉਸ ਨੇ ਹੰਝੂ ਪੂੰਝ ਲਏ। ਉਸ ਨੂੰ ਚੁੱਪ ਦੇਖ ਕੇ ਬਚਿੰਤ ਸਿੰਘ ਪਿਛਲੇ ਬੂਹੇ ਰਾਹੀਂ ਬਾਹਰ ਨਿਕਲ ਕੇ ਗੁਆਂਢ ਵਿਚ ਹੀ ਮੇਲਾ ਸਿੰਘ ਦੇ ਘਰ ਚਲੇ ਗਿਆ। ਉਹ ਮੰਜੇ 'ਤੇ ਪਿਆ ਜਾਪ ਕਰ ਰਿਹਾ ਸੀ। ਬਚਿੰਤ ਸਿੰਘ ਦੀ ਅਵਾਜ਼ ਸੁਣ ਕੇ ਉਸ ਨੇ ਅੱਖਾਂ ਖੋਲ੍ਹ ਲਈਆਂ ਅਤੇ ਹੈਰਾਨੀ ਨਾਲ਼ ਉਹਦੀ ਵੱਲ ਦੇਖਦਿਆਂ ਪੁੱਛਿਆ, "ਨੰਬਰਦਾਰਾ, ਸੁੱਖ-ਸਾਂਦ ਹੈ?"

"ਚਾਚਾ, ਕਰਤਾਰ ਦੀ ਹਾਲਤ ਖਰਾਬ ਹੈ। ਡਾਕਟਰ ਨੇ ਉਹਨੂੰ ਬੜੇ ਹਸਪਤਾਲ ਲੈ ਕੇ ਜਾਣ ਲਈ ਕਿਹਾ ਹੈ। ਤੂੰ ਅਤੇ ਬਲਵੰਤਾ ਤਿਆਰ ਹੋ ਜਾਉ। ਤੂੰ ਬਲਵੰਤੇ ਦੇ ਸਾਈਕਲ ਪਿੱਛੇ ਬੈਠ ਜਾਣਾ। ਮੈਂ ਰੱਖੇ ਨਾਲ਼ ਬੈਠ ਜਾਵਾਂਗਾ। ਬੇਬੇ ਨੂੰ ਸਾਡੇ ਘਰ ਭੇਜ ਦਿਉ। ਜਸਵੰਤ ਕੌਰ ਇਕੱਲੀ ਘਬਰਾ ਜਾਵੇਗੀ। ਮੈਂ ਹੁਣੇ ਆਇਆ....ਮੁਨਸ਼ੀ ਨੂੰ ਮਿਲਣਾ ਹੈ।" ਕਹਿ ਕੇ ਬਚਿੰਤ ਸਿੰਘ ਗਲ਼ੀ ਵਿਚ ਆ ਗਿਆ।

ਬਚਿੰਤ ਸਿੰਘ ਸਿੱਧਾ ਮੁਨਸ਼ੀ ਬਾਬੂਰਾਮ ਦੀ ਦੁਕਾਨ 'ਤੇ ਗਿਆ। ਉਥੇ ਜਿੰਦਾ ਲੱਗਾ ਹੋਇਆ ਸੀ। ਉਹ ਉਹਦੇ ਘਰ ਗਿਆ ਪਰ ਮੁਨਸ਼ੀ ਉਥੇ ਵੀ ਨਹੀਂ ਸੀ। ਬਚਿੰਤ ਸਿੰਘ ਨੂੰ ਮੁਨਸ਼ੀ ਬਾਬੂਰਾਮ ਤੇ ਬਹੁਤ ਗੁੱਸਾ ਆਇਆ। ਉਹ ਕੁੱਝ ਪਲ਼ ਖੜ੍ਹਾ ਸੋਚਦਾ ਰਿਹਾ। ਫਿਰ ਫੇਰੂਮਲ ਦੀ ਦੁਕਾਨ ਵੱਲ ਚਲੇ ਗਿਆ।

ਉਹ ਦੁਕਾਨ 'ਤੇ ਇਕੱਲਾ ਹੀ ਬੈਠਾ ਸੀ। ਬਚਿੰਤ ਸਿੰਘ ਨੂੰ ਪਹਿਚਾਣ ਕੇ ਉਸ ਨੇ ਪ੍ਰਸੰਨ ਹੁੰਦਿਆਂ ਕਿਹਾ, "ਆਉ....ਆਉ....ਸੁਣਾਉ....ਜਗਤ ਸਿੰਘ ਅਤੇ ਕਾਕੇ ਦਾ ਕੀ ਹਾਲ ਹੈ?"

"ਕਰਤਾਰ ਦਾ ਹਾਲ ਚੰਗਾ ਨਹੀਂ।....ਉਸ ਨੂੰ ਬੜੇ ਹਸਪਤਾਲ ਲੈ ਕੇ ਜਾਣਾ ਹੈ। ਮੈਨੂੰ ਹੁਣੇ ਦੋ ਹਜ਼ਾਰ ਰੁਪਏ ਚਾਹੀਦੇ ਹਨ।" ਬਚਿੰਤ ਸਿੰਘ ਨੇ ਫੇਰੂਮਲ ਨੂੰ ਦੁਕਾਨ ਦੇ ਅੰਦਰ ਧੱਕਦਿਆਂ ਕਿਹਾ।

"ਸਰਦਾਰ ਬਚਿੰਤ ਸਿੰਘ.....ਇਸ ਵਕਤ ਰੁਪਏ ਕਿੱਥੋਂ ਆਉਣਗੇ।" ਫੇਰੂਮਲ ਨੇ ਬੇਬਸੀ ਦਿਖਾਉਂਦਿਆਂ ਕਿਹਾ।

"ਸ਼ਾਹ, ਮੈਨੂੰ ਦੋ ਹਜ਼ਾਰ ਰੁਪਏ ਤੁਰੰਤ ਚਾਹੀਦੇ ਹਨ....ਜਿਥੋਂ ਮਰਜ਼ੀ ਦੇ।" ਬਚਿੰਤ ਸਿੰਘ ਨੇ ਦੁਕਾਨ ਦਾ ਬੂਹਾ ਬੰਦ ਕਰਦਿਆਂ ਕਿਹਾ।

ਫੇਰੂਮਲ, ਬਚਿੰਤ ਸਿੰਘ ਦੇ ਹਾਵ-ਭਾਵ ਦੇਖ ਕੇ ਸਹਿਮ ਗਿਆ। ਪਰ ਆਪਣੇ-ਆਪ ਨੂੰ ਸੰਭਾਲਦਾ ਹੋਇਆ ਬੋਲਿਆ, "ਸਰਦਾਰ ਬਚਿੰਤ ਸਿੰਘ, ਦੋ ਹਜ਼ਾਰ ਤਾਂ ਕੀ, ਦਸ ਹਜ਼ਾਰ ਲਵੋ। ਪਰ ਇਹ ਤਾਂ ਸੋਚੋ ਕਿ ਇੰਨੀ ਬੜੀ ਰਕਮ ਲੈ ਕੇ ਅੱਧੀ ਰਾਤ ਨੂੰ ਉਜਾੜ ਰਾਹਾਂ ਤੇ ਸ਼ਹਿਰ ਜਾਣਾ ਵਾਜਬ ਹੈ?......ਇਸ ਤਰ੍ਹਾਂ ਕਰਦੇ ਹਾਂ ਕਿ ਤੁਸੀਂ ਪੰਜ ਸੋ ਹੁਣ ਨਾਲ਼ ਲੈ ਜਾਵੋ.....ਬਾਕੀ ਰਕਮ ਲੈ ਕੇ ਮੈਂ ਪਹਿਲੀ ਲਾਰੀ ਸ਼ਹਿਰ ਪਹੁੰਚ ਜਾਵਾਂਗਾ। ਜ਼ਿਆਦਾ ਰਕਮ ਦੀ ਲੋੜ ਹੋਵੇਗੀ ਤਾਂ ਮੈਂ ਸ਼ਹਿਰੋਂ ਆਪਣੇ ਆੜ੍ਹਤੀਆਂ ਤੋਂ ਫੜ ਲਵਾਂਗਾ।"

ਬਚਿੰਤ ਸਿੰਘ ਸੋਚ ਵਿਚ ਪੈ ਗਿਆ ਤਾਂ ਫੇਰੂਮਲ ਨੇ ਕੁੜਤੇ ਦੇ ਥੱਲੇ ਪਹਿਨੀ ਹੋਈ ਕੁੜਤੀ ਵਿਚੋਂ ਚਾਬੀ ਕੱਢੀ। ਲੱਕੜੀ ਦਾ ਇਕ ਸੰਦੂਕ ਖੋਲ੍ਹ ਕੇ ਇਕ ਕੋਨੇ ਵਿਚ ਲੁਕੋ ਕੇ ਰੱਖੀ ਇਕ ਪੋਟਲੀ ਚੁੱਕੀ। ਉਸ ਵਿਚੋਂ ਪੰਜ ਸੌ ਰੁਪਏ ਗਿਣ ਕੇ ਬਚਿੰਤ ਸਿੰਘ ਨੂੰ ਫੜਾਉਂਦਾ ਬੋਲਿਆ, "ਮੈਂ ਪਹਿਲੀ ਲਾਰੀ ਹੀ ਸ਼ਹਿਰ ਪਹੁੰਚ ਜਾਵਾਂਗਾ।"

ਬਚਿੰਤ ਸਿੰਘ ਨੇ ਨੋਟ ਕੁੜਤੀ ਦੀ ਜੇਬ ਵਿਚ ਪਾ ਲਏ। ਉਹ ਕੁੱਝ ਪੱਲ ਖੜ੍ਹਾ ਸੋਚਦਾ ਰਿਹਾ। ਫਿਰ ਫੇਰੂਮਲ ਨੂੰ ਪਹਿਲੀ ਬੱਸੇ ਆਉਣ ਦੀ ਤਾਗੀਦ ਕਰਕੇ ਥੜ੍ਹੇ ਤੋਂ ਥੱਲੇ ਉਤਰਨ ਲੱਗਾ ਤਾਂ ਉਹ ਦੌੜ ਕੇ ਉਹਦੇ ਕੋਲ਼ ਆ ਕੇ ਬੋਲਿਆ, "ਮੁਨਸ਼ੀ ਨਾਲ਼ ਕਣਕ ਦਾ ਸੌਦਾ ਪੱਕਾ ਤਾਂ ਨਹੀਂ ਕਰ ਲਿਆ?"

"ਹਾਂ, ਕਰ ਲਿਆ ਹੈ, ਕਿਉ?" ਬਚਿੰਤ ਸਿੰਘ ਨੇ ਪੁੱਛਿਆ।

"ਅੱਛਾ, ਚਲੋ, ਕੋਈ ਗੱਲ ਨਹੀਂ। ਉਹ ਆਦਮੀ ਬਹੁਤ ਹੁਸ਼ਿਆਰ ਹੈ। ਉਸ ਨੇ ਭਾਅ ਘੱਟ ਲਾਇਆ ਹੈ।" ਫੇਰੂਮਲ ਨੇ ਕਿਹਾ।

"ਸ਼ਾਹ, ਮੈਨੂੰ ਵੀ ਪਤਾ ਹੈ, ਪਰ ਕੀ ਕਰਾਂ, ਹੁਣ ਉਹਨੂੰ ਜ਼ੁਬਾਨ ਦੇ ਦਿੱਤੀ ਹੈ। ਤੂੰ ਪਹਿਲੀ ਲਾਰੀ ਸ਼ਹਿਰ ਪਹੁੰਚ ਜਾਈਂ।" ਬਚਿੰਤ ਸਿੰਘ ਨੇ ਦੁਬਾਰਾ ਤਾਗੀਦ ਕਰਦਿਆਂ ਕਿਹਾ।

"ਤੂੰ ਚਿੰਤਾ ਨਾ ਕਰ। ਸਵੇਰੇ ਪਹਿਲੀ ਲਾਰੀ ਹੀ ਹਸਪਤਾਲ ਪਹੁੰਚ ਜਾਵਾਂਗਾ।" ਫੇਰੂਮਲ ਨੇ ਵਿਸ਼ਵਾਸ ਦੁਆਇਆ।

ਜਦ ਬਚਿੰਤ ਸਿੰਘ ਘਰ ਪਹੁੰਚਾ ਤਾਂ ਮੇਲਾ ਸਿੰਘ, ਬਲਵੰਤਾ, ਰੱਖਾ, ਸਰਦਾਰਾ ਸਿੰਘ, ਬੇਬੇ, ਬਲਵੰਤੇ ਦੀ ਪਤਨੀ ਕਰਮ ਕੌਰ, ਅਤੇ ਸਰਦਾਰਾ ਸਿੰਘ ਦੀ ਪਤਨੀ ਜਗਿੰਦਰ ਕੌਰ ਉਥੇ ਬੈਠੇ ਸਨ। ਜਸਵੰਤ ਕੌਰ ਚੁੱਪ ਸੀ ਪਰ ਉਹਦੀਆਂ ਅੱਖਾਂ ਅਜੇ ਵੀ ਹੰਝੂਆਂ ਨਾਲ਼ ਭਰੀਆਂ ਹੋਈਆਂ ਸਨ।

ਬਚਿੰਤ ਸਿੰਘ ਦਾ ਇਸ਼ਾਰਾ ਦੇਖ ਕੇ ਜਸਵੰਤ ਕੌਰ ਉਸ ਦੇ ਪਿੱਛੇ-ਪਿੱਛੇ ਕੋਠੜੀ ਵਿਚ ਚਲੇ ਗਈ।

"ਘਰ ਕੋਈ ਪੈਸੇ ਹਨ?" ਬਚਿੰਤ ਸਿੰਘ ਨੇ ਪੁੱਛਿਆ।

ਜਸਵੰਤ ਕੌਰ ਕੋਈ ਜਵਾਬ ਦਿੱਤੇ ਬਿਨਾਂ ਹੀ ਇਕ ਕੋਨੇ ਵਿਚ ਚਲੇ ਗਈ ਅਤੇ ਕਣਕ ਦੇ ਇਕ ਘੜੇ ਵਿਚੋਂ ਰੁਮਾਲ ਕੱਢ ਕੇ ਉਸ ਦੇ ਹੱਥ ਫੜਾ ਦਿੱਤਾ।

"ਕਿੰਨੇ ਹਨ?"

"ਮੈਂ ਗਿਣੇ ਨਹੀਂ। ਚਾਰ-ਪੰਜ ਸੌ ਤਾਂ ਹੋਣਗੇ।" ਜਸਵੰਤ ਕੌਰ ਨੇ ਅੰਦਾਜੇ ਨਾਲ਼ ਕਿਹਾ। ਬਚਿੰਤ ਸਿੰਘ ਕੁੱਝ ਪੱਲ ਰੁਮਾਲ ਨੂੰ ਹੱਥਾਂ ਵਿਚ ਫੜੀ ਉਂਗਲੀਆਂ ਨਾਲ਼ ਟਟੋਲਦਾ ਰਿਹਾ। ਫਿਰ ਰੁਮਾਲ ਉਸ ਨੂੰ ਮੋੜਦਾ ਬੋਲਿਆ, "ਤੂੰ ਸਵੇਰੇ ਸ਼ਹਿਰ ਆਉਂਦੀ ਹੋਈ ਨਾਲ਼ ਲੈ ਆਈਂ।....ਬੇਬੇ ਨੂੰ ਵੀ ਨਾਲ਼ ਲੈ ਆਈਂ। ਹੌਸਲਾ ਕਰੋ। ਵਾਹਿਗੁਰੂ 'ਤੇ ਭਰੋਸਾ ਰੱਖੋ।" ਬਚਿੰਤ ਸਿੰਘ ਨੇ ਉਸ ਦੀ ਪਿੱਠ ਥਾਪੜਦਿਆਂ ਕਿਹਾ।

ਜਸਵੰਤ ਕੌਰ ਦੀਆਂ ਅੱਖਾਂ ਵਿਚ ਇਕ ਵਾਰ ਫਿਰ ਹੰਝੂ ਆ ਗਏ। ਉਹ ਬਚਿੰਤ ਸਿੰਘ ਦੇ ਮੋਢੇ 'ਤੇ ਸਿਰ ਰੱਖ ਕੇ ਭੁੱਬਾਂ ਮਾਰਣ ਲੱਗੀ। ਬਚਿੰਤ ਸਿੰਘ ਇਕ ਵਾਰ ਫਿਰ ਉਸ ਦੀ ਪਿੱਠ ਥਾਪੜਦਾ ਬੋਲਿਆ, "ਕਮਲੀ ਹੋ ਗਈ ਹੈਂ? ਭਰੋਸਾ ਰੱਖ। ਵਾਹਿਗੁਰੂ ਮਿਹਰ ਕਰੇਗਾ।"

ਬਚਿੰਤ ਸਿੰਘ ਇਕ ਪਾਸੇ ਨੂੰ ਖਿਸਕ ਗਿਆ ਤਾਂ ਜਸਵੰਤ ਕੌਰ ਸਿੱਧੀ ਖੜ੍ਹੀ ਹੋ ਗਈ ਅਤੇ ਹੰਝੂ ਪੂੰਝਦੀ ਬੋਲੀ, "ਜਮੀਨ-ਜਾਇਦਾਦ ਬੇਸ਼ਕ ਵਿਕ ਜਾਵੇ ਅਸੀਂ ਮਿਹਨਤ-ਮਜ਼ਦੂਰੀ ਕਰ ਲਵਾਂਗੇ ਪਰ ਕਰਤਾਰ ਦਾ ਵਾਲ਼ ਵਿੰਗਾ ਨਾ ਹੋਵੇ। ਉਹ ਰਾਜੀ-ਖੁਸ਼ੀ ਘਰ ਆ ਜਾਵੇ।"

"ਤੂੰ ਫਿਕਰ ਨਾ ਕਰ। ਜ਼ਰੂਰਤ ਪਈ ਤਾਂ ਮੈਂ ਵਲਾਇਤ ਤੋਂ ਡਾਕਟਰ ਮੰਗਾ ਲਉਂਗਾ।" ਕਹਿ ਕੇ ਬਚਿੰਤ ਸਿੰਘ ਬਾਹਰ ਆ ਗਿਆ। ਉਸ ਨੇ ਆਪਣੀ ਕਿਰਪਾਨ ਚੁੱਕੀ ਅਤੇ ਜਾਣ ਲਈ ਤਿਆਰ ਹੋ ਗਿਆ।

ਉਹ ਵਿਹੜੇ ਵਿਚ ਖੜ੍ਹੇ ਸਾਈਕਲਾਂ ਕੋਲ਼ ਆ ਗਏ। ਬਚਿੰਤ ਸਿੰਘ ਨੇ ਘੋੜੀ 'ਤੇ ਕਾਠੀ ਕੱਸੀ ਦੇਖੀ ਤਾਂ ਹਾਕ ਮਾਰ ਕੇ ਬੋਲਿਆ, "ਜਸਵੰਤ ਕੋਰੇ! ਘੋੜੀ ਦੀ ਕਾਠੀ ਲਾਹ ਕੇ ਸੰਗਲੀ ਲਾ ਦੇਈਂ।"

ਤਬੇਲੇ ਦੇ ਫਾਟਕ ਤੋਂ ਬਾਹਰ ਆ ਕੇ ਉਹ ਸਾਈਕਲਾਂ 'ਤੇ ਸਵਾਰ ਹੋ ਗਏ।

"ਮੈਂ ਸਵੇਰੇ ਪਹਿਲੀ ਲਾਰੀ ਜਸਵੰਤ ਕੌਰ ਅਤੇ ਤੇਰੀ ਬੇਬੇ ਨੂੰ ਲੈ ਕੇ ਬੜੇ ਹਸਪਤਾਲ ਪਹੁੰਚ ਜਾਵਾਂਗਾ।" ਮੇਲਾ ਸਿੰਘ ਨੇ ਫਾਟਕ ਦਾ ਇਕ ਪਾਸਾ ਬੰਦ ਕਰਦਿਆਂ ਕਿਹਾ, "ਘਬਰਾਉਣਾ ਨਹੀਂ। ਵਾਹਿਗੁਰੂ ਦਾ ਨਾਂ ਲਵੋ। ਉਹਦੇ ਘਰ ਕਿਸੇ ਚੀਜ਼ ਦਾ ਘਾਟਾ ਨਹੀਂ ਹੈ।"

ਮੇਲਾ ਸਿੰਘ ਫਾਟਕ ਬੰਦ ਕਰਕੇ ਵਾਪਸ ਆਇਆ ਤਾਂ ਜਸਵੰਤ ਕੌਰ ਬੇਬੇ ਦੇ ਪੱਟਾਂ ਤੇ ਸਿਰ ਰੱਖ ਕੇ ਰੋ ਰਹੀ ਸੀ।

"ਰੋ ਕਿਉਂ ਰਹੀਂ ਏਂ? ਵਾਹਿਗੁਰੂ ਦਾ ਨਾਂ ਲੈ। ਅਰਦਾਸ ਕਰ.....ਹੇ ਸਤਿਗੁਰੂ, ਸੱਚੇ ਪਾਤਸ਼ਾਹ.....ਕਰਤਾਰ ਨੂੰ ਅਰਾਮ ਦੇ.....ਉਹਦੀ ਜਾਨ ਬਖਸ਼ ਦੇ.....ਮੈਂ ਤੇਰੇ ਨਾਂ ਦਾ ਅਖੰਡਪਾਠ ਕਰਾਵਾਂਗੀ।"

ਹੌਲੀ-ਹੌਲੀ ਜਸਵੰਤ ਕੌਰ ਚੁੱਪ ਹੋ ਗਈ। ਉਸ ਨੇ ਹੰਝੂ ਦੁਪੱਟੇ ਦੇ ਪੱਲੇ ਨਾਲ ਪੂੰਝ ਲਏ। ਗਲ਼ ਵਿਚ ਸਾਫਾ ਪਾ ਕੇ, ਉਸ ਨੂੰ ਹੱਥਾਂ ਵਿਚ ਲੈ ਕੇ, ਦੋਨੋ ਹੱਥ ਜੋੜ ਲਏ ਅਤੇ ਸੀਸ ਨਿਵਾ ਕੇ ਹੌਲੀ ਜਿਹੇ ਬੋਲੀ, "ਹੇ ਸਤਿਗੁਰੂ, ਸੱਚੇ ਪਾਤਸ਼ਾਹ.....ਤੂੰ ਕਰਤਾਰ 'ਤੇ ਮਿਹਰ ਰੱਖੀਂ। ਮੈਂ ਗੁਰੂ ਗ੍ਰੰਥ ਸਾਹਬ ਦਾ ਅਖੰਡਪਾਠ ਕਰਾਉਂਗੀ। ਹਰਿਮੰਦਰ ਸਾਹਬ ਦੇ ਸਰੋਵਰ ਵਿਚ ਇਸ਼ਨਾਨ ਕਰਾਉਣ ਲੈ ਕੇ ਜਾਵਾਂਗੀ। ਅਤੇ ਚੜ੍ਹਦੇ ਸਾਲ ਹਜੂਰ ਸਾਹਬ ਦੇ ਦਰਸ਼ਨਾਂ ਲਈ ਜਾਵਾਂਗੇ।" ਕਹਿ ਕੇ ਜਸਵੰਤ ਕੌਰ ਨੇ ਮੂਧੀ ਹੋ ਕੇ ਮੱਥਾ ਟੇਕਿਆ ਅਤੇ ਫਿਰ ਬਹੁਤ ਹੀ ਮੱਧਮ ਅਵਾਜ਼ ਵਿਚ 'ਸ਼ਬਦ' ਗੁਣਗੁਣਾਉਣ ਲੱਗੀ:

ਤੱਤੀ ਵਾ ਨਾ ਲਾਗਈ
ਪਾਰ ਬ੍ਰਹਮਾ ਸਰਨਾਈ
ਚੌਗਿਰਦੇ ਹਮਾਰਾ ਨਾਨਕਾ
ਦੁੱਖ ਲਗੇ ਨਾ ਕਾਈ
ਸਤਿਗੁਰੂ ਪੂਰਾ ਭੇਟਿਆ
ਏ ਬਸੰਤ ਬਣਾਈ
ਰਾਮ-ਰਾਮ ਔਖਦ ਜਾ
ਏਕੇ ਲਿਵ ਲਾਈ

ਰੱਖਣਹਾਰਾ ਰੱਖਿਆ
ਸਭ ਬਿਆਧ ਮਿਟਾਈ
ਕਹੋ ਨਾਨਕ ਕਿਰਪਾ ਭਈ
ਸਭ ਭਏ ਸਹਾਈ।

ਮੇਲਾ ਸਿੰਘ ਅਤੇ ਬੇਬੇ ਵੀ ਜਸਵੰਤ ਕੌਰ ਦੇ ਨਾਲ਼ 'ਸ਼ਬਦ' ਗਾ ਰਹੇ ਸਨ। ਸੋਚ ਵਿਚ ਡੁੱਬੀ ਹੋਈ ਜਸਵੰਤ ਕੌਰ ਦੀ ਅਵਾਜ਼ ਕਦੀ ਗੁਣਗੁਣਾਹਟ ਅਤੇ ਕਦੀ ਗੂੰਜ ਬਣ ਜਾਂਦੀ। ਉਸ ਦਾ ਮਨ ਪਹਿਲਾਂ ਨਾਲੋਂ ਚੰਗਾ ਹੋ ਗਿਆ ਸੀ।

ਜਸਵੰਤ ਕੌਰ ਕੁੱਝ ਦੇਰ ਚੁੱਪ ਬੈਠੀ ਰਹੀ। ਫਿਰ ਬੇਬੇ ਨੂੰ ਕਹਿਣ ਲੱਗੀ, "ਵਾਹਿਗੁਰੂ ਮੇਰੇ ਕਰਤਾਰ 'ਤੇ ਜ਼ਰੂਰ ਮਿਹਰ ਕਰੇਗਾ। ਮੇਰਾ ਮਨ ਕਹਿੰਦਾ ਹੈ। ਮੇਰਾ ਕਰਤਾਰ ਠੀਕ ਹੋ ਜਾਵੇ, ਮੈਂ ਉਸ ਨੂੰ ਵਾਜੇ-ਗਾਜੇ ਨਾਲ਼ ਘੋੜੀ 'ਤੇ ਬਿਠਾ ਕੇ ਲਿਆਉਂਗੀ।"

"ਵਾਹਿਗੁਰੂ ਮਿਹਰ ਰੱਖੇਗਾ। ਬਾਬੇ ਦੇ ਖਜ਼ਾਨੇ ਵਿਚ ਕਿਸੇ ਵੀ ਚੀਜ਼ ਦਾ ਘਾਟਾ ਨਹੀਂ ਹੈ।" ਬੇਬੇ ਨੇ ਕਿਹਾ।

ਜਸਵੰਤ ਕੌਰ ਕੁੱਝ ਦੇਰ ਚੁੱਪ ਰਹਿ ਕੇ ਬੋਲੀ, "ਬੇਬੇ, ਚਲ ਪਾਠ ਕਰੀਏ। ਇਸ ਨਾਲ਼ ਮਨ ਟਿਕ ਜਾਂਦਾ ਹੈ।"

ਜਸਵੰਤ ਕੌਰ ਧੀਮੀ ਅਵਾਜ਼ ਵਿਚ ਪਾਠ ਕਰਦੀ ਰਹੀ।

ਕੁੱਝ ਸਮੇਂ ਬਾਅਦ ਬੇਬੇ ਚੁੱਪ ਹੋ ਗਈ, ਪਰ ਜਸਵੰਤ ਕੌਰ ਦੀ ਅਵਾਜ਼ ਨਿਰੰਤਰ ਆਉਂਦੀ ਰਹੀ। ਮੇਲਾ ਸਿੰਘ ਥੋੜੀ ਦੂਰ ਮੰਜੇ 'ਤੇ ਬੈਠਾ ਪਾਠ ਕਰਦਾ ਰਿਹਾ। ਉਹ ਉਠ ਕੇ ਉਸ ਦੇ ਕੋਲ਼ ਆ ਗਿਆ ਅਤੇ ਦਾੜ੍ਹੀ ਤੇ ਦੋਨੋ ਹੱਥ ਫੇਰਦਾ ਬੋਲਿਆ, "ਉਹ ਹੁਣ ਤੱਕ ਸ਼ਹਿਰ ਪਹੁੰਚ ਗਏ ਹੋਣਗੇ।"

"ਨਹੀਂ ਪਹੁੰਚੇ ਤਾਂ ਪਹੁੰਚਣ ਵਾਲੇ ਹੋਣਗੇ।" ਬੇਬੇ ਨੇ ਕਿਹਾ।

"ਕੁਛ ਰੋਟੀ-ਟੁੱਕ ਖਾਣ ਬਾਰੇ ਵੀ ਸੋਚਿਆ ਹੈ।! .....ਤੂੰ ਇਥੇ ਜਸਵੰਤ ਕੌਰ ਦੇ ਕੋਲ਼ ਬੈਠ, ਮੈਂ ਘਰ ਜਾ ਕੇ ਰੋਟੀ ਖਾ ਆਵਾਂ ਅਤੇ ਮਾਲ-ਡੰਗਰ ਵੀ ਦੇਖ ਆਵਾਂ।" ਮੇਲਾ ਸਿੰਘ ਨੇ ਉੱਠਦਿਆਂ ਕਿਹਾ।

"ਭਾਈਆ ਜੀ, ਰੋਟੀ ਤਿਆਰ ਹੈ। ਇਥੇ ਹੀ ਖਾ ਲਵੋ।" ਜਸਵੰਤ ਕੌਰ ਨੇ ਕਿਹਾ।

"ਪੁੱਤ, ਉਥੇ ਵੀ ਤੁਹਾਡੀਆਂ ਹੀ ਰੋਟੀਆਂ ਹਨ। ਬਲਵੰਤਾ ਸ਼ਹਿਰ ਗਿਆ ਹੋਇਆ ਹੈ। ਪਾਲੋ, ਰਾਤ ਨੂੰ ਖੂਹ 'ਤੇ ਸੌਂਦਾ ਹੈ। ਕਾਕਾ ਲਖਵੀਰ ਅਲਗਰਜ਼ ਹੈ। ਉਹ ਕਬੱਡੀ ਖੇਲ੍ਹਣ ਗਿਆ ਅੱਧੀ ਰਾਤ ਤੋਂ ਪਹਿਲਾਂ ਮੁੜ ਕੇ ਨਹੀਂ ਆਉਂਦਾ। ਮੈਂ ਡੰਗਰਾਂ ਨੂੰ ਦੇਖ ਆਉਂਦਾ ਹਾਂ। ਬਲਵੰਤੇ ਦੇ ਘਰ ਵਾਲੀ ਕਰਮ ਕੌਰ ਨੂੰ ਭੇਜ ਦਿੰਦਾ ਹਾਂ। ਉਹ ਵੀ ਇਥੇ ਹੀ ਸੌਂ ਜਾਵੇਗੀ। ਮੈਂ ਤਬੇਲੇ ਅਤੇ ਘਰ ਦੀ ਰਾਖੀ ਲਈ ਉਥੇ ਹੀ ਪੈ ਜਾਵਾਂਗਾ। ਕਹਿ ਕੇ ਮੇਲਾ ਸਿੰਘ ਆਪਣੀ ਲਾਠੀ ਲੈ ਕੇ ਚਲੇ ਗਿਆ।

ਮੇਲਾ ਸਿੰਘ ਦੇ ਜਾਣ ਬਾਅਦ ਜਸਵੰਤ ਕੌਰ ਨੇ ਬੇਬੇ ਨੂੰ ਰੋਟੀ ਖੁਆਈ। ਉਸ ਦੇ ਵਾਰ-ਵਾਰ ਕਹਿਣ 'ਤੇ ਜਸਵੰਤ ਕੌਰ ਨੇ ਵੀ ਮਨ ਮਾਰ ਕੇ ਦੋ ਰੋਟੀਆਂ ਖਾ ਲਈਆਂ। ਦੁੱਧ ਨੂੰ ਜੰਮਣ ਲਾ ਕੇ ਜਾਲੀ ਵਿਚ ਰੱਖ ਦਿੱਤਾ ਅਤੇ ਇਕ ਵਾਰ ਫਿਰ 'ਸ਼ਬਦ' ਗੁਣਗੁਣਾਉਣ ਲੱਗੀ। ਬੇਬੇ ਕਦੀ ਆਪਣੀ ਪੋਪਲੀ ਅਵਾਜ਼ ਜਸਵੰਤ ਕੌਰ ਦੀ ਅਵਾਜ਼ ਨਾਲ਼ ਮਿਲਾ ਲੈਂਦੀ ਅਤੇ ਕਦੀ ਚੁੱਪ ਹੋ ਜਾਂਦੀ।

ਬਲਵੰਤ ਦੀ ਪਤਨੀ ਕਰਮ ਕੌਰ ਵੀ ਆ ਗਈ ਤਾਂ ਜਸਵੰਤ ਕੌਰ ਨੇ ਕਰਤਾਰ ਦੀ ਗੱਲ ਛੇੜ ਦਿੱਤੀ। ਬੇਬੇ ਅਤੇ ਕਰਮ ਕੌਰ ਗੱਲਾਂ ਸੁਣਦੀਆਂ-ਸੁਣਦੀਆਂ ਸੌਂ ਗਈਆਂ ਤਾਂ ਜਸਵੰਤ ਕੌਰ ਵੀ ਵਾਹਿਗੁਰੂ ਦਾ ਨਾਂ ਜਪਦੀ ਮੰਜੇ 'ਤੇ ਪੈ ਗਈ। ਥੋੜ੍ਹੇ ਖੜ੍ਹਕੇ ਨਾਲ਼ ਵੀ ਉਸ ਦੀ ਕੱਚੀ ਨੀਂਦ ਟੁੱਟ ਜਾਂਦੀ। ਉਹ ਹੜਬੜਾ ਕੇ ਉਠ ਬੈਠਦੀ ਅਤੇ ਖਿੜਕੀ ਵਿਚੋਂ ਵਿਹੜੇ ਵੱਲ ਦੇਖਣ ਲਗਦੀ।

ਮੁਰਗੇ ਨੇ ਪਹਿਲੀ ਬਾਂਗ ਦਿੱਤੀ ਤਾਂ ਬੇਬੇ ਅਤੇ ਕਰਮ ਕੌਰ ਜਾਗ ਪਈਆਂ। ਕਰਮ ਕੌਰ ਦਰਵਾਜਾ ਖੋਲ੍ਹ ਕੇ ਵਿਹੜੇ ਵਿਚ ਆਈ ਅਤੇ ਤਾਰਿਆਂ ਵੱਲ ਦੇਖਦੀ ਬੋਲੀ, "ਚੱਲ ਬੇਬੇ, ਘਰ ਚੱਲੀਏ। ਦੁੱਧ ਰਿੜਕਣ ਦਾ ਵਕਤ ਹੋ ਗਿਆ ਹੈ।"

"ਬੈਠ ਜਾ, ਅਜੇ ਤਾਂ ਧਰੁਵ ਤਾਰਾ ਨਿਕਲਿਆ ਹੀ ਨਹੀਂ।" ਜਸਵੰਤ ਕੌਰ ਨੇ ਉਸ ਦਾ ਹੱਥ ਫੜਦਿਆਂ ਕਿਹਾ।

"ਨਾ ਭਾਬੀ, ਉਹ ਦੇਖ, ਧਰੁਵ ਤਾਰਾ, ਲਾਟੂ ਵਾਂਗ ਚਮਕ ਰਿਹਾ ਹੈ।" ਕਰਮ ਕੌਰ ਨੇ ਅਕਾਸ਼ ਵੱਲ ਉਂਗਲੀ ਦਾ ਇਸ਼ਾਰਾ ਕਰਦਿਆਂ ਕਿਹਾ।

"ਮੇਰੇ ਕਰਤਾਰ ਵਾਂਗ।" ਜਸਵੰਤ ਕੌਰ ਮੂੰਹ-ਹੀ-ਮੂੰਹ 'ਚ ਬੁੜਬੜਾਈ। ਉਹਨਾਂ ਦੇ ਜਾਣ ਬਾਅਦ ਉਹ ਪੀੜ੍ਹੀ ਲੈ ਕੇ ਬਹਿ ਗਈ ਅਤੇ 'ਜਪੁਜੀ ਸਾਹਬ' ਦਾ ਪਾਠ ਕਰਨ ਲੱਗੀ:

ਸੋਚੇ ਸੋਚ ਨਾ ਹੋਵੀਏ
ਜੇ ਸੋਚੇ ਲੱਖ ਵਾਰ
ਚੁਪੇ ਚੁਪ ਨਾ ਹੋਵੀਏ
ਜੇ ਲਾਏਂ ਰਹਾਂ ਲਿਵ ਤਾਰ।

ਜਸਵੰਤ ਕੌਰ 'ਜਪੁਜੀ ਸਾਹਬ' ਦੇ ਪਾਠ ਵਿਚ ਪੂਰੀ ਤਰ੍ਹਾਂ ਲੀਨ ਸੀ ਜਦ ਪਿਛਲੇ ਬੂਹੇ 'ਤੇ ਹੌਲੀ ਜਿਹੀ ਦਸਤਕ ਹੋਈ। ਉਹ ਬੈਠੀ-ਬੈਠੀ ਗਰਦਣ ਘੁਮਾ ਕੇ ਉਧਰ ਦੇਖਣ ਲੱਗੀ। ਥੋੜ੍ਹੀ ਦੇਰ ਬਾਅਦ ਫਿਰ ਦਸਤਕ ਹੋਈ ਤਾਂ ਇਹ ਸੋਚਦੀ ਹੋਈ ਉਹ ਉਠ ਪਈ ਕਿ ਜੇ ਬੜਾ ਸਰਦਾਰ ਹੁੰਦਾ ਤਾਂ

ਉਹਨੇ ਅੰਦਰ ਆ ਜਾਣਾ ਸੀ। ਉਸ ਨੇ ਕੁੰਡਾ ਲਾਹ ਕੇ ਬੂਹਾ ਖੋਲ੍ਹਿਆ। ਸਰਦਾਰਾ ਸਿੰਘ ਅਧਖੁੱਲੇ ਬੂਹੇ ਰਾਹੀਂ ਅੰਦਰ ਆ ਗਿਆ। ਉਸ ਨੂੰ ਦੇਖ ਕੇ ਜਸਵੰਤ ਕੌਰ ਹੈਰਾਨ ਰਹਿ ਗਈ।

''ਸਰਦਾਰਿਆ, ਕਦੋਂ ਆਇਆ ਤੂੰ?''

''ਭਾਬੀ, ਬਸ ਸਿੱਧਾ ਇਧਰ ਹੀ ਆਇਆਂ ਹਾਂ।'' ਸਰਦਾਰਾ ਸਿੰਘ ਨੇ ਬੂਹੇ ਦੇ ਉਹਲੇ ਖੜ੍ਹਾ ਹੁੰਦਿਆਂ ਕਿਹਾ।

''ਕਰਤਾਰ ਦਾ ਕੀ ਹਾਲ ਹੈ?'' ਜਸਵੰਤ ਕੌਰ ਨੇ ਬੇਚੈਨੀ ਨਾਲ਼ ਪੁੱਛਿਆ।

''ਹਾਲ ਤਾਂ ਮੈਨੂੰ ਪਤਾ ਨਹੀਂ ਕਿਉਂਕਿ ਕਮਰਾ ਬੰਦ ਸੀ ਅਤੇ ਸਾਹਮਣੇ ਪੁਲਸ ਬੈਠੀ ਸੀ।

ਭਾਅ ਨੂੰ ਵੀ ਅੰਦਰ ਨਹੀਂ ਜਾਣ ਦਿੱਤਾ। ਗੱਡੀ ਵਿਚ ਪਾ ਕੇ ਉਸ ਨੂੰ ਬੜੇ ਹਸਪਤਾਲ ਲੈ ਗਏ ਹਨ। ਭਾਅ ਬਚਿੰਤ ਸਿੰਘ ਨਾਲ਼ ਗਿਆ ਹੈ। ਗੱਡੀ ਵਿਚ ਹੋਰ ਆਦਮੀ ਬਿਠਾਉਣ ਦਾ ਹੁਕਮ ਨਹੀਂ ਸੀ, ਇਸ ਲਈ ਅਸੀਂ ਮੁੜ ਕੇ ਆ ਗਏ। ਬਸ, ਸਿੱਧਾ ਇਥੇ ਹੀ ਆ ਗਿਆ ਹਾਂ। ਮੈਂ ਸੋਚਿਆ, ਪਹਿਲਾਂ ਤੈਨੂੰ ਦੱਸ ਜਾਵਾਂ।'' ਸਰਦਾਰਾ ਸਿੰਘ ਨੇ ਪੈਰ ਦੀ ਠੁੱਡ ਨਾਲ਼ ਬੂਹਾ ਬੰਦ ਕਰਦਿਆਂ ਕਿਹਾ।

''ਕਰਤਾਰ ਦੇ ਹਾਲ ਬਾਰੇ ਕੁਛ ਤਾਂ ਦੱਸ। ਤੂੰ ਹਸਪਤਾਲੋਂ ਹੋ ਕੇ ਆਇਆਂ?'' ਜਸਵੰਤ ਕੌਰ ਨੇ ਬੇਚੈਨੀ ਨਾਲ਼ ਪੁੱਛਿਆ।

''ਭਾਬੀ, ਉਹ ਹਾਏ-ਹਾਏ ਕਰ ਰਿਹਾ ਸੀ। ਹੂੰਗ ਰਿਹਾ ਸੀ। ਭਾਅ ਬਹੁਤ ਘਬਰਾਇਆ ਹੋਇਆ ਸੀ।'' ਸਰਦਾਰਾ ਸਿੰਘ ਨੇ ਅੱਗੇ ਵੱਧਦਿਆਂ ਕਿਹਾ।

''ਚੰਗਾ ਹਾਲ ਨਹੀਂ ਸੀ ਕਰਤਾਰ ਦਾ.....ਹੁਣ ਤਾਂ ਸਾਰਾ ਕੁੱਝ ਵਾਹਿਗੁਰੂ ਦੇ ਹੱਥ ਹੀ ਹੈ।''

ਜਸਵੰਤ ਕੌਰ ਕੰਧ ਵੱਲ ਮੂੰਹ ਕਰਕੇ ਰੋਣ ਲੱਗੀ। ਸਰਦਾਰਾ ਸਿੰਘ ਕੁੱਝ ਸਮਾਂ ਉਸ ਵੱਲ ਦੇਖਦਾ ਰਿਹਾ। ਫਿਰ ਕੁੱਝ ਸੋਚ ਕੇ ਉਸ ਦੇ ਦੋਨਾਂ ਮੋਢਿਆਂ ਤੇ ਆਪਣੇ ਹੱਥ ਰੱਖ ਦਿੱਤੇ। ਜਸਵੰਤ ਕੌਰ ਲਗਾਤਾਰ ਰੋਂਦੀ ਰਹੀ ਤਾਂ ਸਰਦਾਰਾ ਸਿੰਘ ਨੇ ਆਪਣੇ ਹੱਥ ਉਹਦੇ ਮੋਢਿਆਂ ਤੋਂ ਚੁੱਕ ਕੇ ਉਸ ਦੀਆਂ ਬਗਲਾਂ ਦੇ ਥੱਲੇ ਦੇ ਦਿੱਤੇ। ਆਪਣਾ ਮੂੰਹ ਉਹਦੇ ਮੂੰਹ ਦੇ ਇੰਨਾ ਨੇੜੇ ਲੈ ਗਿਆ ਕਿ ਉਸ ਦੀ ਦਾੜ੍ਹੀ ਅਤੇ ਮੁੱਛਾਂ ਦੇ ਵਾਲ਼ ਜਸਵੰਤ ਕੌਰ ਦੀਆਂ ਗਲ੍ਹਾਂ ਨੂੰ ਛੂਹਣ ਲੱਗੇ। ਉਹ ਬਹੁਤ ਹੀ ਨਿੰਘੀ ਅਵਾਜ਼ ਵਿਚ ਬੋਲਿਆ, ''ਭਾਬੀ, ਛੱਡ ਹੁਣ ਰੋਣਾ-ਧੋਣਾ....ਕੋਈ ਹੋਰ ਗੱਲ ਕਰ।''

ਜਸਵੰਤ ਕੌਰ ਨੇ ਉਸ ਦੇ ਦੋਨੋ ਹੱਥ ਜ਼ੋਰ ਨਾਲ਼ ਝਟਕ ਦਿੱਤੇ ਅਤੇ ਦਲਾਨ ਵੱਲ ਜਾਂਦੀ ਹੋਈ ਗੁੱਸੇ ਨਾਲ਼ ਬੋਲੀ, ''ਚਲੇ ਜਾ ਚੰਡਾਲਾ ਇਥੋਂ। ਤੇਰੇ ਤੋਂ ਤਾਂ ਦੁਸ਼ਮਣ ਚੰਗੇ ਹਨ।''

ਸਰਦਾਰਾ ਸਿੰਘ ਕੁੱਝ ਦੇਰ ਖੜ੍ਹਾ ਉਸ ਨੂੰ ਘੂਰਦਾ ਰਿਹਾ। ਫਿਰ ਉਸ ਨੇ ਸ਼ਿਕਾਇਤ ਭਰੇ ਲਹਿਜੇ ਵਿਚ ਕਿਹਾ, ''ਮੈਂ ਤਾਂ ਭਾਬੀ ਸਮਝ ਕੇ ਹੱਥ ਪਾਇਆ ਸੀ। ਜੇ ਤੇਰੀ ਮਰਜੀ ਨਹੀਂ ਤਾਂ ਨਾ ਸਹੀ।'' ਫਿਰ ਉਹ ਧਮਕੀ ਦਿੰਦਾ ਬੋਲਿਆ, ''ਮੈਂ ਵੀ ਐਸੀ ਗਵਾਹੀ ਦੇਵਾਂਗਾ ਕਿ ਜਗਤ ਸਿੰਘ ਭਾਅ ਸਿੱਧਾ ਫਾਹੇ ਲੱਗੇਗਾ।''

ਸਰਦਾਰਾ ਸਿੰਘ ਜਿਹੜੇ ਬੂਹੇ ਅੰਦਰ ਆਇਆ ਸੀ, ਉਸੇ ਬੂਹੇ ਬਾਹਰ ਨਿਕਲ ਗਿਆ। ਜਸਵੰਤ ਕੌਰ ਕੁੱਝ ਸਮਾਂ ਉਥੇ ਖੜ੍ਹੀ ਦੇਖਦੀ ਰਹੀ, ਫਿਰ ਬੂਹਾ ਅੰਦਰੋਂ ਬੰਦ ਕਰ ਲਿਆ। ਡਰ, ਗੁੱਸੇ ਅਤੇ ਫਿਕਰ ਨਾਲ਼ ਉਸ ਦਾ ਦਮ ਘੁੱਟ ਰਿਹਾ ਸੀ। ਉਹ ਸਿਰਹਾਣੇ ਵਿਚ ਮੂੰਹ ਦੇ ਕੇ ਉੱਚੀ-ਉੱਚੀ ਰੋਣ ਲੱਗੀ।

## ਪੰਦਰਾਂ

ਬੂਹੇ 'ਤੇ ਦਸਤਕ ਹੋਈ ਤਾਂ ਜਸਵੰਤ ਕੌਰ ਨੇ ਹੰਝੂ ਪੂੰਝੇ ਅਤੇ ਹੌਲੀ ਜਿਹੀ ਆਉਣ ਵਾਲੇ ਨੂੰ ਸੰਬੋਧਨ ਕਰਦਿਆਂ ਪੁੱਛਿਆ, ''ਕੌਣ ਹੈ?''

''ਬੀਬੀ, ਮੈਂ ਹਾਂ।'' ਬੇਧੋ ਨੇ ਜਵਾਬ ਦਿੱਤਾ।

ਜਸਵੰਤ ਕੌਰ ਨੇ ਬੂਹਾ ਖੋਲ੍ਹ ਦਿੱਤਾ। ਬੇਧੋ ਅੰਦਰ ਆ ਗਈ ਤਾਂ ਜਸਵੰਤ ਕੌਰ ਨੇ ਬੂਹਾ ਬੰਦ ਕਰ ਦਿੱਤਾ।

''ਬੀਬੀ, ਕਦੋਂ ਜਾਣਾ ਹੈ ਡੇਰੇ?'' ਬੇਧੋ ਨੇ ਪੁੱਛਿਆ।

''ਬਸ, ਚਲਦੇ ਹਾਂ। ਤੂੰ ਨਲਕਾ ਚਲਾ, ਮੈਂ ਇਕ ਡੁਬਕੀ ਲੈ ਲਵਾਂ।''ਜਸਵੰਤ ਕੌਰ ਨੇ ਦੁਪੱਟਾ ਇਕ ਪਾਸੇ ਰੱਖਦਿਆਂ ਕਿਹਾ।

''ਉਥੇ ਸਰੋਵਰ ਵਿਚ ਨਹਾ ਲਈਂ।'' ਬੇਧੋ ਨੇ ਸੁਝਾਅ ਦਿੱਤਾ।

''ਉਥੇ ਵੀ ਨਹਾ ਲਵਾਂਗੇ। ਸਰੋਵਰ ਵਿਚ ਪਾਣੀ ਨਾ ਹੋਇਆ ਤਾਂ ਫਿਰ ਕਿੱਥੇ ਨਾਵਾਂਗੀ?'' ਜਸਵੰਤ ਕੌਰ ਨੇ ਕਿਹਾ ਅਤੇ ਕੱਪੜੇ ਲਾਹ ਕੇ ਨਲਕੇ ਦੇ ਥੱਲੇ ਬੈਠ ਗਈ।

ਨਹਾ ਕੇ ਜਸਵੰਤ ਕੌਰ ਜਪੁਜੀ ਸਾਹਬ ਦਾ ਪਾਠ ਕਰਦੀ ਹੋਈ ਕੱਪੜੇ ਪਾਉਣ ਲੱਗੀ। ਉਸ ਨੇ ਧੜ ਅਤੇ ਸਿਰ ਉਤੇ ਚਾਦਰ ਲਪੇਟ ਲਈ ਅਤੇ ਜਿੰਦਾ ਚੁੱਕ ਕੇ ਬੋਲੀ, "ਬੇਧੋ, ਚੱਲ: ਮੈਂ ਤਿਆਰ ਹਾਂ।"

"ਬੀਬੀ, ਸੋਟਾ ਵੀ ਹੱਥ 'ਚ ਲੈ ਲਈਏ।" ਬੇਧੋ ਨੇ ਪੁੱਛਿਆ।

"ਨਾ, ਮੇਰੇ ਵਾਹਿਗੁਰੂ ਮੇਰੇ ਨਾਲ਼ ਹਨ। ਉਹਦੇ ਨਾਲ਼ ਹੁੰਦਿਆ ਕਾਹਦਾ ਡਰ?" ਜਸਵੰਤ ਕੌਰ ਨੇ ਵਿਸ਼ਵਾਸ ਭਰੀ ਅਵਾਜ਼ ਵਿਚ ਕਿਹਾ ਅਤੇ ਨੰਗੇ ਪੈਰੀਂ ਬਾਹਰ ਨਿਕਲ ਗਈ।

ਉਹ ਘੁਸਮੁਸੇ ਵਿਚ ਪਿੰਡ ਤੋਂ ਅੱਧੀ ਮੀਲ ਦੂਰ ਪੂਰਬ ਵੱਲ ਮਹੰਤ ਸ਼ਾਮ ਸਿੰਘ ਦੇ ਡੇਰੇ ਚਲੇ ਗਈਆਂ ਜਿਹੜਾ ਸਾਰੇ ਇਲਾਕੇ ਵਿਚ ਜੌੜੀਆਂ ਢਾਬਾਂ ਦੇ ਨਾਮ ਨਾਲ਼ ਮਸ਼ਹੂਰ ਸੀ। ਉੱਚੀ ਚਾਰ ਦੀਵਾਰੀ ਵਿਚ ਘਿਰਿਆ ਡੇਰਾ ਬੜੇ ਰਾਹ 'ਤੇ ਸਥਿੱਤ ਸੀ ਜਿਹੜਾ ਆਲੇ-ਦੁਆਲੇ ਦੇ ਪਿੰਡਾਂ ਨੂੰ ਮਿਲਾਉਂਦਾ ਸੀ।

ਡੇਰੇ ਦੀ ਸਦਰ ਡਿਓੜ੍ਹੀ ਦੇ ਖੱਬੇ ਪਾਸੇ ਉੱਚਾ ਹਲਟ ਸੀ। ਖੂਹ ਦੀ ਕੰਧ ਦੇ ਨਾਲ਼ ਬਾਹਰ ਰਾਹ 'ਤੇ ਪਸ਼ੂਆਂ ਦੇ ਪਾਣੀ ਪੀਣ ਲਈ ਲੰਬੀ ਚੌੜੀ ਖਾਰ ਸੀ। ਅੰਦਰ ਪਾਣੀ ਦੀ ਟੈਂਕੀ ਸੀ ਜਿਹਦੇ ਵਿਚ ਨਹਾਉਣ ਲਈ ਟੂਟੀਆਂ ਸਨ। ਸਦਰ ਦਰਵਾਜੇ ਦੇ ਸੱਜੇ ਪਾਸੇ ਉੱਚੀ ਕੰਧ ਦੇ ਨਾਲ਼ ਕੇਲਿਆਂ ਦਾ ਬਹੁਤ ਬੜਾ ਝੁੰਡ ਸੀ। ਅਤੇ ਉਹਦੇ ਨਾਲ਼ ਬਹੁਤ ਖੁੱਲ੍ਹੀ ਜਗ੍ਹਾ ਵਿਚ ਸਬਜੀਆਂ ਲਾਈਆਂ ਹੋਈਆਂ ਸਨ।

ਸਦਰ ਡਿਓੜ੍ਹੀ ਤੋਂ ਇਕ ਪੱਕਾ, ਚੌੜ੍ਹਾ ਰਸਤਾ ਅੰਦਰ ਜਾਂਦਾ ਸੀ। ਇਸ ਦੇ ਸੱਜੇ ਪਾਸੇ ਧਰਮਸ਼ਾਲਾ ਅਤੇ ਖੱਬੇ ਪਾਸੇ ਗੁਰਦਵਾਰਾ ਸੀ। ਦੋਹਾਂ ਦੇ ਸਿਰੇ ਉੱਚੀ ਕੰਧ ਦੇ ਨਾਲ਼ ਜੁੜੇ ਹੋਏ ਸਨ। ਇਸ ਕੰਧ ਦੇ ਪਿੱਛੇ ਤਬੇਲੇ ਸਨ ਜਿਥੇ ਕੁੱਝ ਘੋੜੀਆਂ, ਗਾਈਆਂ-ਮੱਝਾਂ ਅਤੇ ਹੋਰ ਪਸ਼ੂ ਰੱਖੇ ਜਾਂਦੇ ਸਨ। ਪਿੱਛੇ ਇਕ ਹੋਰ ਹਲਟ ਸੀ ਜਿਸ ਨਾਲ਼ ਚਾਰੇ ਪਾਸੇ ਫੈਲੀ ਡੇਰੇ ਦੀ ਜਮੀਨ ਨੂੰ ਸਿੰਜਿਆ ਜਾਂਦਾ ਸੀ।

ਇਲਾਕੇ ਵਿਚ ਸਭ ਤੋਂ ਜ਼ਿਆਦਾ ਜਮੀਨ ਡੇਰੇ ਦੇ ਕੋਲ਼ ਸੀ ਜਿਹੜੀ ਲੋਕਾਂ ਨੇ ਮੰਨਤਾਂ ਪੂਰੀਆਂ ਹੋਣ ਕਰਕੇ ਦਾਨ ਵਿਚ ਦਿੱਤੀ ਹੋਈ ਸੀ। ਡੇਰੇ ਦੇ ਸੇਵਾਦਾਰ ਸਵੇਰੇ ਹੀ ਬੜੇ-ਬੜੇ ਥੈਲੇ ਅਤੇ ਬਾਲਟੀਆਂ ਲੈ ਕੇ ਆਲੇ ਦੁਆਲੇ ਦੇ ਪਿੰਡਾਂ ਨੂੰ ਚਲੇ ਜਾਂਦੇ। ਘਰ-ਘਰ ਜਾ ਕੇ ਰੋਟੀਆਂ ਅਤੇ ਲੱਸੀ ਵਗੈਰਾ ਮੰਗ ਲਿਆਉਂਦੇ। ਸ਼ਰਧਾਲੂ ਔਰਤਾਂ ਅਤੇ ਮਰਦ ਆਪ ਆ ਕੇ ਡੇਰੇ ਵਿਚ ਦੁੱਧ, ਦਹੀਂ ਅਤੇ ਮੱਖਣ ਦੇ ਜਾਂਦੇ।

ਗੁਰਦੁਆਰੇ ਦੀ ਇਮਾਰਤ ਬਾਕੀ ਆਲੇ-ਦੁਆਲੇ ਦੀਆਂ ਇਮਾਰਤਾਂ ਨਾਲੋਂ ਬਹੁਤ ਉੱਚੀ ਸੀ। ਇਸ ਦੇ ਖੁੱਲੇ ਵਿਹੜੇ ਵਿਚ ਇਕ ਹੋਰ ਸਰੋਵਰ ਸੀ। ਇਹਦੇ ਇਕ ਕੋਨੇ ਵਿਚ ਔਰਤਾਂ ਦੇ ਨਹਾਉਣ ਲਈ ਇੱਟਾਂ ਦਾ ਓਹਲਾ ਬਣਾਇਆ ਹੋਇਆ ਸੀ। ਸਰੋਵਰ ਤੋਂ ਥੋੜ੍ਹੀ ਦੂਰ ਉੱਚੇ ਥੜ੍ਹੇ 'ਤੇ ਨਿਸ਼ਾਨ ਸਾਹਬ ਗੱਡਿਆ ਹੋਇਆ ਸੀ। ਗੁਰਦੁਆਰੇ ਦੀ ਇਮਾਰਤ ਦੇ ਕੋਲ਼ ਰਾਹ ਨਾਲ਼ ਲਗਦਾ ਮਹੰਤ ਸਿੰਘ ਦਾ ਡੇਰਾ ਸੀ ਜਿਸ ਵਿਚ ਉਸ ਦੀ ਰਿਹਾਇਸ਼ ਸੀ।

ਜਸਵੰਤ ਕੌਰ ਨੇ ਜੌੜੀਆਂ ਢਾਬਾਂ ਦੀ ਸਦਰ ਡਿਓੜ੍ਹੀ ਦੀ ਦਹਿਲੀਜ਼ ਨੂੰ ਛੂਹਿਆ ਅਤੇ ਹੱਥ ਮੱਥੇ ਨੂੰ ਲਾ ਕੇ ਅੰਦਰ ਵੜ੍ਹ ਗਈ। ਟੂਟੀਆਂ ਦੇ ਥੱਲੇ ਕੁੱਝ ਸੇਵਾਦਾਰ ਨਹਾ ਰਹੇ ਸਨ। ਕੁੱਝ ਸਬਜ਼ੀਆਂ ਦੇ ਖੇਤਾਂ ਵਿਚ ਕੰਮ ਕਰ ਰਹੇ ਸਨ। ਧਰਮਸ਼ਾਲਾ ਦੇ ਇਕ ਪਾਸੇ, ਸੇਵਾਦਾਰਾਂ ਦੇ ਰਿਹਾਇਸ਼ੀ ਕਮਰੇ ਦੇ ਸਾਹਮਣੇ ਕੁੱਝ ਸੇਵਾਦਾਰ ਕੱਛੇ ਪਹਿਨੀ ਨੰਗ-ਧੜੰਗੇ ਬੈਠੇ ਛੋਟੇ-ਮੋਟੇ ਕੰਮਾਂ ਵਿਚ ਰੁੱਝੇ ਹੋਏ ਸਨ।

ਜਸਵੰਤ ਕੌਰ ਉਹਨਾਂ ਦੀਆਂ ਚੋਰ-ਨਜ਼ਰਾਂ ਤੋਂ ਆਪਣੇ-ਆਪ ਨੂੰ ਬਚਾਉਂਦੀ ਕਾਹਲ਼ੀ-ਕਾਹਲ਼ੀ ਗੁਰਦੁਆਰੇ ਵੱਲ ਨੂੰ ਚਲੇ ਗਈ। ਉਸ ਨੇ ਡਿਓੜ੍ਹੀ ਦੀ ਦਹਿਲੀਜ਼ 'ਤੇ ਮੱਥਾ ਟੇਕਿਆ, ਵਾਹਿਗੁਰੂ ਨੂੰ ਯਾਦ ਕੀਤਾ ਅਤੇ ਅੰਦਰ ਚਲੇ ਗਈ। ਉਸ ਨੂੰ ਨਿਸ਼ਾਨ ਸਾਹਬ ਦੇ ਥੜੇ 'ਤੇ ਬੈਠਾ ਗੁਰਦੁਆਰੇ ਦਾ ਰਾਗੀ, ਭਾਈ ਅੱਛਰ ਸਿੰਘ ਨਜ਼ਰ ਆਇਆ। ਅੱਛਰ ਸਿੰਘ ਦੋਨਾਂ ਅੱਖਾਂ ਤੋਂ ਅੰਨ੍ਹਾ ਸੀ ਅਤੇ ਗੁਰਦੁਆਰੇ ਹਰਮੋਨੀਅਮ ਨਾਲ਼ ਸ਼ਬਦ- ਕੀਰਤਨ ਕਰਦਾ ਸੀ।

ਜਸਵੰਤ ਕੌਰ ਉਹਦੇ ਨੇੜੇ ਜਾ ਕੇ ਬੋਲੀ, "ਭਾਈਆ ਜੀ ਮੱਥਾ ਟੇਕਦੀ ਹਾਂ।"

ਅੱਛਰ ਸਿੰਘ ਦੀਆਂ ਪਲਕਾਂ ਉੱਪਰ-ਥੱਲੇ ਤੇਜ਼-ਤੇਜ਼ ਹਰਕਤ ਕਰਨ ਲੱਗੀਆਂ। ਉਸ ਨੇ ਇਕ ਪੱਲ ਸੋਚ ਕੇ ਕਿਹਾ, "ਸੁਖੀ ਰਹੋ।"

"ਭਾਈਆ ਜੀ, ਪਛਾਣਿਆਂ ਮੈਨੂੰ?" ਜਸਵੰਤ ਕੌਰ ਨੇ ਪੁੱਛਿਆ।

"ਕਿਉ ਨਹੀਂ, ਤੂੰ ਕੰਧਾਲੇ ਤੋਂ ਨੰਬਰਦਾਰਾਂ ਦੀ ਜਸਵੰਤ ਕੌਰ ਹੈ ਨਾ?" ਅੱਛਰ ਸਿੰਘ ਨੇ ਕਿਹਾ। ਫਿਰ ਮਾਣ ਨਾਲ਼ ਬੋਲਿਆ, ਮੇਰੇ ਉੱਪਰ ਵਾਹਿਗੁਰੂ ਦੀ ਕੋਈ ਐਸੀ ਮਿਹਰ ਹੈ ਕਿ ਇਕ ਵਾਰ ਜਿਹੜੀ ਅਵਾਜ਼ ਸੁਣ ਲੈਂਦਾ ਹਾਂ, ਉਸ ਨੂੰ ਦਸ-ਵੀਹ ਸਾਲਾਂ ਬਾਅਦ ਵੀ ਪਛਾਣ ਲੈਂਦਾ ਹਾਂ।" ਫਿਰ ਕੁੱਝ ਦੇਰ ਚੁੱਪ ਰਹਿ ਕੇ, ਆਹ ਭਰ ਕੇ, ਭਾਵਕ ਹੁੰਦਾ ਬੋਲਿਆ, "ਤੇਰੀ ਅਵਾਜ਼ ਨੂੰ ਮੈਂ ਕਿਵੇਂ ਭੁੱਲ ਸਕਦਾ ਹਾਂ ਜੋ ਮੇਰੇ ਤਨ-ਮਨ ਵਿਚ ਘਿਉ-ਸ਼ਕਰ ਵਾਂਗ ਰਚੀ-ਵਸੀ ਹੈ।"

ਜਸਵੰਤ ਕੌਰ ਨੇ ਅੱਖਾਂ ਪਾੜ੍ਹ ਕੇ ਅੱਛਰ ਸਿੰਘ ਵੱਲ ਦੇਖਿਆ। ਉਹ ਪਲਕਾਂ ਝਪਕਦਾ ਹੋਇਆ ਬੋਲਿਆ, "ਮੈਂ ਤਾਂ ਵਾਹਿਗੁਰੂ ਨਾਲ਼ ਵੀ ਇੰਨੀ ਲਗਨ ਨਹੀਂ ਲਾਈ ਸੀ ਜਿੰਨੀ ਤੇਰੇ ਨਾਲ਼। ਪਰ ਤੇਰਾ ਮਨ ਬੇਈਮਾਨ ਨਿਕਲਿਆ। ਤੂੰ ਹੀ ਸ਼ਬਦ-ਕੀਰਤਨ ਅਤੇ ਬਾਬੇ ਦੀ ਸੇਵਾ ਛੱਡ ਕੇ ਰਾਂਝਾ ਗਾਉਣ ਲੱਗੀ।"

"ਭਾਈਆ ਜੀ ਮੱਥਾ ਤੇ ਟੇਕਦੀ ਹਾਂ।" ਜਸਵੰਤ ਕੌਰ ਨੇ ਤਲਖ਼ ਅਵਾਜ਼ ਵਿਚ ਕਿਹਾ ਅਤੇ ਅੱਛਰ ਸਿੰਘ ਦੀ ਅਸੀਸ ਸੁਣੇ ਬਿਨਾਂ ਹੀ ਕਾਹਲ਼ੀ-ਕਾਹਲ਼ੀ ਗੁਰਦੁਆਰੇ ਵੱਲ ਨੂੰ ਤੁਰ ਪਈ।

ਜਸਵੰਤ ਕੌਰ ਨੇ ਗੁਰਦੁਆਰੇ ਦੇ ਦਰਵਾਜੇ ਦੀ ਦਹਿਲੀਜ਼ 'ਤੇ ਮੱਥਾ ਟਿਕਾ ਦਿੱਤਾ। ਫਿਰ ਉਠ ਕੇ ਅੰਦਰ ਚਲੇ ਗਈ। ਗੁਰਦੁਆਰੇ ਦੇ ਹਾਲ ਕਮਰੇ ਵਿਚ ਦੋ ਥਮਲਿਆਂ ਵਿਚਾਲੇ ਕੋਈ ਡੇਢ ਫੁੱਟ ਉੱਚੇ ਪਲੇਟਫਾਰਮ 'ਤੇ ਰੇਸ਼ਮੀ ਚਾਦਰਾਂ ਵਿਛੀਆਂ ਹੋਈਆਂ ਸਨ। ਪਲੇਟਫਾਰਮ ਦੇ ਉੱਪਰ ਲੱਕੜੀ ਦੀ

ਛੱਤ ਦਾ ਅੰਦਰੂਨੀ ਹਿੱਸਾ ਰੇਸ਼ਮੀ ਕੱਪੜੇ ਨਾਲ਼ ਢੱਕਿਆ ਹੋਇਆ ਸੀ। ਪਲੇਟਫਾਰਮ ਉਤੇ ਮਖਮਲ਼ੀ ਕੱਪੜਿਆਂ ਵਿਚ ਲਪੇਟ ਕੇ ਗੁਰੂ ਗਰੰਥ ਸਾਹਬ ਰੱਖਿਆ ਹੋਇਆ ਸੀ। ਇਕ ਬੁੱਢਾ ਸਿੱਖ ਚੌਰ ਕਰਦਾ ਹੌਲੀ-ਹੌਲੀ ਪਾਠ ਕਰ ਰਿਹਾ ਸੀ।

ਪਲੇਟਫਾਰਮ ਦੇ ਸਾਹਮਣੇ ਲੰਮੀ-ਚੌੜੀ ਚਿੱਟੀ ਚਾਦਰ ਵਿਛੀ ਸੀ ਜਿਸ ਉੱਪਰ ਕੁੱਝ ਸਿੱਕੇ ਪਏ ਸਨ। ਕੁੱਝ ਬੁੱਢੇ ਆਦਮੀ ਅਤੇ ਔਰਤਾਂ ਹਾਲ ਵਿਚ ਬੈਠੇ, ਅੱਖਾਂ ਬੰਦ ਕਰੀ ਮਾਲਾ ਫੇਰਦੇ, ਜਾਪ ਕਰ ਰਹੇ ਸਨ। ਉਹਨਾਂ ਵਿਚ ਨੱਥਾ ਸਿੰਘ ਦੀ ਮਾਂ ਵੀ ਸੀ। ਉਹਨੂੰ ਦੇਖ ਕੇ ਜਸਵੰਤ ਕੌਰ ਨੇ ਆਪਣਾ ਮੂੰਹ ਛੁਪਾ ਲਿਆ ਅਤੇ ਗੁਰੂ ਗਰੰਥ ਸਾਹਬ ਦੇ ਸਾਹਮਣੇ ਮੂਧੀ ਹੋ ਕੇ ਸਿਰ ਜਮੀਨ 'ਤੇ ਟਿਕਾ ਦਿੱਤਾ। ਉਸ ਨੇ ਮੱਥਾ ਰਗੜ-ਰਗੜ ਕੇ ਵਾਹਿਗੁਰੂ ਨੂੰ ਬੇਨਤੀ ਕੀਤੀ ਕਿ ਉਸ ਦੀ ਭੁੱਲ-ਚੁੱਕ ਮਾਫ਼ ਕਰ ਦੇਵੇ। ਫਿਰ ਉਸ ਨੇ ਗਲ਼ ਵਿਚ ਸਾਫਾ ਪਾ ਕੇ ਮੰਨਤ ਮੰਗੀ ਕਿ ਜਗਤ ਸਿੰਘ ਅਤੇ ਕਰਤਾਰ ਰਾਜੀ-ਖੁਸ਼ੀ ਵਾਪਸ ਆ ਜਾਣ, ਬੱਗੇ ਬਲਦ ਦਾ ਜ਼ਖਮ ਠੀਕ ਹੋ ਜਾਵੇ ਤਾਂ ਉਹ ਚਾਲੀ ਦਿਨ ਨੰਗੇ ਪੈਰੀਂ ਆਵੇਗੀ ਅਤੇ ਗੁਰਦੁਆਰੇ ਵਿਚ ਸੇਵਾ ਕਰੇਗੀ। ਆਪਣੇ ਘਰ ਵਿਚ ਗੁਰੂ ਗਰੰਥ ਸਾਹਬ ਦਾ ਪ੍ਰਕਾਸ਼ ਕਰਾ ਕੇ ਅਖੰਡ ਪਾਠ ਕਰਾਵੇਗੀ।

ਜਸਵੰਤ ਕੌਰ ਨੇ ਜਦ ਸਿਰ ਉੱਪਰ ਚੁੱਕਿਆ ਤਾਂ ਉਸ ਦੀਆਂ ਅੱਖਾਂ ਭਿੱਜੀਆਂ ਹੋਈਆਂ ਸਨ। ਉਸ ਨੇ ਚਾਦਰ ਦੇ ਪੱਲੇ ਨਾਲ਼ ਹੰਝੂ ਪੂੰਝੇ ਅਤੇ ਇਕ ਕੋਨੇ ਵਿਚ ਬੈਠ ਕੇ ਜਾਪ ਕਰਨ ਲੱਗੀ।

ਬੇਧੋ ਮੱਥਾ ਟੇਕ ਕੇ ਭਾਂਡੇ ਸਾਫ਼ ਕਰਨ ਦੀ ਸੇਵਾ ਕਰਨ ਲਈ ਡੇਰੇ ਦੇ ਲੰਗਰ ਹਾਲ ਨੂੰ ਚਲੇ ਗਈ।

ਜਾਪ ਖ਼ਤਮ ਕਰਕੇ ਜਸਵੰਤ ਕੌਰ ਮਹੰਤ ਸ਼ਾਮ ਸਿੰਘ ਦੇ ਡੇਰੇ ਵੱਲ ਚਲੇ ਗਈ। ਡੇਰੇ ਦਾ ਦਰਵਾਜਾ ਬੰਦ ਸੀ ਅਤੇ ਬਾਹਰ ਇਕ ਸੇਵਾਦਾਰ ਪਹਿਰਾ ਦੇ ਰਿਹਾ ਸੀ। ਜਸਵੰਤ ਕੌਰ ਨੇ ਉਸ ਨੂੰ ਵੀ ਮੱਥਾ ਟੇਕਿਆ ਅਤੇ ਹੱਥ ਜੋੜਦੀ ਹੋਈ ਬੋਲੀ, "ਮਹਾਰਾਜ ਦੇ ਦਰਸ਼ਨ ਕਰਨੇ ਹਨ।"

"ਮਹਾਰਾਜ ਇਸ ਸਮੇਂ ਦਰਸ਼ਨ ਨਹੀਂ ਦੇ ਸਕਦੇ। ਉਹਨਾਂ ਨੇ ਕੇਸ-ਇਸ਼ਨਾਨ ਕੀਤਾ ਹੈ।" ਸੇਵਾਦਾਰ ਨੇ ਰੋਹਬ ਨਾਲ਼ ਕਿਹਾ।"ਮੈਂ ਉਹਨਾਂ ਦੀ ਸੇਵਾ ਕਰਨ ਆਈ ਹਾਂ।" ਜਸਵੰਤ ਕੌਰ ਨੇ ਕਿਹਾ।

"ਸੇਵਾ ਲਈ ਪਹਿਲਾਂ ਹੀ ਕਈ ਜਨਾਨੀਆਂ ਅੰਦਰ ਹਨ।" ਸੇਵਾਦਾਰ ਦਾ ਲਹਿਜਾ ਸਖ਼ਤ ਹੋ ਗਿਆ।

ਜਸਵੰਤ ਕੌਰ ਪੱਲ ਕੁ ਚੁੱਪ ਕਰਕੇ ਖੜ੍ਹੀ ਰਹੀ। ਫਿਰ ਜਿਦ ਕਰਦੀ ਬੋਲੀ, "ਭਾਈ ਜੀ, ਤੁਸੀਂ ਮਹਾਰਾਜ ਨੂੰ ਦੱਸ ਦਿਉ ਕਿ ਕੰਧਾਲੇ ਤੋਂ ਨੰਬਰਦਾਰਾਂ

ਦੀ ਜਸਵੰਤ ਕੌਰ ਦਰਸ਼ਨਾਂ ਲਈ ਆਈ ਹੈ। ਜੇ ਕਹਿਣ ਤਾਂ ਦਰਸ਼ਨ ਕਰ ਲਵਾਂਗੀ, ਨਹੀਂ ਤਾਂ......"

"ਤੂੰ ਜਸਵੰਤ ਕੌਰ ਹੈਂ?" ਸੇਵਾਦਾਰ ਨੇ ਦਾੜ੍ਹੀ 'ਤੇ ਹੱਥ ਫੇਰਦਿਆਂ ਹੈਰਾਨੀ ਨਾਲ਼ ਪੁੱਛਿਆ।

"ਹਾਂ, ਭਾਈ ਜੀ।" ਜਸਵੰਤ ਕੌਰ ਨੇ ਢਿੱਲੀ ਜਿਹੀ ਅਵਾਜ਼ ਵਿਚ ਉੱਤਰ ਦਿੱਤਾ।

"ਬੀਬੀ, ਤੂੰ ਤਾਂ ਚੰਗੀ-ਭਲੀ ਹੱਟੀ-ਕੱਟੀ ਸੀ, ਤੈਨੂੰ ਕੀ ਹੋ ਗਿਆ?" ਸੇਵਾਦਾਰ ਨੇ ਪੁੱਛਿਆ।

ਜਸਵੰਤ ਕੌਰ ਚੁੱਪ ਰਹੀ ਅਤੇ ਹਉਕਾ ਲਿਆ।

"ਤੂੰ ਠਹਿਰ, ਮੈਂ ਮਹਾਰਾਜ ਤੋਂ ਪੁੱਛ ਕੇ ਆਉਂਦਾ ਹਾਂ।" ਕਹਿ ਕੇ ਸੇਵਾਦਾਰ ਨੇ ਹੌਲੀ ਜਿਹੀ ਦਰਵਾਜਾ ਖੋਲ੍ਹਿਆ ਅਤੇ ਅੰਦਰ ਜਾ ਕੇ ਦਰਵਾਜਾ ਅੰਦਰੋਂ ਬੰਦ ਕਰ ਲਿਆ।

ਕੁੱਝ ਮਿੰਟਾਂ ਬਾਅਦ ਸੇਵਾਦਾਰ ਵਾਪਸ ਆ ਗਿਆ ਅਤੇ ਦਰਵਾਜੇ ਦਾ ਇਕ ਪਟ ਖੋਲ੍ਹਦਾ ਬੋਲਿਆ, "ਜਾ ਬੀਬੀ, ਮਹਾਰਾਜ ਦੇ ਦਰਸ਼ਨ ਕਰ ਲੈ। ਬਾਰਾਂਦਰੀ ਵਿਚ ਬੈਠੇ ਹਨ।"

ਜਸਵੰਤ ਕੌਰ ਅੰਦਰ ਆ ਗਈ ਤਾਂ ਸੇਵਾਦਾਰ ਨੇ ਦਰਵਾਜਾ ਬੰਦ ਕਰ ਦਿੱਤਾ। ਉਹ ਸੀਮੈਂਟ ਦੇ ਚਮਕਦੇ ਫ਼ਰਸ਼ ਤੇ ਤਿਲਕਦੀ ਜਾ ਰਹੀ ਸੀ। ਕੁੱਝ ਔਰਤਾਂ ਫ਼ਰਸ਼ 'ਤੇ ਗਿੱਲ੍ਹਾ ਕੱਪੜਾ ਫੇਰ ਰਹੀਆਂ ਸਨ। ਉਹ ਥੱਲੇ ਛੋਟੇ ਜਿਹੇ ਬਾਗ ਦੇ ਵਿਚੋਂ-ਵਿਚੀਂ ਬਾਰਾਂਦਰੀ ਵਿਚ ਜਾਣ ਲਈ ਉਹਨਾਂ ਤੋਂ ਅੱਖਾਂ ਚੁਰਾਉਂਦੀ ਪੌੜ੍ਹੀਆਂ ਉੱਤਰ ਗਈ।

ਮਹੰਤ ਸ਼ਾਮ ਸਿੰਘ ਮੱਖਣ ਵਿਚ ਸ਼ਹਿਦ ਅਤੇ ਬਦਾਮ ਰਲਾ ਕੇ ਚੱਟ ਰਿਹਾ ਸੀ। ਮਲਾਈ ਵਾਲਾ ਢੱਕਿਆ ਦੁੱਧ ਦਾ ਗਲਾਸ ਤਪਾਈ 'ਤੇ ਪਿਆ ਸੀ। ਇਕ ਔਰਤ ਉਸ ਦੇ ਸਿਰ ਨੂੰ ਬਦਾਮ ਰੋਗਨ ਦੀ ਮਾਲਿਸ਼ ਕਰ ਰਹੀ ਸੀ ਅਤੇ ਦੋ ਔਰਤਾਂ ਉਸ ਦੀਆਂ ਲੱਤਾਂ ਘੁੱਟ ਰਹੀਆਂ ਸਨ।

ਜਸਵੰਤ ਕੌਰ ਨੇ ਆਪਣਾ ਮੱਥਾ ਉਸ ਦੇ ਪੈਰਾਂ 'ਤੇ ਰੱਖ ਦਿੱਤਾ ਅਤੇ ਚਰਨ-ਧੂੜ ਲੈ ਕੇ ਮੱਥੇ 'ਤੇ ਲਾ ਲਈ। ਮਹੰਤ ਸ਼ਾਮ ਸਿੰਘ ਨੇ ਉਸ ਦੇ ਸਿਰ ਵੱਲ ਹੱਥ ਵਧਾ ਕੇ ਹੌਲੀ ਜਿਹਾ ਕਿਹਾ, "ਸੁਖੀ ਰਹੋ।"

ਜਸਵੰਤ ਕੌਰ ਉਸ ਦੇ ਪੈਰਾਂ ਕੋਲ਼ ਫ਼ਰਸ਼ 'ਤੇ ਬੈਠ ਗਈ। ਮਹੰਤ ਸ਼ਾਮ ਸਿੰਘ ਨੇ ਅੱਖਾਂ ਬੰਦ ਕਰ ਲਈਆਂ ਅਤੇ ਬੁੱਲਾਂ ਵਿਚ ਹੀ ਜਾਪ ਕਰਨ ਲੱਗਾ। ਕੁੱਝ ਦੇਰ ਤੱਕ ਉਹ ਇਸੇ ਮੁਦਰਾ ਵਿਚ ਬੈਠਾ ਰਿਹਾ। ਫਿਰ ਹੱਥ ਉੱਪਰ ਚੁੱਕ ਕੇ, ਸਿਰ ਦੀ ਮਾਲਿਸ਼ ਕਰ ਰਹੀ ਔਰਤ ਨੂੰ ਬੋਲਿਆ, "ਬੀਬੀ ਬਸ ਕਰ। ਵਾਹਿਗੁਰੂ ਤੇਰੀ ਗੋਦ ਹਰੀ ਕਰੇ।"

ਉਹ ਔਰਤ ਮੱਥਾ ਟੇਕ ਕੇ ਬਾਹਰ ਚਲੇ ਗਈ। ਕੁੱਝ ਪਲਾਂ ਬਾਅਦ ਮਹੰਤ ਸ਼ਾਮ ਸਿੰਘ ਨੇ ਲੱਤਾਂ ਘੁੱਟ ਰਹੀਆਂ ਔਰਤਾਂ ਨੂੰ ਵੀ ਰੋਕ ਦਿੱਤਾ। ਉਹ ਵੀ ਉਸ ਦੇ ਪੈਰ ਛੂਹ ਕੇ ਅਤੇ ਬਲੌਰਾਂ ਦੀ ਤਰ੍ਹਾਂ ਸਾਫ਼-ਲਿਸ਼ਕਦੇ ਚਰਨਾਂ ਦੀ ਧੂੜ ਮੱਥੇ ਨੂੰ ਲਾਉਂਦੀਆਂ ਚਲੇ ਗਈਆਂ।

ਜਸਵੰਤ ਕੌਰ ਮਹੰਤ ਸ਼ਾਮ ਸਿੰਘ ਦੀਆਂ ਲੱਤਾਂ ਘੁੱਟਣ ਲੱਗੀ। ਉਹ ਇਕ ਵਾਰ ਫਿਰ ਅੱਖਾਂ ਬੰਦ ਕਰਕੇ ਜਾਪ ਕਰਨ ਲੱਗਾ। ਕੁੱਝ ਦੇਰ ਬਾਅਦ ਉਸ ਨੇ ਅੱਖਾਂ ਖੋਲ੍ਹੀਆਂ ਅਤੇ ਜਸਵੰਤ ਕੌਰ ਨੂੰ ਧਿਆਨ ਨਾਲ਼ ਦੇਖਦਾ ਬੋਲਿਆ, "ਬੀਬੀ ਜਸਵੰਤ ਕੋਰੇ! ਤੈਨੂੰ ਕੀ ਹੋ ਗਿਆ। ਤੇਰਾ ਰੰਗ-ਰੂਪ ਕਿੱਥੇ ਉੱਡ ਗਿਆ। ਤੇਰੀ ਕੁੰਦਨ ਵਰਗੀ ਦੇਹ, ਅੱਧ-ਜਲੇ ਕੋਲੇ ਵਰਗੀ ਕਿਵੇਂ ਹੋ ਗਈ?"

ਜਸਵੰਤ ਕੌਰ ਉਸ ਦੀਆਂ ਲੱਤਾਂ ਘੁੱਟਦੀ ਹੋਈ, ਖਮੋਸ਼ ਰੋਂਦੀ ਰਹੀ। ਜਦ ਉਸ ਨੇ ਹਟਕੋਰਾ ਲਿਆ ਤਾਂ ਮਹੰਤ ਹੌਲੀ ਜਿਹੇ ਬੋਲਿਆ, "ਜਸਵੰਤ ਕੌਰੇ, ਤੈਨੂੰ ਆਪਣੀ ਕਰਨੀ ਦਾ ਫ਼ਲ ਮਿਲਿਆ ਹੈ। ਪਾਪ ਤੂੰ ਕੀਤਾ ਹੈ, ਪਰ ਦੰਡ ਦੂਸਰੇ ਭੁਗਤ ਰਹੇ ਹਨ।"

ਮਹੰਤ ਸ਼ਾਮ ਸਿੰਘ ਕੁੱਝ ਪੱਲ ਖਮੋਸ਼ ਰਹਿ ਕੇ ਫਿਰ ਬੋਲਿਆ, "ਤੂੰ ਕੀਤਾ ਵੀ ਤਾਂ ਅਨਰਥ। ਊਧਮ ਸਿੰਘ ਦੇ ਅਕਾਲ ਚਲਾਣੇ ਦੇ ਬਾਅਦ ਤੂੰ ਆਪਣੀ ਜ਼ਿੰਦਗੀ ਬਾਬੇ ਦੀ ਸੇਵਾ ਲਈ ਅਰਪਣ ਕੀਤੀ ਸੀ। ਅੰਮ੍ਰਿਤ ਛੱਕ ਕੇ ਗੁਰੂ ਦੀ ਪੱਕੀ ਸਿੰਘਣੀ ਬਣ ਗਈ ਸੀ। ਪਰ ਤੂੰ ਇਕ ਸਾਲ ਵੀ ਗੁਰ-ਮਰਿਆਦਾ ਦਾ ਪਾਲਣ ਨਾ ਕਰ ਸਕੀ। ਕਾਮ ਅਤੇ ਭੋਗ-ਬਿਲਾਸ ਦੇ ਮੋਹ ਨੇ ਤੈਨੂੰ ਤਬਾਹ ਕਰ ਦਿੱਤਾ।.....ਤੂੰ ਅਜਿਹੇ ਆਦਮੀ ਨਾਲ਼ ਭੋਗ ਕੀਤਾ ਜਿਹੜਾ ਗੁਰੂ ਦਾ ਪੱਕਾ ਸਿੱਖ ਨਹੀਂ ਸੀ, ਜਿਸ ਨੇ ਅੰਮ੍ਰਿਤ ਨਹੀਂ ਛੱਕਿਆ ਸੀ।" ਫਿਰ ਉਹ ਅਵਾਜ਼ ਨੂੰ ਕੁੱਝ ਉੱਚੀ ਕਰਦਾ ਬੋਲਿਆ, "ਡੇਰੇ ਵਿਚ ਗੁਰੂ ਦੇ ਇੰਨੇ ਪੱਕੇ ਸਿੱਖ ਸਨ। ਜੇ ਤੇਰੇ ਅੰਦਰ ਕਾਮ ਦੀ ਇੰਨੀ ਹੀ ਅੱਗ ਸੀ ਤਾਂ ਉਹਨਾਂ ਵਿਚੋਂ ਕਿਸੇ ਨਾਲ਼ ਭੋਗ ਕਰ ਲੈਂਦੀ। ਘੱਟੋ-ਘੱਟ ਧਰਮ ਭਰੱਸ਼ਟ ਹੋਣ ਤੋਂ ਤਾਂ ਬੱਚ ਜਾਂਦੀ।"

ਜਸਵੰਤ ਕੌਰ ਦੇ ਹੰਝੂ ਟੱਪਕ-ਟੱਪਕ ਕੇ ਮਹੰਤ ਦੇ ਪੈਰਾਂ 'ਤੇ ਡਿੱਗਣ ਲੱਗੇ ਤਾਂ ਉਹ ਉਸ ਦਾ ਮੋਢਾ ਥਾਪੜ੍ਹਦਾ ਬੋਲਿਆ, "ਹੁਣ ਪਛਤਾਇਆਂ ਕੀ ਹੋਵੇ ਜਦ ਚਿੜੀਆਂ ਚੁੱਗ ਗਈ ਖੇਤ। ਵਾਹਿਗੁਰੂ ਦਾ ਸਿਮਰਨ ਕਰ। ਸੱਚੇ ਸਤਿਗੁਰੂ ਪਾਤਸ਼ਾਹ ਹੀ ਸਭ ਦੇ ਬੇੜੇ ਪਾਰ ਲਾਉਂਦੇ ਹਨ।"

ਜਸਵੰਤ ਕੌਰ ਨੇ ਮਹੰਤ ਦੇ ਪੈਰ ਫੜ ਲਏ ਅਤੇ ਰੋਂਦੀ ਹੋਈ ਬੋਲੀ, "ਮਹਾਰਾਜ, ਮੇਰੇ ਉਤੇ ਦਯਾ ਕਰੋ। ਮੈਨੂੰ ਇਸ ਸੰਤਾਪ ਤੋਂ ਬਚਾਓ।"

ਮਹੰਤ ਸ਼ਾਮ ਸਿੰਘ ਕੁੱਝ ਪੱਲ ਚੁੱਪ ਬੋਲਿਆ, "ਜਸਵੰਤ ਕੋਰੇ। ਗੁਰੂ ਮਹਾਰਾਜ ਦੀ ਸੇਵਾ ਕਰੋ। ਸੇਵਾ ਨਾਲ਼ ਹੀ ਮੇਵਾ ਮਿਲਦਾ ਹੈ।"

"ਮਹਾਰਾਜ, ਸਤਿਗੁਰੂ ਸੱਚੇ ਪਾਤਸ਼ਾਹ ਮੇਰੇ ਕਰਤਾਰ ਅਤੇ ਉਸ ਦੇ ਬਾਪੂ ਦੀ ਰਖਵਾਲੀ ਕਰੇ। ਉਹਨਾਂ ਨੂੰ ਪੁਲਸ-ਕਚਹਿਰੀ ਤੋਂ ਆਪਣਾ ਹੱਥ ਦੇ ਕੇ ਬਚਾ ਲਵੇ, ਮੈਂ ਆਪਣਾ ਤਨ, ਮਨ ਗੁਰੂ ਸੇਵਾ ਵਿਚ ਲਗਾ ਦੇਵਾਂਗੀ। ਨੰਗੇ ਪੈਰੀਂ ਆ ਕੇ ਚਲੀਹਾ ਪੂਰਾ ਕਰਾਂਗੀ।" ਜਸਵੰਤ ਕੌਰ ਨੇ ਕਿਹਾ।

ਮਹੰਤ ਨੇ ਕੋਈ ਉੱਤਰ ਨਾ ਦਿੱਤਾ। ਫਿਰ ਸੋਚਦਾ ਹੋਇਆ ਬੋਲਿਆ, "ਡੇਰੇ ਵਿਚ ਗੁਰੂ ਦੇ ਇੰਨੇ ਸੇਵਾਦਾਰ ਹਨ, ਧਰਮਸ਼ਾਲਾ ਹੈ, ਉਹਨਾਂ ਦੀ ਅੰਨ-ਪਾਣੀ ਨਾਲ਼ ਸੇਵਾ ਕਰੋ। ਗੁਰੂ ਮਹਾਰਾਜ ਜ਼ਰੂਰ ਆਪਣਾ ਚਮਤਕਾਰ ਦਿਖਾਉਣਗੇ।"

"ਮੈਂ ਇਕ ਖੇਤ ਡੇਰੇ ਦੀ ਸੇਵਾ ਲਈ ਦੇ ਦੇਵਾਂਗੀ ਮੇਰਾ ਕਾਕਾ ਅਤੇ ਉਸ ਦਾ ਬਾਪੂ ਸਹੀ-ਸਲਾਮਤ ਰਹਿਣ।" ਜਸਵੰਤ ਕੌਰ ਨੇ ਗੰਭੀਰ ਹੁੰਦਿਆਂ ਕਿਹਾ।

"ਸੁੱਖਣਾ ਸੁੱਖ ਰਹੀ ਹੈਂ?" ਮਹੰਤ ਨੇ ਪੁੱਛਿਆ।

"ਹਾਂ, ਮਹਾਰਾਜ।" ਜਸਵੰਤ ਕੌਰ ਨੇ ਉਸ ਦੇ ਦੋਨੋ ਪੈਰ ਫ਼ੜ੍ਹ ਲਏ ਅਤੇ ਆਪਣਾ ਮੱਥਾ ਪੈਰਾਂ 'ਤੇ ਟਿਕਾ ਦਿੱਤਾ।

"ਖਜੂਰਵਾਲਾ ਖੇਤ ਦੇ ਦੇਵੇਂ ਤਾਂ ਗੁਰੂ ਮਹਾਰਾਜ ਜ਼ਰੂਰ ਕਿਰਪਾ ਕਰਨਗੇ। ਤੇਰੇ ਸਭ ਮਨੋਰਥ ਪੂਰੇ ਕਰਨਗੇ।" ਮਹੰਤ ਨੇ ਵਿਸ਼ਵਾਸ-ਭਰੀ ਅਵਾਜ਼ ਵਿਚ ਕਿਹਾ।

"ਮਹਾਰਾਜ, ਜੋ ਤੁਹਾਡੀ ਆਗਿਆ!" ਜਸਵੰਤ ਕੌਰ ਨੇ ਕਿਹਾ।

ਮਹੰਤ ਸ਼ਾਮ ਸਿੰਘ ਨੇ ਆਪਣਾ ਸੱਜਾ ਹੱਥ ਜਸਵੰਤ ਕੌਰ ਦੇ ਸਿਰ 'ਤੇ ਰੱਖ ਦਿੱਤਾ। ਫਿਰ ਉਸ ਨੇ ਝੁਕ ਕੇ, ਤਿਪਾਈ ਤੋਂ ਪ੍ਰਸ਼ਾਦ ਵਾਲਾ ਭਾਂਡਾ ਚੁੱਕਿਆ ਅਤੇ ਜਸਵੰਤ ਕੌਰ ਵੱਲ ਹੱਥ ਵਧਾਉਂਦਾ ਬੋਲਿਆ, "ਆਹ ਲੈ ਬਾਬੇ ਦਾ ਪ੍ਰਸ਼ਾਦ.....ਜਗਤ ਸਿੰਘ ਅਤੇ ਕਰਤਾਰ ਦੇ ਮੂੰਹ ਲਵਾ ਦੇਣਾ.....ਵਾਹਿਗੁਰੂ, ਸਤਿਗੁਰੂ ਸੱਚੇ ਪਾਤਸ਼ਾਹ ਮਿਹਰ ਕਰੂਗਾ। ਗੁਰੂ ਗ੍ਰੰਥ ਸਾਹਬ ਜੀ ਦੇ ਸਾਹਮਣੇ ਦੰਡੌਤ ਕਰਕੇ ਖਜੂਰਵਾਲਾ ਖੇਤ ਬਾਬੇ ਦੀ ਸੇਵਾ ਵਿਚ ਚੜ੍ਹਾ ਦੇਣਾ।" ਐਤਵਾਰ ਨੂੰ ਦੀਵਾਨ ਅਤੇ ਭੰਡਾਰਾ ਹੈ। ਦੂਰੋਂ-ਦੂਰੋਂ ਸੰਗਤ ਆਵੇਗੀ। ਤੁਸੀਂ ਵੀ ਆ ਜਾਣਾ। ਭਰੇ ਦੀਵਾਨ ਵਿਚ ਡੇਰੇ ਨੂੰ ਖੇਤ ਦੇ ਕੇ ਗੁਰੂ ਮਹਾਰਾਜ ਦੀ ਸੇਵਾ ਕਰਨ ਨਾਲ਼ ਦੁੱਗਣਾ ਲਾਭ ਹੋਵੇਗਾ।" ਮਹੰਤ ਸ਼ਾਮ ਸਿੰਘ ਨੇ ਸਮਝਾਇਆ।

ਜਸਵੰਤ ਕੌਰ ਨੇ ਪ੍ਰਸ਼ਾਦ ਲੈ ਕੇ ਮਹੰਤ ਦੇ ਪੈਰ ਛੂਹੇ ਅਤੇ ਅਸ਼ੀਰਵਾਦ ਲੈ ਕੇ ਬਾਹਰ ਆ ਗਈ। ਉਸ ਨੇ ਗੁਰਦੁਆਰੇ ਜਾ ਕੇ ਗੁਰੂ ਗ੍ਰੰਥ ਸਾਹਬ ਦੇ ਸਾਹਮਣੇ ਸਿਰ ਝੁਕਾ ਕੇ ਪ੍ਰਣਾਮ ਕੀਤਾ। ਇਕ ਵਾਰ ਫਿਰ ਮੰਨਤ ਮੰਗੀ ਅਤੇ ਦਹਿਲੀਜ਼ 'ਤੇ ਮੱਥਾ ਰਗੜ ਕੇ ਵਿਹੜੇ ਵਿਚ ਆ ਗਈ। ਡਿਓੜ੍ਹੀ ਦੇ ਕੋਲ਼ ਉਸ ਦੀ ਉਡੀਕ ਕਰਦੀ ਬੇਧੋ ਵੀ ਉਸ ਦੇ ਨਾਲ਼ ਤੁਰ ਪਈ।

ਜਸਵੰਤ ਕੌਰ ਗੁਰਦੁਆਰੇ ਤੋਂ ਬਾਹਰ ਨਿਕਲੀ ਤਾਂ ਲੜਕਿਆਂ ਨੂੰ ਗਤਕਾ ਸਿਖਾ ਰਹੇ ਸੇਵਾਦਾਰ ਨੇ ਹੱਥ ਦੇ ਕੇ ਰੋਕ ਲਿਆ ਅਤੇ ਧਿਆਨ ਨਾਲ਼ ਉਸ ਵੱਲ ਦੇਖਣ ਲੱਗਾ। ਧਰਮਸ਼ਾਲਾ ਦੇ ਸਾਹਮਣੇ ਬੈਠੇ ਅਤੇ ਸਬਜ਼ੀਆਂ ਦੀਆਂ ਕਿਆਰੀਆਂ ਵਿਚ ਕੰਮ ਕਰ ਰਹੇ ਸੇਵਾਦਾਰ ਵੀ ਸਭ-ਕੁੱਝ ਛੱਡ ਕੇ ਜਸਵੰਤ ਕੌਰ ਨੂੰ ਦੇਖਣ ਲੱਗੇ।

ਜਸਵੰਤ ਕੌਰ ਉਹਨਾਂ ਦੀਆਂ ਤਿੱਖੀਆਂ ਨਜ਼ਰਾਂ ਅਤੇ ਚੁੱਭਵੀਆਂ ਗੱਲਾਂ ਤੋਂ ਬੱਚਦੀ-ਬਚਾਉਂਦੀ ਡੇਰੇ ਤੋਂ ਬਾਹਰ ਨਿਕਲ ਆਈ ਅਤੇ ਤੇਜ਼-ਤੇਜ਼ ਪੈਰ ਪੱਟਦੀ ਪਿੰਡ ਵੱਲ ਨੂੰ ਤੁਰ ਪਈ।

# ਸੋਲ੍ਹਾਂ

ਬਚਿੰਤ ਸਿੰਘ, ਬਲਵੰਤ, ਸਰਦਾਰਾ ਸਿੰਘ ਅਤੇ ਰੱਖਾ ਹਸਪਤਾਲ ਪਹੁੰਚੇ ਤਾਂ ਰਾਤ ਕਾਫੀ ਗਹਿਰੀ ਹੋ ਚੁੱਕੀ ਸੀ। ਡਾਕਟਰ ਵਾਰਡ ਦੇ ਬਗਲ ਵਿਚ ਬਣੇ ਆਪਣੇ ਕੁਆਟਰ ਵਿਚ ਸੀ। ਚੌਂਕੀਦਾਰ ਬਾਹਰ ਬੈਂਚ 'ਤੇ ਲੰਮਾ ਪਿਆ ਸੀ। ਉਹਨਾਂ ਨੂੰ ਦੇਖ ਕੇ, ਉਸ ਨੇ ਲੰਮੇ ਪਿਆਂ ਹੀ ਪੁੱਛਿਆ, "ਕੌਣ ਹੈ?"

"ਅਸੀਂ ਹਾਂ.....ਸ਼ਹਿਰ ਤੋਂ ਗੱਡੀ ਆ ਗਈ ਜਾਂ ਨਹੀਂ?"

"ਅਜੇ ਤਾਂ ਆਈ ਨਹੀਂ.....ਆਉਂਦੀ ਹੋਵੇਗੀ।"

ਚੌਂਕੀਦਾਰ ਦੀ ਅਵਾਜ਼ ਸੁਣ ਕੇ ਵਾਰਡ ਦੇ ਵਰਾਂਡੇ ਵਿਚ ਦੋ ਮੰਜੀਆਂ 'ਤੇ ਲੰਮੇ ਪਏ ਤਿੰਨ ਸਿਪਾਹੀਆਂ ਵਿਚੋਂ ਇਕ ਨੇ ਗਰਦਣ ਘੁਮਾ ਕੇ ਪੁੱਛਿਆ, "ਚੌਂਕੀਦਾਰ, ਕੌਣ ਆਇਆ ਹੈ?"

"ਜਨਾਬ, ਕੰਧਾਲੇ ਦੇ ਜਿਸ ਆਦਮੀ ਦੀ ਹਾਲਤ ਖਰਾਬ ਹੈ, ਉਹਦੇ ਵਾਰਸ ਆਏ ਹਨ।"

"ਅੱਛਾ.....।" ਕਹਿ ਕੇ ਉਸ ਸਿਪਾਹੀ ਨੇ ਆਪਣੇ ਸਾਥੀ ਨੂੰ ਜਗਾਉਂਦਿਆਂ ਕਿਹਾ, "ਉਠ ਉਏ ਤਰਸੇਮੇ। ਤੇਰੀ ਅਸਾਮੀ ਆ ਗਈ ਹੈ।"

"ਮਾਂ ਆਪਣੀ ਦੇ ਖਸਮ.....ਬਹੁਤ ਦੇਰ ਕਰ ਦਿੱਤੀ ਇਹਨਾਂ ਨੇ।" ਤਰਸੇਮ ਨੇ ਮੰਜੇ 'ਤੇ ਪਏ-ਪਏ ਨੇ ਕਮਰ 'ਤੇ ਬੰਨ੍ਹੀ ਗੋਲੀਆਂ ਵਾਲੀ ਪੇਟੀ ਨੂੰ ਠੀਕ ਕਰਦਿਆਂ ਕਿਹਾ।

"ਉਠ, ਜਾ ਕੇ ਉਹਨਾਂ ਨਾਲ਼ ਗੱਲ ਕਰ ਲੈ।" ਸਿਪਾਹੀ ਸੂਰਤ ਸਿੰਘ ਨੇ ਤਰਸੇਮ ਨੂੰ ਇਕ ਵਾਰ ਫਿਰ ਹਲੂਣਿਆ।

"ਕੀ ਉਠਾਂ ਯਾਰ।.....ਮਾਂ ਦੇ ਖਸਮਾਂ......ਨੇ ਮੇਰੀ ਸਾਰੀ ਨੀਂਦ ਖਰਾਬ ਕਰ ਦਿੱਤੀ।" ਤਰਸੇਮ ਨੇ ਉਠ ਕੇ ਕੰਘੀ ਨਾਲ਼ ਕੇਸ ਠੀਕ ਕਰਕੇ ਉਹਨਾਂ ਨੂੰ ਕੱਸ ਕੇ ਬੰਨਿਆ ਅਤੇ ਸਿਰ 'ਤੇ ਪਗੜੀ ਰੱਖ ਲਈ। ਫਿਰ ਉਸ ਨੇ ਆਪਣੀ ਕਮਰ ਦੁਆਲੇ ਬੰਨ੍ਹੀ ਕਾਰਤੂਸਾਂ ਦੀ ਪੇਟੀ ਠੀਕ ਕੀਤੀ। ਰਾਈਫਲ ਚੁੱਕ ਕੇ ਉਸ ਦਾ ਹੱਥਾ ਦੂਜੇ ਮੰਜੇ 'ਤੇ ਪਏ ਕੰਸਟੇਬਲ ਦੇ ਪੱਟ ਤੇ ਮਾਰਦਾ ਹੋਇਆ ਬੋਲਿਆ, "ਉਠ ਉਏ ਮੰਸੇ, ਤੇਰੇ ਸਾਲ਼ੇ ਆ ਗਏ।"

ਮੰਸਾਰਾਮ ਹੜਬੜ੍ਹਾ ਕੇ ਉਠ ਬੈਠਾ ਅਤੇ ਦੋਨੋ ਹੱਥ ਆਪਣੇ ਚਿਹਰੇ 'ਤੇ ਫ਼ੇਰਦਾ ਬੋਲਿਆ, ਭੁੱਖੇ ਢਿੱਡ ਬੜੀ ਮੁਸ਼ਕਿਲ ਨਾਲ਼ ਨੀਂਦ ਆਉਣ ਲੱਗੀ ਸੀ, ਹੁਣੇ ਤੂੰ ਜਗਾ ਦਿੱਤਾ।"

"ਹੁਣ ਆ ਗਏ ਉਹ। ਮਿਟਾ ਲੈ ਭੁੱਖ।" ਤਰਸੇਮ ਨੇ ਕਿਹਾ।

ਮੰਸਾਰਾਮ ਨੇ ਆਪਣੀ ਵਰਦੀ ਠੀਕ ਕਰਕੇ ਸਿਰ 'ਤੇ ਪਗੜੀ ਰੱਖੀ ਅਤੇ ਰਾਈਫਲ ਚੁੱਕ ਕੇ ਬੋਲਿਆ, "ਕਿੱਥੇ ਹਨ?"

"ਚੌਂਕੀਦਾਰ ਦੇ ਕੋਲ਼ ਖੜ੍ਹੇ ਹਨ।"

"ਸੱਦ ਉਹਨਾਂ ਨੂੰ?"

ਤਰਸੇਮ ਸਿੰਘ ਨੇ ਅਵਾਜ਼ ਦਿੱਤੀ, ਉਏ ਸਰਦਾਰਾ। ਇਧਰ ਆ ਜਰਾ।"

ਬਚਿੰਤ ਸਿੰਘ ਅਤੇ ਉਸ ਦੇ ਸਾਥੀ ਵਰਾਂਡੇ ਵਿਚ ਆ ਗਏ ਜਿੱਥੇ ਹਨੇਰਾ ਸੀ।

"ਤੁਹਾਡੇ ਵਿਚੋਂ ਉਸ ਜ਼ਖ਼ਮੀ ਦਾ ਵਾਰਿਸ ਕੌਣ ਹੈ ਜਿਸ ਦੀ ਹਾਲਤ ਖਰਾਬ ਹੈ?" ਤਰਸੇਮ ਸਿੰਘ ਨੇ ਪੁੱਛਿਆ।

"ਹਜੂਰ, ਮੈਂ ਹਾਂ।" ਬਚਿੰਤ ਸਿੰਘ ਨੇ ਬਾਕੀਆਂ ਤੋਂ ਇਕ ਪੈਰ ਮੋਹਰੇ ਹੁੰਦਿਆਂ ਕਿਹਾ।

"ਸਰਦਾਰਾ, ਤੂੰ ਕਿਹੋ ਜਿਹਾ ਬੰਦਾ ਹੈ? ਆਪ ਤਾਂ ਜਾ ਕੇ ਮੌਜ ਮਨਾਉਣ ਬੈਠ ਗਿਆ ਅਤੇ ਅਸੀਂ ਤਿਕਾਲਾਂ ਦੇ ਇਥੇ ਪਏ ਸੁੱਕ ਰਹੇ ਹਾਂ.....ਨਾ ਰੋਟੀ, ਨਾ ਪਾਣੀ।" ਤਰਸੇਮ ਸਿੰਘ ਨੇ ਕਿਹਾ। ਫਿਰ ਉਹ ਬਚਿੰਤ ਸਿੰਘ ਦੇ ਉੱਤਰ ਦੀ ਉਡੀਕ ਵਿਚ ਕੁੱਝ ਪੱਲ ਚੁੱਪ ਰਿਹਾ। ਜਦ ਉਹ ਖਮੋਸ਼ ਰਿਹਾ ਤਾਂ

ਤਰਸੇਮ ਸਿੰਘ ਨੇ ਗੁੱਸੇ ਨਾਲ਼ ਕਿਹਾ, "ਜ਼ਖ਼ਮੀ ਨੂੰ ਸ਼ਹਿਰ ਲੈ ਕੇ ਜਾਣਾ ਹੈ ਜਾਂ ਇਥੇ ਹੀ ਮਰਨ ਦੇਣਾ ਹੈ?......ਗੱਡੀ ਕਿੱਥੇ ਹੈ?"

"ਜਨਾਬ, ਗੱਡੀ ਤਾਂ ਅਜੇ ਆਈ ਨਹੀਂ.....ਚੌਂਕੀਦਾਰ ਨੂੰ ਪੁੱਛਿਆ ਸੀ।" ਬਚਿੰਤ ਸਿੰਘ ਨੇ ਸਹਿਮੀ ਜਿਹੀ ਅਵਾਜ਼ ਵਿਚ ਕਿਹਾ।

ਮੰਸਾਰਾਮ ਨੇ ਬਚਿੰਤ ਸਿੰਘ ਦੇ ਨਾਲ਼ ਖੜ੍ਹੇ ਬੰਦਿਆਂ ਨੂੰ ਝਿੜਕਿਆ, "ਤੁਸੀਂ ਇਥੇ ਕਿਉਂ ਖੜ੍ਹੇ ਹੋ? ਜਾਉ....ਬਾਹਰ ਜਾ ਕੇ ਬੈਠੋ।"

ਬਲਵੰਤ, ਸਰਦਾਰਾ ਸਿੰਘ ਅਤੇ ਰੱਖਾ, ਵਰਾਂਡੇ ਤੋਂ ਬਾਹਰ ਚਲੇ ਗਏ ਤਾਂ ਤਰਸੇਮ ਸਿੰਘ ਨੇ ਬਚਿੰਤ ਸਿੰਘ ਨੂੰ ਬਹੁਤ ਹੀ ਸਖਤ ਅਤੇ ਰੁੱਖੀ ਅਵਾਜ ਵਿਚ ਕਿਹਾ, "ਆਪ ਤਾਂ ਢਿੱਡ ਭਰ ਆਇਆਂ, ਸਾਡਾ ਵੀ ਕੁੱਝ ਸੋਚਿਆ ਹੈ?"

"ਜਨਾਬ, ਤੁਸੀਂ ਰੋਟੀ ਖਾ ਲਉ.....ਗੱਡੀ ਤਾਂ ਅਜੇ ਆਈ ਨਹੀਂ।" ਬਚਿੰਤ ਸਿੰਘ ਨੇ ਨਿਮਰਤਾ ਨਾਲ਼ ਕਿਹਾ।

“ਕੰਮ ਤੇਰਾ ਕਰੀਏ ਅਤੇ ਰੋਟੀ ਆਪਣੇ ਪੱਲਿਉਂ ਖਾਈਏ?.....ਤੂੰ ਕਾਫ਼ੀ ਸਿਆਣਾ ਜੱਟ ਲਗਦਾ ਹੈਂ।” ਮੰਸਾਰਾਮ ਨੇ ਕਿਹਾ।

“ਜਨਾਬ....ਮੌਕਾ ਹੀ ਇਹੋ ਜਿਹਾ ਹੈ.....ਖੁਸ਼ੀ ਦਾ ਮੌਕਾ ਹੁੰਦਾ ਤਾਂ ਖ਼ਲਾ-ਪਲਾਅ ਕੇ ਨਿਹਾਲ ਕਰ ਦਿੰਦਾ।” ਬਚਿੰਤ ਸਿੰਘ ਨੇ ਕਿਹਾ।

“ਸਰਦਾਰਾ....ਤੇਰੇ ਘਰ ਵਿਆਹ-ਸ਼ਾਦੀ....ਅਤੇ ਕਈ ਖੁਸ਼ੀਆਂ ਆਈਆਂ ਹੋਣਗੀਆਂ.....ਕੀ ਕਦੀ ਤੂੰ ਇਹਨਾਂ ਨੂੰ ਸੱਦਿਆ ਸੀ?” ਤਰਸੇਮ ਸਿੰਘ ਨੇ ਆਪਣੇ ਸਾਥੀਆਂ ਵੱਲ ਇਸ਼ਾਰਾ ਕਰਦਿਆਂ ਪੁੱਛਿਆ।

ਬਚਿੰਤ ਸਿੰਘ ਨੇ ਕੋਈ ਉੱਤਰ ਨਾ ਦਿੱਤਾ ਤਾਂ ਤਰਸੇਮ ਸਿੰਘ ਬੋਲਿਆ, “ਸਰਦਾਰਾ.....ਖੁਸ਼ੀ ਦੇ ਮੌਕੇ ’ਤੇ ਜੱਟ ਸਾਨੂੰ ਤਾਂ ਕੀ, ਵਾਹਿਗੁਰੂ ਨੂੰ ਵੀ ਯਾਦ ਨਹੀਂ ਕਰਦਾ.....ਪੁਲਸ ਦੀ ਸੇਵਾ ਤਾਂ ਅਜਿਹੇ ਮੌਕਿਆਂ ’ਤੇ ਹੀ ਹੁੰਦੀ ਹੈ। ਤਿੰਨ ਜਣੇ ਹਾਂ। ਇਹਨਾਂ ਦੀ ਰੋਟੀ-ਪਾਣੀ ਦਾ ਖਿਆਲ ਕਰੋ।”

ਬਚਿੰਤ ਸਿੰਘ ਨੇ ਵੀਹ ਰੁਪਏ ਦਿੱਤੇ ਤਾਂ ਤਰਸੇਮ ਸਿੰਘ ਤਲਖ਼ ਲਹਿਜੇ ਵਿਚ ਬੋਲਿਆ, “ਵੀਹਾਂ ਰੁਪਇਆਂ ਨਾਲ਼ ਕੀ ਬਣੇਗਾ? ਦਸ ਤਾਂ ਹੋਰ ਦੇ।”

ਬਚਿੰਤ ਸਿੰਘ ਨੇ ਮਨ-ਹੀ-ਮਨ ਉਬਾਲ ਖਾਂਦਿਆਂ ਦਸ ਰੁਪਏ ਹੋਰ ਦੇ ਦਿੱਤੇ।

“ਜਨਾਬ.....ਕਰਤਾਰ ਸਿੰਘ ਦਾ ਕੀ ਹਾਲ ਹੈ?” ਬਚਿੰਤ ਸਿੰਘ ਨੇ ਰੁਪਏ ਦੇਣ ਬਾਅਦ ਅਧਿਕਾਰ-ਪੂਰਣ ਅਵਾਜ਼ ਵਿਚ ਪੁੱਛਿਆ।

“ਇਹ ਤਾਂ ਡਾਕਟਰ ਹੀ ਜਾਣਦਾ ਹੋਵੇਗਾ। ਤਿਕਾਲੀਂ ਉਹਨਾਂ ਨੇ ਉਸ ਨੂੰ ਟੀਕਾ ਲਾਇਆ ਸੀ। ਬਾਅਦ ਵਿਚ ਉਸ ਦੀ ਹਾਏ-ਹਾਏ ਨਹੀਂ ਸੁਣੀ। ਸੌਂ ਰਿਹਾ ਹੋਵੇਗਾ।” ਹਸਪਤਾਲ ਵਿਚ ਜ਼ਖ਼ਮੀਆਂ ਦੀ ਰਖਵਾਲੀ ਤੇ ਤਹਿਨਾਤ ਕੰਸਟੇਬਲ ਸੂਰਤ ਸਿੰਘ ਨੇ ਦੱਸਿਆ।

ਤਰਸੇਮ ਸਿੰਘ ਅਤੇ ਮੰਸਾਰਾਮ ਆਪਣੀਆਂ-ਆਪਣੀਆਂ ਬੰਦੂਕਾਂ ਚੁੱਕੀ ਬਸ-ਅੱਡੇ ਵੱਲ ਜਾਣ ਲੱਗੇ ਤਾਂ ਸੂਰਤ ਸਿੰਘ ਨੇ ਤਰਸੇਮ ਸਿੰਘ ਦੇ ਕੰਨ ਵਿਚ ਕਿਹਾ, “ਮੇਰੇ ਲਈ ਇਕ ਅਧੀਆ ਲੈ ਆਈਂ।”

“ਅਧੀਆ ਨਹੀਂ....ਪਊਆ ਕਾਫ਼ੀ ਹੋਵੇਗਾ। ਤੂੰ ਡਿਊਟੀ ਵੀ ਕਰਨੀ ਹੈ।” ਤਰਸੇਮ ਨੇ ਉਸ ਨੂੰ ਸਮਝਾਉਂਦਿਆਂ ਕਿਹਾ।

“ਨਹੀਂ ਉਏ ਤਰਸੇਮੇ। ਬੰਦ ਅਧੀਆ ਲੈ ਕੇ ਆਈਂ.....ਮੈਂ ਕਿਹੜੀ ਗਸ਼ਤ ਕਰਨੀ ਹੈ? ਜ਼ਖ਼ਮੀਆਂ ਦੇ ਕਮਰੇ ਨੂੰ ਜਿੰਦਾ ਲਾ ਕੇ ਸੌਣ ਦੀ ਡਿਊਟੀ ਹੀ ਕਰਨੀ ਹੈ।” ਸੂਰਤ ਸਿੰਘ ਨੇ ਜਿਦ ਕੀਤੀ।

“ਅੱਛਾ, ਅੱਛਾ.....ਤੂੰ ਫ਼ਿਕਰ ਨਾ ਕਰ। ਤੇਰਾ ਘਰ ਪੂਰਾ ਹੋ ਜਾਵੇਗਾ।” ਤਰਸੇਮ ਨੇ ਹਸਪਤਾਲ ਦੇ ਫਾਟਕ ਵੱਲ ਵਧਦਿਆਂ ਕਿਹਾ।

ਇਕ ਘੰਟੇ ਬਾਅਦ ਤਰਸੇਮ ਸਿੰਘ ਅਤੇ ਮੰਸਾਰਾਮ ਮੁੜ ਕੇ ਆ ਗਏ। ਉਹ ਉੱਚੀ-ਉੱਚੀ ਇਕ ਦੂਜੇ ਨਾਲ਼ ਗੱਲਾਂ ਕਰ ਰਹੇ ਸਨ। ਉਹਨਾਂ ਨੂੰ ਫਾਟਕ ਰਾਹੀਂ ਅੰਦਰ ਆਉਂਦਿਆਂ ਦੇਖ ਕੇ ਬਚਿੰਤ ਸਿੰਘ ਉਠ ਖੜ੍ਹਾ ਹੋਇਆ। ਘਾਹ ਤੇ ਲੰਮੇ ਪਏ ਉਸ ਦੇ ਨਾਲ਼ ਦੇ ਬੰਦੇ ਵੀ ਉਠ ਖੜ੍ਹੇ ਹੋਏ। ਉਹ ਛੇਤੀ-ਛੇਤੀ ਸਿਰਾਂ ’ਤੇ ਆਪਣੀਆਂ ਪੱਗਾਂ ਲਪੇਟਣ ਲੱਗੇ। ਬਚਿੰਤ ਸਿੰਘ ਫਾਟਕ ਵੱਲ ਨੂੰ ਤੁਰ ਪਿਆ। ਉਸ ਨੂੰ ਦੇਖ ਕੇ ਤਰਸੇਮ ਸਿੰਘ ਨੇ ਪੁੱਛਿਆ।

“ਕਿਉਂ ਗੱਡੀ ਆ ਗਈ?”

“ਅਜੇ ਤਾਂ ਆਈ ਨਹੀਂ।” ਬਚਿੰਤ ਸਿੰਘ ਨੇ ਚਿੰਤਿਤ ਅਵਾਜ਼ ਵਿਚ ਕਿਹਾ।

“ਰਾਹ ਵਿਚ ਦੋ ਠੇਕੇ ਆਉਂਦੇ ਹਨ। ਡਰਾਈਵਰ ਕਿਤੇ ਸ਼ਰਾਬ ਪੀਣ ਬੈਠ ਗਿਆ ਹੋਣਾ ਹੈ।” ਮੰਸਾਰਾਮ ਨੇ ਹੱਸਦਿਆਂ ਕਿਹਾ।

ਤਰਸੇਮ ਸਿੰਘ ਅਤੇ ਮੰਸਾਰਾਮ ਦੀ ਅਵਾਜ਼ ਸੁਣ ਕੇ ਸੂਰਤ ਸਿੰਘ ਵੀ ਮੰਜੇ ਤੋਂ ਉਠ ਪਿਆ, “ਖਾ ਆਏ ਰੋਟੀ?”

“ਹਾਂ।”

“ਮੇਰਾ ਸਮਾਨ ਲੈ ਆਏ?”

“ਨਾ ਲਿਆਉਂਦੇ ਤਾਂ ਤੂੰ ਸਾਨੂੰ ਜੀਣ ਦਿੰਦਾ?” ਤਰਸੇਮ ਸਿੰਘ ਨੇ ਆਪਣੀ ਜੇਬ ਵਿਚੋਂ ਅਧੀਆ ਕੱਢ ਕੇ ਸੂਰਤ ਸਿੰਘ ਨੂੰ ਫੜਾਉਂਦਿਆਂ ਕਿਹਾ।

ਸੂਰਤ ਸਿੰਘ ਨੇ ਬੋਤਲ ਨੂੰ ਹਲਾ-ਡੁਲਾ ਕੇ ਛਣਕਾਇਆ ਅਤੇ ਫਿਰ ਉਹਦੇ ਢੱਕਣ ਨੂੰ ਦੇਖਦਾ ਹੋਇਆ ਬੋਲਿਆ, “ਬੰਦ ਹੈ ਜਾਂ ਖੁਲ੍ਹਾ ਲਿਆਏ ਆਂ।”

“ਬਿਲਕੁਲ ਬੰਦ.....ਸਿੱਕੇਬੰਦ ਸੀਲ ਲੱਗੀ ਹੈ।”

ਸੂਰਤ ਸਿੰਘ ਨੇ ਬੋਤਲ ਦਾ ਢੱਕਣ ਖੋਲ੍ਹ ਕੇ ਸੁੰਘਿਆ। ਫਿਰ ਚੌਕੀਦਾਰ ਨੂੰ ਅਵਾਜ਼ ਦੇ ਕੇ ਕੋਲ਼ ਸੱਦਿਆ ਅਤੇ ਉਸ ਦੇ ਕੰਨ ਵਿਚ ਬੋਲਿਆ, “ਡਿਸਪੈਂਸਰੀ ਖੋਲ੍ਹ ਕੇ ਗਲਾਸ ਅਤੇ ਪਾਣੀ ਦਾ ਜੱਗ ਲੈ ਆ। ਬੂਹਾ ਹੌਲੀ ਜਿਹੇ ਖੋਲ੍ਹੀ, ਸੁਣਿਆ ਹੈ ਕਿ ਡਾਕਟਰ ਦੀ ਨੀਂਦ ਬਹੁਤ ਕੱਚੀ ਹੈ।”

“ਮੱਗ ਨਾਲ਼ ਕੰਮ ਚਲਾ ਲਵੋਂ ਤਾਂ ਡਿਸਪੈਂਸਰੀ ਖੋਲ੍ਹਣ ਦੀ ਲੋੜ ਹੀ ਨਹੀਂ।”ਚੌਕੀਦਾਰ ਨੇ ਕਿਹਾ।

“ਤੂੰ ਜੋ ਲਿਆਉਣਾ ਹੈ ਲੈ ਆ। ਪਰ ਛੇਤੀ ਲਿਆ।” ਸੂਰਤ ਸਿੰਘ ਨੇ ਖਿੱਝਦਿਆਂ ਕਿਹਾ।

ਚੌਕੀਦਾਰ ਇਕ ਮੱਗ ਖਾਲੀ ਅਤੇ ਦੂਜਾ ਪਾਣੀ ਨਾਲ਼ ਭਰ ਕੇ ਲੈ ਆਇਆ। ਸੂਰਤ ਸਿੰਘ ਨੇ ਖਾਲੀ ਮੱਗ ਅੱਧਾ ਭਰ ਲਿਆ, ਥੋੜ੍ਹਾ ਜਿਹਾ ਪਾਣੀ ਪਾ ਕੇ ਦੋ ਘੁੱਟ ਭਰੇ ਅਤੇ ਭੈੜਾ ਜਿਹਾ ਮੂੰਹ ਬਣਾਉਂਦਾ ਬੋਲਿਆ, “ਸਾਲੀ ਬਹੁਤ ਤਿੱਖੀ ਆ। ਲਗਦਾ ਹੈ, ਨਕਲੀ ਹੈ।”

“ਤੂੰ ਵੀ ਤਾਂ ਆਪਣਾ ਸਿਰ ਹੀ ਘੁਮਾਉਣਾ ਹੈ। ਅਸਲੀ ਹੋਈ ਜਾਂ ਨਕਲੀ.....ਕੀ ਫ਼ਰਕ ਪੈਂਦਾ ਹੈ?” ਤਰਸੇਮ ਸਿੰਘ ਨੇ ਕਿਹਾ।

ਸੂਰਤ ਸਿੰਘ ਨੇ ਅਧੀਆ ਪੀ ਲਿਆ ਤਾਂ ਉਹ ਅਤੇ ਤਰਸੇਮ ਸਿੰਘ ਲੰਮੇ ਪੈ ਗਏ।

"ਅੱਜ ਦੀ ਸਾਰੀ ਰਾਤ ਖਰਾਬ ਹੋ ਗਈ। ਸਾਰਾ ਦਿਨ ਵੀ ਵਾਧੂ ਦੀ ਦੌੜ-ਭੱਜ ਰਹੀ। ਸਵੇਰੇ ਚਾਰ ਵਜੇ ਦਾ ਛੁੱਟੀ ਤੇ ਹਾਂ। ਪੁਲਸ ਦੀ ਨੌਕਰੀ ਤਾਂ ਗੁਲਾਮੀ ਤੋਂ ਵੀ ਬੁਰੀ ਹੈ।" ਤਰਸੇਮ ਸਿੰਘ ਨੇ ਵੱਖ ਲੈਂਦਿਆਂ ਕਿਹਾ।

ਰਾਤ ਟਿਕ ਗਈ ਸੀ, ਪਰ ਗੱਡੀ ਆਉਣ ਦਾ ਕੋਈ ਨਾਂ ਨਿਸ਼ਾਨ ਵੀ ਨਹੀਂ ਸੀ। ਬਲਵੰਤ, ਸਰਦਾਰਾ ਸਿੰਘ ਅਤੇ ਰੱਖਾ ਬਾਹਰ ਲਾਅਨ ਵਿਚ ਹੀ ਸੌਂ ਗਏ ਸਨ। ਉਹਨਾਂ ਤੋਂ ਥੋੜ੍ਹੀ ਦੂਰ, ਲਕੜੀ ਦੇ ਬੈਂਚ 'ਤੇ ਚੌਂਕੀਦਾਰ ਸੁੱਤਾ ਪਿਆ ਸੀ। ਬਚਿੰਤ ਸਿੰਘ ਕਦੀ ਪੈ ਜਾਂਦਾ ਕਦੀ ਉਠ ਕੇ ਬੈਠ ਜਾਂਦਾ। ਸੜਕ 'ਤੇ ਕਿਸੇ ਗੱਡੀ ਦੀਆਂ ਲਾਈਟਾਂ ਚਮਕਣ ਲਗਦੀਆਂ ਜਾਂ ਕੋਈ ਅਵਾਜ਼ ਆਉਂਦੀ ਤਾਂ ਉਹ ਇਕਦਮ ਉਠ ਜਾਂਦਾ। ਪਰ ਗੱਡੀ ਬਿਨਾਂ ਰੁਕੇ ਅੱਗੇ ਚਲੇ ਜਾਂਦੀ ਤਾਂ ਉਹ ਨਿਰਾਸ਼ ਅਤੇ ਖਿੱਝਿਆ ਜਿਹਾ ਸੌਂ ਜਾਂਦਾ।

ਜਦ ਉਸ ਦੀ ਬੇਚੈਨੀ ਬਹੁਤ ਵੱਧ ਗਈ ਤਾਂ ਉਹ ਉਠ ਕੇ ਟਹਿਲਣ ਲੱਗਾ। ਵਰਾਂਡੇ ਵਿਚ ਦੋ ਮੰਜਿਆਂ 'ਤੇ ਸੁੱਤੇ ਪਏ ਤਿੰਨ ਸਿਪਾਹੀ ਘੁਰਾੜੇ ਮਾਰ ਰਹੇ ਸਨ। ਦੂਜੇ ਪਾਸੇ ਬੈਂਚ 'ਤੇ ਸੁੱਤਾ ਪਿਆ ਚੌਂਕੀਦਾਰ ਨੱਕ ਅਤੇ ਮੂੰਹ ਰਾਹੀਂ ਅਜੀਬ ਜਿਹੀਆਂ ਅਵਾਜ਼ਾਂ ਕੱਢ ਰਿਹਾ ਸੀ। ਲਾਅਨ ਵਿਚ ਬਲਵੰਤ, ਸਰਦਾਰਾ ਸਿੰਘ ਅਤੇ ਰੱਖਾ ਵੀ ਮੂੰਹ ਅੱਡੀ ਸੌਂ ਰਹੇ ਸਨ।

ਅੱਧੀ ਰਾਤ ਦੇ ਬਾਅਦ ਗੱਡੀ ਆਈ। ਬਚਿੰਤ ਸਿੰਘ ਦੌੜ ਕੇ ਗਿਆ ਅਤੇ ਗੇਟ ਖੋਲ੍ਹ ਦਿੱਤਾ। ਗੱਡੀ ਦੀਆਂ ਮੋਹਰਲੀਆਂ ਬੱਤੀਆਂ ਦੀ ਰੋਸ਼ਨੀ ਸਾਰੇ ਵਰਾਂਡੇ ਵਿਚ ਫੈਲ ਗਈ। ਡਰਾਈਵਰ ਨੇ ਗੱਡੀ ਦਾ ਇੰਜਣ ਬੰਦ ਕਰ ਦਿੱਤਾ ਅਤੇ ਛਾਲ ਮਾਰ ਕੇ ਆਪਣੀ ਸੀਟ ਤੋਂ ਥੱਲੇ ਉੱਤਰਿਆ। ਗੱਡੀ ਦੀ ਦੂਸਰੀ ਖਿੜਕੀ ਰਾਹੀਂ ਇਕ ਹੋਰ ਆਦਮੀ ਬਾਹਰ ਆਇਆ।

"ਇਥੇ ਤਾਂ ਸਾਰੇ ਘੋੜੇ ਵੇਚ ਕੇ ਸੁੱਤੇ ਪਏ ਹਨ।" ਡਰਾਈਵਰ ਮਾਨ ਸਿੰਘ ਨੇ ਆਪਣੇ ਸਾਥੀ ਰੂਪ ਲਾਲ ਨੂੰ ਕਿਹਾ।

ਬਚਿੰਤ ਸਿੰਘ ਨੇ ਚੌਂਕੀਦਾਰ ਨੂੰ ਜਗਾ ਦਿੱਤਾ ਅਤੇ ਖਿੱਝ ਕੇ ਕਿਹਾ, "ਗੱਡੀ ਆ ਗਈ ਹੈ।"

"ਅੱਛਾ।" ਚੌਕੀਦਾਰ ਨੇ ਗਰਦਣ ਘੁਮਾ ਕੇ ਗੱਡੀ ਵੱਲ ਦੇਖਿਆ ਅਤੇ ਫਿਰ ਲੰਮਾ ਪੈ ਗਿਆ। ਉਸ ਨੇ ਉੱਠਦਿਆਂ-ਉੱਠਦਿਆਂ ਪੰਦਰਾਂ ਵੀਹ ਮਿੰਟ ਲਾ ਦਿੱਤੇ। ਉਹ ਡਰਾਈਵਰ ਮਾਨ ਸਿੰਘ ਦੇ ਕੋਲ਼ ਆ ਗਿਆ, "ਸਰਦਾਰ ਮਾਨ ਸਿੰਘ, ਸੱਤ ਸ੍ਰੀ ਅਕਾਲ।"

"ਸੱਤ ਸ੍ਰੀ ਅਕਾਲ, ਸੁਣਾ ਦੇਵਾ ਸਿੰਘ, ਕੀ ਹਾਲ ਹੈ?"

"ਬਿਲਕੁਲ ਠੀਕ-ਠਾਕ....ਬਹੁਤ ਚਿਰ ਲਾ ਦਿੱਤਾ ਤੁਸੀਂ ਆਉਣ ਲਈ। ਡਾਕਟਰ ਸਾਹਬ ਨੇ ਤਾਂ ਛੇ ਵਜੇ ਇਤਲਾਹ ਦੇ ਦਿੱਤੀ ਸੀ।"

"ਗੱਡੀ ਵਿਹਲੀ ਨਹੀਂ ਸੀ। ਸਿਵਲ ਸਰਜਨ ਦੇ ਨਿਆਣੇ ਸਿਨੇਮਾ ਦੇਖਣ ਗਏ ਹੋਏ ਸਨ। ਉਹਨਾਂ ਨੂੰ ਘਰ ਪਹੁੰਚਾਉਂਦਿਆਂ-ਕਰਦਿਆਂ ਨੂੰ ਸਵਾ ਦਸ ਵੱਜ ਗਏ। ਖਾਣਾ ਖਾ ਕੇ ਤੁਰਦਿਆਂ ਨੂੰ ਸਵਾ ਗਿਆਰਾਂ ਹੋ ਗਏ। ....ਮਰੀਜ਼ ਕਿੱਥੇ ਹੈ?"

"ਮਰੀਜ਼ ਨਹੀਂ, ਫੌਜਦਾਰੀ ਦਾ ਕੇਸ ਹੈ। ਜਖ਼ਮ ਖਰਾਬ ਹੋ ਗਏ ਹਨ।" ਚੌਂਕੀਦਾਰ ਨੇ ਕਿਹਾ। ਫਿਰ ਡਾਕਟਰ ਦੇ ਕੁਆਟਰ ਵੱਲ ਜਾਂਦਾ ਬੋਲਿਆ, "ਮੈਂ ਡਾਕਟਰ ਸਾਹਬ ਨੂੰ ਦੱਸ ਆਵਾਂ.....ਸ਼ਾਇਦ ਕੋਈ ਪਰਚਾ ਵਗੈਰਾ ਨਾਲ਼ ਦੇਣਾ ਹੋਵੇ।"

"ਅੱਛਾ, ਇਹ ਦੱਸੋ....ਇਸ ਵੇਲੇ ਇਥੇ ਕਿਤੇ ਚਾਹ ਮਿਲ ਸਕਦੀ ਹੈ। ਨੀਂਦ ਆ ਰਹੀ ਹੈ। ਬਸ, ਪੰਜਾਹ ਮੀਲ ਦੀ ਚਾਹ ਮਿਲ ਜਾਵੇ ਤਾਂ ਬੇੜਾ ਪਾਰ ਸਮਝੋ।" ਡਰਾਈਵਰ ਮਾਨ ਸਿੰਘ ਨੇ ਕਿਹਾ।

"ਅੱਡੇ 'ਤੇ ਤਾਂ ਦੁਕਾਨਾਂ ਬੰਦ ਹਨ। ਹਾਂ.....ਦਾਰਾਪੁਰ ਮੰਡੀ ਵਿਚ ਇਕ ਦੁਕਾਨ ਸਾਰੀ ਰਾਤ ਖੁੱਲੀ ਰਹਿੰਦੀ ਹੈ।" ਦੇਵਾ ਸਿੰਘ ਨੇ ਦੱਸਿਆ।

"ਰੂਪੇ, ਆ ਜਾ, ਚਾਹ ਪੀ ਆਈਏ।" ਕਹਿ ਕੇ ਮਾਨ ਸਿੰਘ, ਚੌਂਕੀਦਾਰ ਨੂੰ ਬੋਲਿਆ, "ਜਦ ਤੱਕ ਤੁਸੀਂ ਡਾਕਟਰ ਸਾਹਬ ਤੋਂ ਕਾਗਜ਼-ਪੱਤਰ ਤਿਆਰ ਕਰਵਾ ਲਉ।"

ਗੱਡੀ ਗੇਟ ਤੋਂ ਬਾਹਰ ਨਿਕਲ ਗਈ ਤਾਂ ਚੌਂਕੀਦਾਰ, ਡਾਕਟਰ ਦੇ ਕੁਆਟਰ ਵੱਲ ਚਲੇ ਗਿਆ। ਅੱਧੇ ਘੰਟੇ ਬਾਅਦ ਵਾਪਸ ਆ ਕੇ ਉਹ ਫਿਰ ਬੈਂਚ 'ਤੇ ਬੈਠ ਗਿਆ।

"ਡਾਕਟਰ ਸਾਹਬ ਆ ਗਏ?" ਬਚਿੰਤ ਸਿੰਘ ਨੇ ਪੁੱਛਿਆ।

"ਆ ਰਹੇ ਹਨ।" ਚੌਂਕੀਦਾਰ ਨੇ ਬੈਂਚ 'ਤੇ ਪਏ ਨੇ ਉੱਤਰ ਦਿੱਤਾ।

ਟੀਕੇ ਦਾ ਅਸਰ ਖਤਮ ਹੋਣ ਬਾਅਦ ਕਰਤਾਰ ਫਿਰ ਤੜਫ਼ਣ ਲੱਗਾ ਸੀ। ਬਚਿੰਤ ਸਿੰਘ ਕੁੱਝ ਸਮਾਂ ਕਰਤਾਰ ਦੀ ਹਾਏ-ਹਾਏ ਧਿਆਨ ਨਾਲ਼ ਸੁਣਦਾ ਰਿਹਾ। ਫਿਰ ਚੌਂਕੀਦਾਰ ਦੇ ਕੋਲ਼ ਆ ਕੇ ਘਬਰਾਇਆ ਹੋਇਆ ਬੋਲਿਆ, "ਕਾਕਾ, ਹਾਏ-ਹਾਏ ਕਰ ਰਿਹਾ ਹੈ। ਸ਼ਾਇਦ ਤਕਲੀਫ ਜ਼ਿਆਦਾ ਵੱਧ ਗਈ ਹੈ।"

"ਕੋਈ ਗੱਲ ਨਹੀਂ। ਤਕਲੀਫ ਵਿਚ ਹਰ ਆਦਮੀ ਹੂੰਗਦਾ ਹੈ, ਹਾਏ-ਹਾਏ ਕਰਦਾ ਹੈ।" ਕਹਿ ਕੇ ਚੌਂਕੀਦਾਰ ਨੇ ਕਰਵੱਟ ਲੈ ਲਈ।

ਬਚਿੰਤ ਸਿੰਘ ਨੇ ਲਾਅਨ ਵਿਚ ਪਏ ਬਲਵੰਤ, ਸਰਦਾਰਾ ਸਿੰਘ ਅਤੇ ਰੱਖੇ ਨੂੰ ਜਗ੍ਹਾ ਦਿੱਤਾ। ਉਹ ਅੱਖਾਂ ਮਲ੍ਹਦੇ ਉਠ ਬੈਠੇ। ਬਲਵੰਤੇ ਨੇ ਵਰਾਂਡੇ ਵੱਲ ਦੇਖਦਿਆਂ ਪੁੱਛਿਆ, "ਕੀ ਗੱਡੀ ਆ ਗਈ?"

"ਹਾਂ, ਆ ਤਾਂ ਗਈ ਹੈ, ਪਰ ਹੁਣ ਡਰਾਈਵਰ ਚਾਹ ਪੀਣ ਚਲੇ ਗਿਆ ਹੈ।" ਬਚਿੰਤ ਸਿੰਘ ਨੇ ਉਸ ਦੇ ਕੋਲ਼ ਬੈਠਦਿਆਂ ਕਿਹਾ।

ਉਹ ਚਾਰੇ ਉਂਘਲਾਉਂਦੇ ਹੋਏ ਡਾਕਟਰ ਦੀ ਉਡੀਕ ਕਰਦੇ ਰਹੇ। ਜਦ ਅੱਧਾ ਘੰਟਾ ਹੋਰ ਲੰਘ ਗਿਆ ਨਾ ਡਾਕਟਰ ਆਇਆ ਤੇ ਨਾ ਡਰਾਈਵਰ, ਤਾਂ ਬਚਿੰਤ ਸਿੰਘ ਇਕ ਦਮ ਬੇਚੈਨ ਹੋ ਗਿਆ। ਉਹ ਵਰਾਂਡੇ ਵਿਚ ਚਲੇ ਗਿਆ ਜਿਥੇ ਇਕ ਪਾਸੇ ਸੌਂ ਰਹੇ ਤਿੰਨਾਂ ਕੰਸਟੇਬਲਾਂ ਦੇ ਘੁਰਾੜੇ ਅਤੇ ਵਾਰਡ ਦੇ ਅੰਦਰੋਂ ਕਰਤਾਰ ਦੇ ਕਰਾਹੁਣ ਦੀਆਂ ਅਵਾਜ਼ਾਂ ਆ ਰਹੀਆਂ ਸਨ। ਬਚਿੰਤ ਸਿੰਘ, ਚੌਂਕੀਦਾਰ ਦੇ ਕੋਲ ਆ ਗਿਆ ਜਿਹੜਾ ਫਿਰ ਸੌਂ ਗਿਆ ਸੀ।

ਬਚਿੰਤ ਸਿੰਘ ਨੇ ਉਸ ਨੂੰ ਮੋਢੇ ਤੋਂ ਫੜ ਕੇ ਹਿਲਾਇਆ ਤਾਂ ਉਹ ਹੜਬੜ੍ਹਾ ਕੇ ਉਹਦੀ ਵੱਲ ਦੇਖਣ ਲੱਗਾ। ਫਿਰ ਗੁੱਸੇ ਨਾਲ਼ ਪੁੱਛਿਆ, ‘‘ਕੀ ਗੱਲ ਹੈ?’’

‘‘ਡਾਕਟਰ ਸਾਹਬ ਤਾਂ ਅਜੇ ਆਏ ਨਹੀਂ?’’ ਬਚਿੰਤ ਸਿੰਘ ਨੇ ਕਿਹਾ।

‘‘ਆ ਜਾਣਗੇ।’’ ਚੌਂਕੀਦਾਰ ਨੇ ਖਿੱਝਦਿਆਂ ਕਿਹਾ।

‘‘ਇਕ ਵਾਰ ਉਹਨਾਂ ਨੂੰ ਫਿਰ ਜਾ ਕੇ ਕਹਿ ਆਉ....ਕਾਕਾ ਬਹੁਤ ਤੜਫ਼ ਰਿਹਾ ਹੈ।’’ ਬਚਿੰਤ ਸਿੰਘ ਨੇ ਦੁੱਖ ਭਰੇ ਲਹਿਜੇ ਵਿਚ ਕਿਹਾ।

‘‘ਇਕ ਵਾਰ ਕਹਿ ਆਇਆਂ ਹਾਂ। ਘੜੀ-ਘੜੀ ਨਹੀਂ ਜਾਣਾ। ਉਹ ਮੇਰਾ ਅਫ਼ਸਰ ਹੈ....ਉਹਨੂੰ ਗੁੱਸਾ ਚੜ੍ਹ ਗਿਆ ਤਾਂ ਮੈਨੂੰ ਨੌਕਰੀ ਤੋਂ ਕੱਢ ਦੇਵੇਗਾ।’’ ਚੌਂਕੀਦਾਰ ਨੇ ਕਰਵੱਟ ਲੈਂਦਿਆਂ ਕਿਹਾ।

‘‘ਮੇਰੀ ਖਾਤਰ ਇਕ ਵਾਰ ਫਿਰ ਜਾ ਆਉ।’’ ਬਚਿੰਤ ਸਿੰਘ ਨੇ ਮਿੰਨਤ ਕਰਦਿਆਂ ਕਿਹਾ।

‘‘ਸਰਦਾਰ ਜੀ, ਮੈਂ ਮੁਫਤ ਵਿਚ ਝਿੜਕਾਂ ਕਿਉਂ ਖਾਵਾਂ? ਉਹਦੀ ਜਦ ਮਰਜੀ ਹੋਵੇਗੀ ਆ ਜਾਵੇਗਾ।’’

ਬਚਿੰਤ ਸਿੰਘ ਕੁੱਝ ਪੱਲ ਉਹਦੀ ਵੱਲ ਦੇਖਦਾ ਰਿਹਾ। ਫਿਰ ਜੇਬ ਵਿਚੋਂ ਇਕ ਰੁਪਇਆ ਕੱਢ ਕੇ ਉਹਨੂੰ ਫੜਾਉਂਦਿਆਂ ਬੋਲਿਆ, ‘‘ਮੇਰੀ ਖਾਤਰ.....ਇਕ ਵਾਰ ਫਿਰ ਜਾ ਆਉ।’’

‘‘ਕੀ ਹੈ?’’ ਚੌਂਕੀਦਾਰ ਨੇ ਬਚਿੰਤ ਸਿੰਘ ਵੱਲ ਹੱਥ ਵਧਾਉਂਦਿਆਂ ਪੁੱਛਿਆ।

‘‘ਕੁਛ ਨਹੀਂ। ਚਾਹ-ਪਾਣੀ ਲਈ ਪੈਸੇ ਹਨ।’’ ਬਚਿੰਤ ਸਿੰਘ ਨੇ ਕਿਹਾ।

‘‘ਇਕ ਨਾਲ਼ ਕੀ ਬਣੇਗਾ?.....ਦੋ ਤਾਂ ਦੇ।’’ ਚੌਂਕੀਦਾਰ ਨੇ ਹੌਲੀ ਪਰ ਦ੍ਰਿੜ ਇਰਾਦੇ ਨਾਲ਼ ਕਿਹਾ।

ਬਚਿੰਤ ਸਿੰਘ ਨੂੰ ਗੁੱਸਾ ਤਾਂ ਬਹੁਤ ਆਇਆ, ਪਰ ਉਸ ਨੇ ਚੁੱਪ-ਚਾਪ ਚੌਂਕੀਦਾਰ ਨੂੰ ਇਕ ਰੁਪਇਆ ਹੋਰ ਦੇ ਦਿੱਤਾ। ਚੌਂਕੀਦਾਰ ਆਪਣੀ ਲਾਠੀ ਨਾਲ਼ ਪੱਕੇ ਫ਼ਰਸ਼ ਤੇ ਜ਼ੋਰ-ਜ਼ੋਰ ਨਾਲ਼ ਠੱਕ-ਠੱਕ ਕਰਦਾ ਹੋਇਆ ਡਾਕਟਰ ਦੇ ਕੁਆਟਰ ਵੱਲ ਚਲੇ ਗਿਆ। ਕੋਈ ਦਸ ਮਿੰਟ ਦੇ ਬਾਅਦ ਡਾਕਟਰ ਦੇ ਕਮਰੇ ਦੀ ਬੱਤੀ ਜੱਗ ਗਈ। ਚੌਂਕੀਦਾਰ ਆਪਣੀ ਲਾਠੀ ਨਾਲ਼ ਠੱਕ-ਠੱਕ ਕਰਦਾ ਵਾਪਸ ਆ ਗਿਆ। ਉਸ ਨੇ ਵਰਾਂਡੇ ਵਿਚ ਸੌਂ ਰਹੇ ਸਿਪਾਹੀਆਂ ਵਿਚੋਂ ਬੈਟਰੀ ਦੀ ਰੌਸ਼ਨੀ ਨਾਲ਼ ਸੂਰਤ ਸਿੰਘ ਨੂੰ ਪਹਿਚਾਣਿਆ ਅਤੇ ਉਸ ਨੂੰ ਮੋਢੇ ਤੋਂ ਹਲੂਣਦਾ ਬੋਲਿਆ, ‘‘ਹੌਲਦਾਰ ਸਾਹਬ, ਉਠੋ....ਡਾਕਟਰ ਸਾਹਬ ਆ ਰਹੇ ਹਨ।’’

ਬਚਿੰਤ ਸਿੰਘ ਵੀ ਦੌੜ ਕੇ ਵਰਾਂਡੇ ਵਿਚ ਆ ਗਿਆ। ਅੰਦਰ ਕਰਤਾਰ ਬਹੁਤ ਉੱਚੀ-ਉੱਚੀ ਹੂੰਗ ਰਿਹਾ ਸੀ। ਸੂਰਤ ਸਿੰਘ ਹੜਬੜਾ ਕੇ ਉੱਠਿਆ। ਚੌਂਕੀਦਾਰ ਨੇ ਇਕ ਵਾਰ ਫਿਰ ਡਾਕਟਰ ਦੇ ਆਉਣ ਦੀ ਸੂਚਨਾ ਦਿੱਤੀ ਤਾਂ ਉਸ ਨੇ ਉਠ ਕੇ ਆਪਣੀ ਬੰਦੂਕ ਸੰਭਾਲ ਲਈ। ਉਸ ਨੇ ਦਾੜ੍ਹੀ ’ਤੇ ਹੱਥ ਫੇਰਦਿਆਂ ਕਿਹਾ, ‘‘ਡਾਕਟਰ ਸਾਹਬ ਇਸ ਵੇਲੇ ਕਿਉਂ ਆ ਰਿਹਾ ਹੈ?’’

‘‘ਅੰਦਰ ਜਿਸ ਮਰੀਜ਼ ਦੀ ਹਾਲਤ ਖਰਾਬ ਹੈ, ਉਸ ਨੂੰ ਬੜੇ ਹਸਪਤਾਲ ਭੇਜਣਾ ਹੈ।.... ਸਿਸਟਰ ਨੂੰ ਸੱਦਣ ਦਾ ਤਾਂ ਮੈਨੂੰ ਚੇਤਾ ਹੀ ਭੁੱਲ ਗਿਆ।’’ ਕਹਿ ਕੇ ਚੌਂਕੀਦਾਰ ਫਿਰ ਕੁਆਟਰ ਵੱਲ ਨੂੰ ਦੌੜ ਗਿਆ।

ਨਰਸ ਨਰਿੰਦਰ ਕੌਰ ਨੇ ਆਉਂਦਿਆਂ ਹੀ ਚੌਂਕੀਦਾਰ ਨੂੰ ਡਾਂਟਦਿਆਂ ਕਿਹਾ, ‘‘ਦੇਵਾ ਸਿੰਘ, ਤੈਨੂੰ ਪੰਜਾਹ ਵਾਰ ਦੱਸਿਆ ਹੈ ਕਿ ਰਾਤ ਨੂੰ ਨਾ ਜਗਾਇਆ ਕਰ। ਤੈਨੂੰ ਨੀਂਦ ਦੀਆਂ ਗੋਲ਼ੀਆਂ ਦਿੱਤੀਆਂ ਹੋਈਆਂ ਹਨ। ਜਦ ਕੋਈ ਰੋਗੀ ਜ਼ਿਆਦਾ ਹਾਏ-ਹਾਏ ਕਰੇ, ਉਸ ਨੂੰ ਚੁੱਪ ਕਰਕੇ ਇਕ ਗੋਲ਼ੀ ਦੇ ਦਿਆ ਕਰ।’’

‘‘ਸਿਸਟਰ....ਦੂਜੇ ਮਰੀਜ਼ਾਂ ਨੂੰ ਤਾਂ ਮੈਂ ਇਕ ਛੱਡ ਕੇ ਦੋ-ਦੋ ਗੋਲ਼ੀਆਂ ਦੇ ਦਿੰਦਾ ਹਾਂ, ਪਰ ਜ਼ਖ਼ਮੀਆਂ ਤੇ ਤਾਂ ਪੁਲਸ ਦਾ ਪਹਿਰਾ ਹੈ। ਉਸ ਦੇ ਕੋਲ਼ ਤਾਂ ਡਾਕਟਰ ਸਾਹਬ ਜਾਂ ਆਪ ਹੀ ਜਾ ਸਕਦੇ ਹੋ।’’ ਚੌਂਕੀਦਾਰ ਨੇ ਸਫਾਈ ਪੇਸ਼ ਕਰਦਿਆਂ ਕਿਹਾ।

ਨਰਸ ਨਰਿੰਦਰ ਕੌਰ ਦੀ ਅਵਾਜ਼ ਸੁਣ ਕੇ ਕੰਸਟੇਬਲ ਸੂਰਤ ਸਿੰਘ ਸੁਚੇਤ ਹੋ ਗਿਆ। ਨਰਿੰਦਰ ਕੌਰ ਨੇ ਵਰਾਂਡੇ ਵਿਚ ਕਦਮ ਰੱਖਿਆ ਤਾਂ ਉਹ ਦੋ ਕਦਮ ਅੱਗੇ ਵੱਧਦਾ, ਹੱਸਦਾ ਹੋਇਆ ਬੋਲਿਆ, ‘‘ਸਿਸਟਰ, ਆਪਣੇ ਮਰੀਜ਼ਾਂ ਨੂੰ ਸੌਣ ਵੇਲੇ ਅਜਿਹੀ ਦਵਾਈ ਦਿਆ ਕਰੋ ਕਿ ਉਹ ਸਾਰੀ ਰਾਤ ਵੱਖ ਵੀ ਨਾ ਲੈਣ। ਨਹੀਂ ਤਾਂ ਨਾ ਇਹ ਆਪ ਸੌਂਦੇ ਹਨ ਤੇ ਨਾ ਸਾਨੂੰ ਸੌਣ ਦਿੰਦੇ ਹਨ। ਕਦੀ-ਕਦੀ ਤੁਹਾਡੀ ਨੀਂਦ ਵੀ ਖਰਾਬ ਕਰਨੀ ਪੈਂਦੀ ਹੈ।’’

‘‘ਚੌਂਕੀਦਾਰ ਨੂੰ ਤਾਂ ਗੋਲ਼ੀਆਂ ਦਿੱਤੀਆਂ ਹੋਈਆਂ ਹਨ। ਸਵੇਰੇ ਤੁਹਾਨੂੰ ਵੀ ਦੇ ਦੇਵਾਂਗੀ।’’ ਨਰਿੰਦਰ ਕੌਰ ਨੇ ਹੱਸਦਿਆਂ ਕਿਹਾ। ਫਿਰ ਜ਼ੋਰ-ਜ਼ੋਰ ਨਾਲ਼ ਹੱਥ ਮਲ਼ਦੀ ਡਾਕਟਰ ਦੇ ਕੁਆਟਰ ਵੱਲ ਦੇਖਦੀ ਬੋਲੀ, ‘‘ਡਾਕਟਰ ਸਾਹਬ ਨੂੰ ਦੱਸ ਦਿੱਤਾ ਜਾਂ ਨਹੀਂ, ਦੇਵਾ ਸਿੰਘ?’’

‘‘ਹਾਂ ਸਿਸਟਰ, ਉਹਨਾਂ ਦੀ ਬੱਤੀ ਜਗੀ ਤੇ ਹੀ ਮੈਂ ਉਥੋਂ ਆਇਆ ਸੀ।’’

ਕਮਰੇ ਅੰਦਰ ਕਰਤਾਰ ਦੀ ਹਾਏ-ਹਾਏ ਹੋਰ ਵੀ ਤੇਜ਼ ਅਤੇ ਉੱਚੀ ਹੋ ਗਈ ਸੀ। ਉਸ ਦੀ ਅਵਾਜ਼ ਸੁਣ ਕੇ ਬਚਿੰਤ ਸਿੰਘ ਦਾ ਦਿਲ ਬੈਠ ਰਿਹਾ ਸੀ, ਬੇਚੈਨੀ ਵੱਧ ਰਹੀ ਸੀ। ਉਸ ਨੇ ਬਹੁਤ ਘਬਰਾਈ ਹੋਈ ਅਵਾਜ਼ ਵਿਚ ਨਰਸ ਨੂੰ ਕਿਹਾ, "ਬੀਬੀ, ਮਰੀਜ਼ ਨੂੰ ਦੇਖ ਲਉ। ਬਹੁਤ ਚਿਰ ਦਾ ਹਾਏ-ਹਾਏ ਕਰ ਰਿਹਾ ਹੈ।"

"ਹੁਣੇ ਦੇਖਦੇ ਹਾਂ। ਡਾਕਟਰ ਸਾਹਬ ਆ ਰਹੇ ਹਨ।" ਨਰਸ ਨੇ ਬਚਿੰਤ ਸਿੰਘ ਤੇ ਉੱਡਦੀ ਜਿਹੀ ਨਜ਼ਰ ਮਾਰ ਕੇ ਕਿਹਾ।

ਕਰਤਾਰ ਦੀ ਹਾਏ-ਹਾਏ ਤੇ ਤਰਸੇਮ ਸਿੰਘ ਅਤੇ ਮੰਸਾਰਾਮ ਦੇ ਘੁਰਾੜ੍ਹਿਆਂ ਤੋਂ ਤੰਗ ਆ ਕੇ ਸੂਰਤ ਸਿੰਘ, ਨਰਿੰਦਰ ਕੌਰ ਅਤੇ ਚੌਂਕੀਦਾਰ ਦੇਵਾ ਸਿੰਘ ਵਰਾਂਡੇ ਤੋਂ ਬਾਹਰ ਆ ਗਏ। ਬਚਿੰਤ ਸਿੰਘ ਕੁੱਝ ਸਮਾਂ ਉਹਨਾਂ ਤੋਂ ਦੂਰ ਹੀ ਖੜ੍ਹਾ ਰਿਹਾ। ਫਿਰ ਬਲਵੰਤ ਹੋਰਾਂ ਕੋਲ਼ ਚਲੇ ਗਿਆ।

ਕੋਈ ਤਿੰਨ ਵਜੇ ਡਰਾਈਵਰ ਮਾਨ ਸਿੰਘ ਮੁੜ ਕੇ ਆਇਆ। ਉਹ ਗੱਡੀ ਚੋਂ ਬਾਹਰ ਨਿਕਲਿਆ ਤਾਂ ਚੌਂਕੀਦਾਰ ਨੇ ਹੱਸਦਿਆਂ ਪੁੱਛਿਆ, "ਤੁਸੀਂ ਚਾਹ ਜਾਂ ਕੁੱਝ ਹੋਰ ਪੀਣ ਬੈਠ ਗਏ ਸੀ?"

"ਪੀ ਤਾਂ ਚਾਹ ਹੀ.....ਜਰਾ ਊਂਘ ਆ ਗਈ ਸੀ। ਸੋਚਿਆ, ਥੋੜ੍ਹੀ ਨੀਂਦ ਹੀ ਪੂਰੀ ਕਰ ਲਵਾਂ। ਸਵੇਰ ਦਾ ਡਿਊਟੀ ਤੇ ਹਾਂ।" ਮਾਨ ਸਿੰਘ ਨੇ ਜ਼ੋਰ ਨਾਲ਼ ਉਬਾਸੀ ਲਈ। ਫਿਰ ਉਸ ਨੇ ਮੂੰਹ ਮੋਹਰੇ ਹੱਥ ਘੁਮਾਉਂਦਿਆਂ ਪੁੱਛਿਆ, "ਮਰੀਜ ਕਿੱਥੇ ਹੈ? ਡਾਕਟਰ ਸਾਹਬ ਤੋਂ ਪਰਚਾ ਲੈ ਲਿਆ ਉਸ ਦਾ?"

"ਡਾਕਟਰ ਸਾਹਬ ਆਉਂਦੇ ਹੀ ਹੋਣੇ ਹਨ?" ਇਹ ਕਹਿ ਕੇ ਚੌਂਕੀਦਾਰ, ਡਾਕਟਰ ਦੇ ਕੁਆਟਰ ਵੱਲ ਦੇਖਣ ਲੱਗਾ ਜਿਸ ਦੀਆਂ ਦੋ ਖਿੜਕੀਆਂ ਵਿਚੋਂ ਰੌਸ਼ਨੀ ਛਣ-ਛਣ ਬਾਹਰ ਆ ਰਹੀ ਸੀ।

ਮਾਨ ਸਿੰਘ ਨੇ ਗੱਡੀ ਦਾ ਬੋਨੈਟ ਉੱਪਰ ਚੁੱਕਿਆ ਅਤੇ ਆਪ ਬੈਂਚ 'ਤੇ ਬੈਠ ਗਿਆ। ਕੁੱਝ ਹੀ ਮਿੰਟਾਂ ਬਾਅਦ ਉਸ ਦੇ ਘੁਰਾੜ੍ਹਿਆਂ ਦੀ ਅਵਾਜ਼ ਆਉਣ ਲੱਗੀ।

"ਦੇਵਾ ਸਿੰਘ, ਲਗਦਾ ਹੈ ਕਿ ਡਾਕਟਰ ਸਾਹਬ ਫਿਰ ਸੌਂ ਗਏ ਹਨ। ਜਾ ਕੇ ਪਤਾ ਕਰੋ। ਘਰ ਮੇਰਾ ਨਿਆਣਾ ਇਕੱਲਾ ਸੌਂ ਰਿਹਾ ਹੈ।" ਸਿਸਟਰ ਨਰਿੰਦਰ ਕੌਰ ਨੇ ਕਿਹਾ।

"ਬਾਬੂ ਜੀ ਕਿੱਥੇ ਗਏ?"

"ਇਥੇ ਹੀ ਹਨ। ਉਹਨਾਂ ਦੀ ਤਬੀਅਤ ਠੀਕ ਨਹੀਂ ਹੈ।" ਨਰਿੰਦਰ ਕੌਰ ਨੇ ਬੇਚੈਨੀ ਨਾਲ਼ ਪਾਸਾ ਬਦਲਦਿਆਂ ਕਿਹਾ।

ਕੋਈ ਪੰਦਰਾਂ ਮਿੰਟਾਂ ਬਾਅਦ ਡਾਕਟਰ ਆ ਗਿਆ। ਸੂਰਤ ਸਿੰਘ ਨੇ ਕਾਹਲੀ ਨਾਲ਼ ਉੱਠ ਕੇ ਜਿੰਦਾ ਖੋਲ੍ਹਿਆ। ਡਾਕਟਰ ਉਹਨਾਂ ਸਾਰਿਆਂ ਦੀ ਸੱਤ-ਸ੍ਰੀ-ਅਕਾਲ ਦਾ ਜਵਾਬ ਦਿੰਦਿਆਂ ਕਮਰੇ ਵੱਲ ਚਲੇ ਗਿਆ। ਨਰਸ ਨਰਿੰਦਰ ਕੌਰ ਉਸ ਦੇ ਪਿੱਛੇ-ਪਿੱਛੇ ਸੀ।

ਡਾਕਟਰ ਗਰੋਵਰ ਕਰਤਾਰ ਦੇ ਉੱਪਰ ਝੁੱਕ ਗਿਆ। ਉਸ ਨੇ ਕਰਤਾਰ ਦੀ ਨਬਜ਼ ਦੇਖੀ ਅਤੇ ਉਸ ਦੀ ਹਿਸਟਰੀ-ਸ਼ੀਟ ਉੱਪਰ ਕੁੱਝ ਲਿਖ ਕੇ ਨਰਿੰਦਰ ਕੌਰ ਨੂੰ ਟਰਾਂਸਫਰ ਸਰਟੀਫਿਕੇਟ ਤਿਆਰ ਕਰਨ ਲਈ ਕਿਹਾ। ਨਰਿੰਦਰ ਕੌਰ ਨੇ ਫਾਰਮ ਭਰ ਕੇ ਡਾਕਟਰ ਗਰੋਵਰ ਦੇ ਹੱਥ ਫੜਾ ਦਿੱਤਾ ਅਤੇ ਇਕ ਪਾਸੇ ਖੜ੍ਹੀ ਹੋ ਗਈ। ਡਾਕਟਰ ਨੇ ਫਾਰਮ ਤੇ ਉੱਡਦੀ ਜਿਹੀ ਨਜ਼ਰ ਮਾਰੀ ਅਤੇ ਉਸ ਹੀ ਹਿਸਟਰੀ-ਸ਼ੀਟ ਨਾਲ਼ ਪਿੰਨ ਕਰਕੇ ਚੌਂਕੀਦਾਰ ਨੂੰ ਵਧਾਉਂਦਿਆਂ ਕਿਹਾ, "ਇਹ ਡਰਾਈਵਰ ਨੂੰ ਦੇ ਦਿਉ। ਮਰੀਜ਼ ਨੂੰ ਛੇਤੀ-ਛੇਤੀ ਭੇਜ ਦਿਉ" ਕਹਿ ਕੇ ਡਾਕਟਰ ਗਰੋਵਰ ਬੂਹੇ ਵੱਲ ਨੂੰ ਮੁੜ ਪਿਆ।

"ਡਾਕਟਰ ਸਾਹਬ, ਮਰੀਜ ਨੂੰ ਕੋਈ ਟੀਕਾ ਲਾ ਦਿਉ .....ਇਹਨੂੰ ਬਹੁਤ ਤਕਲੀਫ਼ ਹੁੰਦੀ ਲਗਦੀ ਹੈ।" ਬਚਿੰਤ ਸਿੰਘ ਨੇ ਹੱਥ ਜੋੜਦਿਆਂ ਕਿਹਾ।

"ਟੀਕਾ ਲਾ ਦਿੱਤਾ ਸੀ। ਹੁਣ ਲੋੜ ਨਹੀਂ ਹੈ।" ਕਹਿ ਕੇ ਡਾਕਟਰ ਗਰੋਵਰ ਵਰਾਂਡੇ ਵਿਚ ਆ ਗਿਆ।

ਸੂਰਤ ਸਿੰਘ ਨੇ ਤਰਸੇਮ ਸਿੰਘ ਅਤੇ ਮੰਸਾਰਾਮ ਨੂੰ ਝੰਜੋੜ ਕੇ ਜਗਾ ਦਿੱਤਾ। ਉਹਨਾਂ ਨੇ ਡਾਕਟਰ ਦੀ ਅਵਾਜ਼ ਸੁਣੀ ਤਾਂ ਛੇਤੀ-ਛੇਤੀ ਪਗੜੀਆਂ ਸਿਰ 'ਤੇ ਰੱਖ ਕੇ ਆਪਣੀਆਂ ਰਾਈਫਲਾਂ ਸੰਭਾਲ ਲਈਆਂ। ਨਰਸਿੰਗ ਅਰਦਲੀ ਰੂਪ ਲਾਲ ਅਤੇ ਚੌਂਕੀਦਾਰ ਐਂਬੂਲੇਂਸ ਵਿਚੋਂ ਸਟਰੈਚਰ ਕੱਢ ਲਿਆਏ। ਦੋਨਾਂ ਨੇ ਮਿਲ ਕੇ ਕਰਤਾਰ ਨੂੰ ਸਟਰੈਚਰ ਤੇ ਪਾਇਆ ਅਤੇ ਲਿਆ ਕੇ ਐਂਬੂਲੇਂਸ ਵਿਚ ਰੱਖ ਦਿੱਤਾ। ਨਰਿੰਦਰ ਕੌਰ ਨੇ ਬਿਸਤਰੇ 'ਤੇ ਨਜ਼ਰ ਮਾਰੀ। ਉਸ ਨੇ ਬੈਡ-ਸ਼ੀਟ ਅਤੇ ਮਰੀਜ਼ ਨੂੰ ਹਸਪਤਾਲ ਤੋਂ ਮਿਲੇ ਸਮਾਨ ਨੂੰ ਚੈਕ ਕੀਤਾ ਤੇ ਬਾਹਰ ਆ ਗਈ।

ਤਰਸੇਮ ਸਿੰਘ, ਡਰਾਈਵਰ ਦੇ ਨਾਲ਼ ਮੋਹਰਲੀ ਸੀਟ 'ਤੇ ਬੈਠ ਗਿਆ। ਮੰਸਾਰਾਮ ਅਤੇ ਰੂਪਲਾਲ ਸਟਰੈਚਰ ਦੇ ਸਾਹਮਣੇ ਵਾਲੀ ਸੀਟ 'ਤੇ ਬੈਠ ਗਏ। ਬਚਿੰਤ ਸਿੰਘ ਦੇ ਪਿੱਛੇ-ਪਿੱਛੇ ਬਲਵੰਤ, ਸਰਦਾਰਾ ਸਿੰਘ ਅਤੇ ਰੱਖਾ ਵੀ ਐਂਬੂਲੇਂਸ ਵੱਲ ਵੱਧੇ ਤਾਂ ਰੂਪਲਾਲ ਨੇ ਉਹਨਾਂ ਨੂੰ ਰੋਕਦਿਆਂ ਕਿਹਾ, "ਸਿਰਫ਼ ਇਕ ਜਣਾ ਆਉ। ਪਿੱਛੇ ਤਿੰਨ ਆਦਮੀਆਂ ਤੋਂ ਜ਼ਿਆਦਾ ਬਿਠਾਉਣ ਦਾ ਹੁਕਮ ਨਹੀਂ ਹੈ।"

ਬਚਿੰਤ ਸਿੰਘ ਹਾੜ੍ਹੇ ਕੱਢਦਾ ਬੋਲਿਆ, "ਇਕ ਹੋਰ ਬਿਠਾ ਲਉ, ਮੇਰੇ ਨਾਲ਼ ਦੂਸਰਾ ਆਦਮੀ ਹੋਵੇਗਾ ਤਾਂ ਮੈਨੂੰ ਆਸਰਾ ਰਹੇਗਾ।"

"ਕਹਿ ਜੂੰ ਦਿੱਤਾ ਕਿ ਹੁਕਮ ਨਹੀਂ ਹੈ।" ਰੂਪਲਾਲ ਨੇ ਸਖ਼ਤੀ ਨਾਲ਼ ਕਿਹਾ।

"ਅੱਛਾ ਬਲਵੰਤੇ, ਤੁਸੀਂ ਪਿੰਡ ਨੂੰ ਚਲੇ ਜਾਉ।.....ਸਵੇਰੇ ਪਹਿਲੀ ਲਾਰੀ ਚਾਚਾ ਮੇਲਾ ਸਿੰਘ ਨੂੰ ਬੜੇ ਹਸਪਤਾਲ ਭੇਜ ਦੇਣਾ। ਉਸ ਨੂੰ ਕਹਿਣਾ ਕਿ ਫੇਰੂਮਲ ਨੂੰ ਨਾਲ਼ ਲੈ ਆਵੇ। ਜਸਵੰਤ ਕੌਰ ਨੂੰ ਨਾਲ਼ ਨਾ ਲਿਆਵੇ। ਉਹ ਵਿਚਾਰੀ ਇਸ ਖੱਜਲ-ਖੁਆਰੀ ਵਿਚ ਕੀ ਕਰੂਗੀ" ਬਚਿੰਤ ਸਿੰਘ ਨੇ ਕਿਹਾ।

ਤੜਕੇ ਚਾਰ ਵਜੇ ਐਂਬੂਲੇਂਸ ਹਸਪਤਾਲ ਪਹੁੰਚ ਗਈ। ਕਰਤਾਰ ਨੂੰ ਐਮਰਜੈਂਸੀ ਵਾਰਡ ਵਿਚ ਲੈ ਗਏ। ਤਰਸੇਮ ਸਿੰਘ ਅਤੇ ਮੰਸਾਰਾਮ ਇਕ ਪਾਸੇ ਬੈਠ ਗਏ। ਡਿਊਟੀ ਨਰਸ, ਡਰਿਸਿੰਗ-ਰੂਮ ਵਿਚ ਸੌਂ ਰਹੀ ਸੀ ਅਤੇ ਡਾਕਟਰ ਉਥੇ ਨਹੀਂ ਸੀ। ਰੂਪਲਾਲ ਨੇ ਨਰਸ ਨੂੰ ਜਗਾ ਕੇ ਕਿਹਾ, "ਬਹੁਤ ਸੀਰੀਅਸ ਕੇਸ ਲੈ ਕੇ ਆਏ ਹਾਂ। ਸ਼ਿਸਟਰ ਛੇਤੀ ਉਠੋ।"

“ਇਥੇ ਸਿਰਫ ਸੀਰੀਅਸ ਕੇਸ ਹੀ ਆਉਂਦੇ ਹਨ। ਤੁਸੀਂ ਮਰੀਜ਼ ਨੂੰ ਲੰਮੇ ਪਾ ਦਿਉ। ਮੈਂ ਹੁਣੇ ਆਉਂਦੀ ਹਾਂ।” ਨਰਸ ਨੇ ਕਰਵੱਟ ਲੈਂਦਿਆਂ ਕਿਹਾ।

ਰੂਪਲਾਲ ਨੇ ਕੇਸ-ਹਿਸਟਰੀ ਅਤੇ ਟਰਾਂਸਫਰ-ਸਰਟੀਫਿਕੇਟ ਨਰਸ ਦੇ ਹੱਥ ਵਿਚ ਦੇ ਦਿੱਤੇ ਜਿਹਨਾਂ ਨੂੰ ਉਸ ਨੇ ਸਿਰਹਾਣੇ ਥੱਲੇ ਰੱਖ ਲਿਆ।

ਪੰਦਰਾਂ-ਵੀਹ ਮਿੰਟਾਂ ਦੇ ਬਾਅਦ ਨਰਸ ਉਠ ਕੇ ਐਮਰਜੈਂਸੀ-ਰੂਮ ਵਿਚ ਆ ਗਈ। ਤਰਸੇਮ ਸਿੰਘ ਨੇ ਬੈਂਚ ਤੋਂ ਉਠਦਿਆਂ ਪੁੱਛਿਆ, “ਸ਼ਿਸਟਰ, ਕੀ ਦੂਜੇ ਕਮਰੇ ਵਿਚੋਂ ਕੋਈ ਬੂਹਾ ਬਾਹਰ ਨੂੰ ਜਾਂਦਾ ਹੈ?”

“ਨਹੀਂ।” ਨਰਸ ਨੇ ਉੱਤਰ ਦਿੱਤਾ।

ਮੈਂ ਦੇਖਦਾ ਹਾਂ।” ਤਰਸੇਮ ਸਿੰਘ ਨੇ ਦੂਸਰੇ ਕਮਰੇ ਵੱਲ ਜਾਂਦਿਆਂ ਕਿਹਾ।

“ਕਹਿ ਤਾਂ ਦਿੱਤਾ, ਨਹੀਂ ਖੁੱਲਦਾ।” ਨਰਸ ਨੇ ਤਲਖ਼ ਲਹਿਜੇ ਵਿਚ ਕਿਹਾ।

“ਅਸੀਂ ਤਸੱਲੀ ਤਾਂ ਕਰਨੀ ਹੈ ਨਾ।” ਤਰਸੇਮ ਨੇ ਕਿਹਾ ਅਤੇ ਉਸ ਕਮਰੇ ਵਿਚ ਜਾ ਕੇ ਦੇਖ ਕੇ ਮੁੜਦਿਆਂ ਬੋਲਿਆ, “ਡਿਊਟੀ ਹੀ ਐਸੀ ਹੈ। ਮੁਲਜਿਮ ਦੀ ਜਦ ਤੱਕ ਜਮਾਨਤ ਨਹੀਂ ਹੋ ਜਾਂਦੀ, ਜਾਂ ਇਹਨੂੰ ਵਾਰਸਾਂ ਦੇ ਹਵਾਲੇ ਨਹੀਂ ਕਰ ਦਿੱਤਾ ਜਾਂਦਾ, ਇਹ ਸਾਡੀ ਜ਼ਿਮੇਦਾਰੀ ਹੈ।”

ਨਰਸ ਨੇ ਤਿੱਖੀਆਂ ਨਜ਼ਰਾਂ ਨਾਲ਼ ਉਹਦੀ ਵੱਲ ਦੇਖਿਆ ਅਤੇ ਰਜਿਸਟਰ ਵਿਚ ਦਰਜ ਕਰਕੇ ਬਚਿੰਤ ਸਿੰਘ ਨੂੰ ਪੁੱਛਿਆ, “ਮਰੀਜ਼ ਦੇ ਨਾਲ਼ ਤੁਸੀਂ ਆਏ ਹੋ?”

“ਹਾਂ ਜੀ।” ਬਚਿੰਤ ਸਿੰਘ ਨੇ ਅੱਗੇ ਵੱਧਦਿਆਂ ਕਿਹਾ।

“ਕੀ ਐਕਸੀਡੈਂਟ ਦਾ ਕੇਸ ਹੈ?” ਨਰਸ ਨੇ ਪੁੱਛਿਆ।

“ਨਹੀਂ ਸ਼ਿਸਟਰ, ਫੌਜਦਾਰੀ ਦਾ ਕੇਸ ਹੈ। ਮੁਲਜਮ ਦੀ ਅਜੇ ਜਮਾਨਤ ਨਹੀਂ ਹੋਈ।” ਤਰਸੇਮ ਸਿੰਘ ਨੇ ਬੈਠਿਆਂ ਬੈਠਿਆਂ ਕਿਹਾ।

“ਅੱਛਾ। ਤਾਂ ਫੌਜਦਾਰੀ ਦਾ ਕੇਸ ਹੈ।” ਨਰਸ ਨੇ ਕਿਹਾ ਅਤੇ ਫਿਰ ਬਾਹਰ ਆ ਕੇ ਹਾਕਾਂ ਮਾਰਨ ਲੱਗਾ, “ਚੇਤਰਾਮ.....ਓ ਚੇਤਰਾਮ।”

ਕਈ ਵਾਰ ਹਾਕਾਂ ਮਾਰਨ ’ਤੇ ਵੀ ਕੋਈ ਉੱਤਰ ਨਾ ਮਿਲਿਆ ਤਾਂ ਉਹ ਬੁੜਬੁੜ ਕਰਦੀ ਅੰਦਰ ਮੁੜ ਆਈ। ਉਹ ਕਰਤਾਰ ਦੀ ਨਾੜ ਫ਼ੜ੍ਹ ਕੇ ਘੜੀ ਦੇਖਦੀ ਰਹੀ। ਉਸ ਨੇ ਪਲਸ-ਰੇਟ ਸ਼ੀਟ ਤੇ ਲਿਖਿਆ ਅਤੇ ਬਚਿੰਤ ਸਿੰਘ ਵੱਲ ਦੇਖਿਆ।

ਬਚਿੰਤ ਸਿੰਘ ਨਰਸ ਦੀਆਂ ਅੱਖਾਂ ਦੀ ਤਾਬ ਨਾ ਝੱਲ ਸਕਿਆ। ਉਸ ਦਾ ਚਿਹਰਾ ਪੀਲ਼ਾ ਹੋ ਗਿਆ। ਉਸ ਨੂੰ ਆਪਣੇ ਸਰੀਰ ਵਿਚ ਝੁਣਝੁਣੀ ਜਿਹੀ ਮਹਿਸੂਸ ਹੋਈ। ਨਰਸ ਨੇ ਹਿਸਟਰੀ ਸ਼ੀਟ ਦਾ ਪੈਡ ਕਰਤਾਰ ਦੇ ਮੰਜੇ ਦੀ ਪਿਉਂਦੀ ਲਟਕਾ ਦਿੱਤਾ ਅਤੇ ਦੁਆਰਾ ਬਾਹਰ ਆ ਕੇ ਚੇਤਰਾਮ ਨੂੰ ਹਾਕਾਂ ਮਾਰਨ ਲੱਗੀ। ਇਕ ਵਾਰ ਫਿਰ, ਜਦ ਕਿਸੇ ਨੇ ਕੋਈ ਜਵਾਬ ਨਾ ਦਿੱਤਾ ਤਾਂ ਉਹ ਆ ਕੇ ਕੁਰਸੀ ’ਤੇ ਬੈਠ ਗਈ ਅਤੇ ਮੇਜ਼ ’ਤੇ ਦੋਹਾਂ ਬਾਹਾਂ ਦਾ ਸਿਰਹਾਣਾ ਬਣਾ ਕੇ ਮੱਥਾ ਟਿਕਾ ਦਿੱਤਾ। ਅਜੇ ਉਹ ਊਂਘ ਹੀ ਰਹੀ ਸੀ ਕਿ ਬਾਹਰ ਉਸ ਨੂੰ ਚੇਤਰਾਮ ਦੀ ਅਵਾਜ਼ ਸੁਣਾਈ ਦਿੱਤੀ, ਜਿਹੜਾ ਕਿਸੇ ਨਾਲ਼ ਬਹਿਸ ਕਰ ਰਿਹਾ ਸੀ। ਨਰਸ ਨੇ ਸਿਰ ਉੱਪਰ ਚੁੱਕਿਆ ਅਤੇ ਹੌਲੀ-ਹੌਲੀ ਉੱਠ ਕੇ ਬਾਹਰ ਚਲੇ ਗਈ। ਪਰ ਕਮਰੇ ਦੇ ਅੰਦਰ ਟੈਲੀਫ਼ੂਨ ਦੀ ਘੰਟੀ ਵੱਜਣ ਲੱਗੀ ਤਾਂ ਉਹ ਮੁੜ ਆਈ ਅਤੇ ਫੋਨ ਚੁੱਕ ਕੇ ਹੌਲੀ ਜਿਹੇ ਬੋਲੀ, “ਐਮਰਜੈਂਸੀ।”

“ਤੁਸੀਂ ਕਿੱਥੇ ਮਰ ਜਾਂਦੇ ਹੋ.....ਕੀ ਡਿਊਟੀ ’ਤੇ ਵੀ ਸੁੱਤੇ ਰਹਿੰਦੇ ਹੋ? ਦੋ ਮਿੰਟ ਤੱਕ ਕਿਸੇ ਨੇ ਵੀ ਫੋਨ ਨਹੀਂ ਚੁੱਕਿਆ।” ਬਹੁਤ ਗੁੱਸੇ ਨਾਲ਼ ਕਹਿ ਕੇ ਉਹ ਫਿਰ ਬੋਲਿਆ, “ਮੈਂ ਡਿਪਟੀ ਕਮਿਸ਼ਨਰ ਬੋਲ ਰਿਹਾ ਹਾਂ। ਡਾਕਟਰ ਆਨ-ਡਿਊਟੀ ਕੌਣ ਹੈ?”

“ਗੁੱਡ ਮਾਰਨਿੰਗ ਸਰ, “ਡਾਕਟਰ ਗੋਪਾਲ, ਸਰ।”

“ਕਿੱਥੇ ਹੈ ਡਾਕਟਰ?”

“ਸਰ, ਬਾਥਰੂਮ ਗਏ ਹਨ।” ਨਰਸ ਨੇ ਬਹੁਤ ਨਿਮਰਤਾ ਨਾਲ਼ ਉੱਤਰ ਦਿੱਤਾ।

“ਮੇਰੇ ਛੋਟੇ ਬੱਚੇ ਨੂੰ ਸਾਹ ਦੀ ਤਕਲੀਫ਼ ਹੋ ਰਹੀ ਹੈ। ਖੰਘ ਅਤੇ ਬੁਖ਼ਾਰ ਵੀ ਹੈ। ਉਹਨਾਂ ਨੂੰ ਕਹੋ ਕਿ ਫੌਰਨ ਪਹੁੰਚਣ।”

“ਯੈਸ ਸਰ....ਮੈਂ ਉਹਨਾਂ ਨੂੰ ਹੁਣੇ ਦੱਸਦੀ ਹਾਂ।” ਨਰਸ ਨੇ ਫੋਨ ਰੱਖ ਦਿੱਤਾ। ਉਹ ਕਾਹਲ਼ੀ-ਕਾਹਲ਼ੀ ਬਾਹਰ ਚਲੇ ਗਈ ਅਤੇ ਚੇਤਰਾਮ ਨੂੰ ਝਿੜਕਦੀ ਹੋਈ ਬੋਲੀ, “ਚੇਤਰਾਮ, ਕੀ ਝਗੜਾ ਕਰ ਰਿਹਾ ਹੈਂ?.....ਡਾਕਟਰ ਸਾਹਬ ਨੂੰ ਹੁਣੇ ਸੱਦ ਕੇ ਲਿਆਉ। ਡੀ. ਸੀ. ਸਾਹਬ ਦਾ ਟੈਲੀਫੋਨ ਹੈ।”

ਡੀ. ਸੀ. ਦੇ ਫੋਨ ਬਾਰੇ ਸੁਣ ਕੇ ਚੇਤਰਾਮ ਬੁੜਬੁੜ ਕਰਦਾ ਮੈਡੀਕਲ ਵਾਰਡ ਵੱਲ ਨੂੰ ਦੌੜ ਗਿਆ।

ਕੁੱਝ ਹੀ ਮਿੰਟਾਂ ਬਾਅਦ ਡਾਕਟਰ ਗੋਪਾਲ ਆ ਗਿਆ। ਨਰਸ ਨੇ ਬਹੁਤ ਹੀ ਕਾਹਲ਼ੀ-ਕਾਹਲ਼ੀ ਡੀ.ਸੀ. ਨਾਲ਼ ਹੋਈ ਗੱਲ ਬਾਤ ਡਾਕਟਰ ਸਾਹਬ ਨੂੰ ਦੱਸ ਦਿੱਤੀ। ਡਾਕਟਰ ਨੇ ਸਿਰ ਹਿਲਾਇਆ ਅਤੇ ਨਰਸ ਤੋਂ ਐਮਰਜੈਂਸੀ-ਬੈਗ ਲੈ ਕੇ ਹਸਪਤਾਲ ਦੀ ਗੱਡੀ ਵੱਲ ਨੂੰ ਤੁਰ ਪਿਆ।

“ਡਾਕਟਰ ਸਾਹਬ, ਇਕ ਐਮਰਜੈਂਸੀ ਕੇਸ ਟਾਂਡਾ ਤੋਂ ਟਰਾਂਸਫਰ ਹੋ ਕੇ ਆਇਆ ਹੈ। ਬਹੁਤ ਸੀਰੀਅਸ ਲਗਦਾ ਹੈ।”

“ਤੁਸੀਂ ਉਸ ਨੂੰ ਕੋਰਾਮੀਨ ਦਾ ਇੰਜੈਕਸ਼ਨ ਦੇ ਦਿਉ। ਬਾਕੀ ਬਾਅਦ ਵਿਚ ਦੇਖ ਲਵਾਂਗੇ।”

ਸਵੇਰ ਨੂੰ ਛੇ ਵਜੇ ਡਾਕਟਰ ਗੋਪਾਲ ਵਾਪਸ ਆਇਆ। ਨਰਸ ਨੇ ਦੌੜ ਕੇ ਉਸ ਕੋਲ਼ ਜਾਂਦਿਆਂ ਕਾਹਲ਼ੀ-ਕਾਹਲ਼ੀ ਪੁੱਛਿਆ, “ਡਾਕਟਰ, ਕੀ ਹੋਇਆ ਸੀ ਡੀ. ਸੀ. ਦੇ ਬੱਚੇ ਨੂੰ?”

“ਹੋਣਾ ਕੀ ਸੀ....ਉਹੀ ਖੰਘ-ਜ਼ੁਕਾਮ ਹੈ। ਛਾਤੀ ਰੁਕੀ ਹੋਈ ਹੈ। ਥੋੜ੍ਹਾ ਜਿਹਾ ਟੈਮਪਰੇਚਰ ਵੀ ਹੈ। ਬੜਾ ਅਫ਼ਸਰ ਹੋਣ ਦੇ ਨਾਤੇ ਉਹ ਸਮਝਦਾ ਹੈ ਕਿ ਉਸ ਦੇ ਬੱਚੇ ਨੂੰ ਵਾਧੂ ਦੀ ਛਿੱਕ ਵੀ ਨਹੀਂ ਆਉਣੀ ਚਾਹੀਦੀ।” ਡਾਕਟਰ ਨੇ ਬੂਹੇ ਵੱਲ ਜਾਂਦਿਆਂ ਕਿਹਾ, “ਸਿਸਟਰ, ਚੇਤਰਾਮ ਨੂੰ ਕਹੋ, ਚਾਹ ਬਣਾਵੇ।”

“ਯੈਸ ਡਾਕਟਰ, ਤੁਸੀਂ ਇਸ ਕੇਸ ਨੂੰ ਦੇਖ ਲਉ, ਬਹੁਤ ਸੀਰੀਅਸ ਲਗਦਾ ਹੈ।” ਨਰਸ ਨੇ ਅੱਖ ਘੁਮਾ ਕੇ ਕਰਤਾਰ ਵੱਲ ਇਸ਼ਾਰਾ ਕਰਦਿਆਂ ਹੌਲੀ ਜਿਹੇ ਕਿਹਾ।

“ਸਿਸਟਰ, ਪਲੀਜ਼! ਬਾਅਦ ਵਿਚ ਦੇਖਾਂਗਾ। ਮੈਂ ਬਾਥ ਰੂਮ ਜਾਣਾ ਹੈ। ਅੱਧੇ ਘੰਟੇ ਦਾ ਬਹੁਤ ਪਰੈਸ਼ਰ ਹੈ।” ਡਾਕਟਰ ਗੋਪਾਲ ਨੇ ਮੁਸਕਰਾਂਦਿਆਂ ਕਿਹਾ ਅਤੇ ਬਾਥ ਰੂਮ ਵੱਲ ਨੂੰ ਦੌੜ ਗਿਆ।

ਕੋਈ ਪੰਦਰਾਂ ਮਿੰਟਾਂ ਬਾਅਦ ਉਹ ਵਾਪਸ ਆਇਆ। ਉਸ ਨੇ ਡਰੈਸਿੰਗ ਰੂਮ ਵਿਚ ਜਾ ਕੇ ਹੱਥ-ਮੂੰਹ ਧੋਤਾ ਅਤੇ ਐਮਰਜੈਂਸੀ ਰੂਮ ਵਿਚ ਆ ਗਿਆ। ਮੇਜ਼ 'ਤੇ ਪਏ ਦੋ ਗਲਾਸਾਂ ਵਿਚੋਂ ਭਾਫ਼ ਨਿਕਲਦੀ ਦੇਖ ਕੇ ਉਹ ਖ਼ੁਸ਼ ਹੁੰਦਿਆਂ ਬੋਲਿਆ, “ਚਾਹ ਤਿਆਰ ਹੋ ਗਈ?”

ਡਾਕਟਰ ਗੋਪਾਲ ਦੇ ਕੋਲ਼ ਆ ਕੇ ਤਰਸੇਮ ਸਿੰਘ ਬੋਲਿਆ, “ਡਾਕਟਰ ਸਾਹਬ, ਅਸੀਂ ਵੀ ਵਾਰੀ-ਵਾਰੀ ਜਾ ਕੇ ਚਾਹ ਪੀ ਆਉਂਦੇ ਹਾਂ। ਮੁਜਰਿਮ ਪੁਲਸ ਦੀ ਹਿਰਾਸਤ ਵਿਚ ਹੈ?”

“ਪੀ ਆਉ।” ਡਾਕਟਰ ਗੋਪਾਲ ਨੇ ਸਿਰ ਹਿਲਾਉਂਦਿਆਂ ਕਿਹਾ।

“ਸਰਦਾਰ ਜੀ, ਆਉ ਆਪਾਂ ਵੀ ਚਾਹ ਪੀ ਆਈਏ।” ਤਰਸੇਮ ਸਿੰਘ ਨੇ ਬਚਿੰਤ ਸਿੰਘ ਨੂੰ ਕਿਹਾ। ਫਿਰ ਮੰਸਾਰਾਮ ਨੂੰ ਬੋਲਿਆ, “ਮੰਸੇ ਮੇਰੇ ਆਉਣ ਬਾਅਦ ਤੂੰ ਵੀ ਜਾ ਕੇ ਚਾਹ ਪੀ ਆਵੀਂ। ਮੁਜਰਮ ਦਾ ਧਿਆਨ ਰੱਖੀਂ।”

ਤਰਸੇਮ ਸਿੰਘ ਨੇ ਦੋ ਆਂਡਿਆਂ ਦਾ ਆਮਲੇਟ, ਚਾਰ ਟੋਸਟ ਖਾਧੇ ਅਤੇ ਇਕ ਪਾਅ ਦੁੱਧ ਦੀ ਚਾਹ ਪੀ ਕੇ ਐਮਰਜੈਂਸੀ ਰੂਮ ਵਿਚ ਵਾਪਸ ਆ ਗਿਆ। ਬਚਿੰਤ ਸਿੰਘ ਉਥੇ ਹੀ ਦੁਕਾਨ 'ਤੇ ਬੈਠਾ ਰਿਹਾ। ਡਾਕਟਰ ਗੋਪਾਲ ਕਰਤਾਰ ਨੂੰ ਆਕਸੀਜਨ ਦੀ ਟਿਊਬ ਲਾ ਰਿਹਾ ਸੀ। ਤਰਸੇਮ ਸਿੰਘ ਨੇ ਮੰਸਾਰਾਮ ਨੂੰ ਇਸ਼ਾਰੇ ਨਾਲ਼ ਬਾਹਰ ਸੱਦਿਆ ਅਤੇ ਉਸ ਦੇ ਕੰਨ ਵਿਚ ਬੋਲਿਆ, “ਆਮਲੇਟ ਅਤੇ ਟੋਸਟ ਬਣਵਾ ਲਈਂ ਅਤੇ ਬਚਿੰਤ ਸਿੰਘ ਤੋਂ ਪੈਸੇ ਦੁਆ ਕੇ ਇਧਰ ਭੇਜ ਦੇਵੀਂ। ਡਾਕਟਰ ਤਾਂ ਮਰੀਜ਼ ਦੇ ਨੱਕ ਵਿਚ ਗੈਸ ਦੀ ਨਾਲੀ ਲਾ ਰਿਹਾ ਹੈ।”

ਮੰਸਾਰਾਮ ਦੇ ਜਾਣ ਮਗਰੋਂ ਤਰਸੇਮ ਸਿੰਘ ਰਾਈਫ਼ਲ ਲੈ ਕੇ ਬੂਹੇ ਦੇ ਬਾਹਰ ਅਜਿਹੀ ਜਗ੍ਹਾ ਆ ਖੜ੍ਹਾ ਹੋਇਆ ਜਿਥੋਂ ਕਰਤਾਰ ਤੇ ਉਸ ਦੀ ਨਜ਼ਰ ਰਹੇ। ਥੋੜ੍ਹੀ ਦੇਰ ਬਾਅਦ ਹੀ ਬਚਿੰਤ ਸਿੰਘ ਵੀ ਆ ਗਿਆ। ਉਸ ਨੇ ਕਰਤਾਰ ਦੇ ਨੱਕ ਵਿਚ ਨਾਲੀ ਦੇਖੀ ਤਾਂ ਉਸ ਦਾ ਕਲੇਜਾ ਧੱਕ-ਧੱਕ ਕਰਨ ਲੱਗਾ। ਡਾਕਟਰ ਗੋਪਾਲ ਅਤੇ ਨਰਸ ਮਿਲ ਕੇ ਕਰਤਾਰ ਨੂੰ ਨਾਲੀ ਰਾਹੀਂ ਗੁਲੂਕੋਜ਼ ਦੇਣ ਦੀ ਤਿਆਰੀ ਕਰ ਰਹੇ ਸਨ। ਕਰਤਾਰ ਦੇ ਦੋਨਾਂ ਬੁੱਲਾਂ ਦੇ ਕੋਨੇ ਫੜਫੜਾ ਰਹੇ ਸਨ। ਉਸ ਦੀਆਂ ਅੱਖਾਂ ਪਥਰਾ ਗਈਆਂ ਸਨ। ਇਹ ਦੇਖ ਕੇ ਬਚਿੰਤ ਸਿੰਘ ਦੀਆਂ ਅੱਖਾਂ ਵਿਚ ਹੰਝੂ ਆ ਗਏ। ਉਸ ਨੇ ਡਾਕਟਰ ਗੋਪਾਲ ਦੇ ਕੋਲ਼ ਜਾ ਕੇ ਹੱਥ ਜੋੜ ਦਿੱਤੇ ਅਤੇ ਗਿੜਗੜਾਉਂਦਾ ਹੋਇਆ ਕੰਬਦੀ ਅਵਾਜ਼ ਵਿਚ ਬੋਲਿਆ, “ਡਾਕਦਾਰ ਸਾਬ੍ਹ, ਇਹਨੂੰ ਬਚਾ ਲਉ। ਸਾਡੇ ਦੋ ਭਰਾਵਾਂ ਦੀ ਇਹੀ ਇਕ ਔਲਾਦ ਹੈ।”

“ਸਰਦਾਰ ਜੀ, ਸਾਡਾ ਫਰਜ਼ ਤਾਂ ਦਵਾਈ ਦੇਣਾ ਹੈ। ਅਰਾਮ ਦੇਣਾ ਨਾ ਦੇਣਾ ਤਾਂ ਵਾਹਿਗੁਰੂ ਦੇ ਹੱਥ ਵਿਚ ਹੈ।” ਡਾਕਟਰ ਗੋਪਾਲ ਨੇ ਅਕਾਸ਼ ਵੱਲ ਇਸ਼ਾਰਾ ਕਰਦਿਆਂ ਕਿਹਾ, ਤੁਸੀਂ ਹੌਸਲਾ ਰੱਖੋ। ਅਸੀਂ ਆਪਣਾ ਪੂਰਾ ਜ਼ੋਰ ਲਾ ਰਹੇ ਹਾਂ।”

ਡਾਕਟਰ ਗੋਪਾਲ ਆਪਣੇ ਮੇਜ਼ ਕੋਲ਼ ਆ ਗਿਆ। ਉਹ ਇਕ ਪਰਚਾ ਲਿਖ ਕੇ ਨਰਸ ਵੱਲ ਵਧਾਉਂਦਾ ਬੋਲਿਆ, “ਸਰਜੀਕਲ ਸਪੈਸ਼ਲਿਸਟ ਨੂੰ ਕਾਲ ਕਰ ਦਿਉ।”

“ਡਾਕਟਰ, ਮੈਡੀਕਲ ਸਪੈਸ਼ਲਿਸਟ ਨੂੰ ਵੀ ਕਾਲ ਭੇਜ ਦਿੰਦੇ ਹਾਂ।” ਨਰਸ ਨੇ ਕਿਹਾ।

“ਠੀਕ ਹੈ।” ਕਹਿ ਕੇ ਡਾਕਟਰ ਗੋਪਾਲ ਨੇ ਇਕ ਹੋਰ ਪਰਚਾ ਲਿਖ ਦਿੱਤਾ।

ਨਰਸ ਨੇ ਚੇਤਰਾਮ ਨੂੰ ਸੱਦ ਕੇ ਸਾਰੀ ਗੱਲ ਸਮਝਾ ਦਿੱਤੀ। ਦੋਨੋ ਪਰਚੇ ਉਸ ਨੂੰ ਫ਼ੜਾ ਦਿੱਤੇ ਅਤੇ ਨਾਲ਼ ਹੀ ਫੋਨ ਬੁੱਕ ਵੀ ਦੇ ਦਿੱਤੀ। ਬਚਿੰਤ ਸਿੰਘ ਹੱਥ ਬੰਨ੍ਹੀ ਫਿਰ ਉਹਨਾਂ ਦੇ ਕੋਲ਼ ਆ ਖੜ੍ਹਾ ਹੋਇਆ, “ਡਾਕਦਾਰ ਸਾਹਬ ਜੀ, ਕਰਤਾਰ ਠੀਕ ਹੈ?”

“ਬਾਬਾ, ਨਹੀਂ, ਠੀਕ ਨਹੀਂ ਹੈ। ਅਸੀਂ ਬੜੇ ਡਾਕਟਰਾਂ ਨੂੰ ਸੱਦਿਆ ਹੈ। ਅਸਲੀ ਇਲਾਜ ਉਹਨਾਂ ਦੇ ਆਉਣ 'ਤੇ ਹੀ ਸ਼ੁਰੂ ਹੋਵੇਗਾ।” ਡਾਕਟਰ ਗੋਪਾਲ ਨੇ ਉਸ ਨੂੰ ਸਮਝਾਉਂਦਿਆਂ ਕਿਹਾ, “ਆਪ ਹੌਸਲਾ ਰੱਖੋ, ਅਸੀਂ ਆਪਣਾ ਪੂਰਾ ਜ਼ੋਰ ਲਾ ਰਹੇ ਹਾਂ ।”

ਪੌਣੇ ਘੰਟੇ ਬਾਅਦ ਚੇਤਰਾਮ ਵਾਪਸ ਆ ਗਿਆ ਅਤੇ ਫੋਨ ਬੁੱਕ ਨਰਸ ਨੂੰ ਫੜਾਉਂਦਾ ਬੋਲਿਆ, “ਦੋਨੋ ਡਾਕਟਰ ਡੀ.ਸੀ. ਸਾਹਬ ਦੀ ਕੋਠੀ ਗਏ ਹੋਏ ਹਨ।”

“ਵਟ?” ਡਾਕਟਰ ਗੋਪਾਲ ਨੇ ਹੈਰਾਨੀ ਨਾਲ ਪੁੱਛਿਆ।

“ਡਾਕਟਰ, ਇਹੀ ਮੌਕੇ ਹੁੰਦੇ ਹਨ.....ਬੜੇ ਅਫ਼ਸਰਾਂ ਨਾਲ਼ ਮੇਲ-ਜੋਲ ਵਧਾਉਣ ਦੇ।” ਨਰਸ ਨੇ ਮੁਸਕਰਾਉਂਦਿਆਂ ਕਿਹਾ।

“ਸਿਸਟਰ, ਚੇਤਰਾਮ ਨੂੰ ਡੀ. ਸੀ. ਦੀ ਕੋਠੀ ਭੇਜ ਦਿਉ।” ਡਾਕਟਰ ਗੋਪਾਲ ਨੇ ਕਿਹਾ।

“ਡਾਕਟਰ ਸਾਹਬ, ਤੁਸੀਂ ਆਪ ਫੋਨ ਕਿਉਂ ਨਹੀਂ ਕਰ ਲੈਂਦੇ?” ਚੇਤਰਾਮ ਨੇ ਕਿਹਾ।

“ਕਾਲ ਹਮੇਸ਼ਾਂ ਲਿਖ ਕੇ ਜਾਂਦੀ ਹੈ। ਤੂੰ ਫੋਨ-ਬੁੱਕ ਲੈ ਕੇ ਉਥੇ ਚਲੇ ਜਾ।” ਡਾਕਟਰ ਗੋਪਾਲ ਨੇ ਫੋਨ-ਬੁਕ ਉਸ ਨੂੰ ਫੜਾਉਂਦਿਆਂ ਕਿਹਾ।

ਚੇਤਰਾਮ ਥੋੜ੍ਹਾ ਹਿਚਕਚਾਇਆ, ਪਰ ਡਾਕਟਰ ਗੋਪਾਲ ਨੂੰ ਥੋੜ੍ਹਾ ਖਿੱਝਿਆ ਦੇਖ ਕੇ ਉਸ ਨੇ ਫੋਨ-ਬੁਕ ਚੁੱਕ ਲਈ ਅਤੇ ਬੂਹੇ ਵੱਲ ਜਾਂਦਾ ਬੁੜਬੁੜ ਕਰਨ ਲੱਗਾ, “ਮੇਰਾ ਕੀ ਹੈ?.....ਮੈਨੂੰ ਜੇ ਤੁਸੀਂ ਨਰਕ ਵਿਚ ਵੀ ਭੇਜੋਂਗੇ ਤਾਂ ਮੈਂ ਉਥੇ ਵੀ ਚਲਾ ਜਾਉਂਗਾ। ਇਕ ਛੋਟਾ ਜਿਹਾ ਕਰਮਚਾਰੀ ਤਾਂ ਹਾਂ!”

ਸਾਢੇ ਸੱਤ ਵਜੇ ਮੇਲਾ ਸਿੰਘ ਅਤੇ ਫੇਰੂਮਲ ਹਸਪਤਾਲ ਪਹੁੰਚ ਗਏ। ਹਸਪਤਾਲ ਦੇ ਬਹੁਤ ਹੀ ਖੁੱਲੇ ਵਿਹੜੇ ਵਿਚ ਖੜ੍ਹੇ ਬਚਿੰਤ ਸਿੰਘ ਨੂੰ ਲੱਭਦੇ, ਇਧਰ-ਉਧਰ ਝਾਕਦੇ, ਲੋਕਾਂ ਨੂੰ ਪੁੱਛ ਰਹੇ ਸਨ। ਬਚਿੰਤ ਸਿੰਘ ਨੇ ਉਹਨਾਂ ਨੂੰ ਦੇਖ ਲਿਆ ਅਤੇ ਕਾਹਲ਼ੀ-ਕਾਹਲ਼ੀ ਉਹਨਾਂ ਵੱਲ ਨੂੰ ਤੁਰ ਪਿਆ। ਬਚਿੰਤ ਸਿੰਘ ਨੂੰ ਦੇਖ ਕੇ ਉਹ ਦੋਨੋ ਉਸ ਕੋਲ਼ ਆ ਗਏ। ਮੇਲਾ ਸਿੰਘ ਅਤੇ ਫੇਰੂਮਲ ਨੇ ਇਕੋ ਸਮੇਂ ਪੁੱਛਿਆ, “ਸੁਣਾ, ਕਰਤਾਰ ਦਾ ਕੀ ਹਾਲ ਹੈ?”

“ਮੰਦਾ ਹੀ ਹੈ। ਧੌਂਕਣੀ ਲੱਗੀ ਹੋਈ ਹੈ। ਡਾਕਦਾਰ ਨੇ ਨੱਕ ਵਿਚ ਗੈਸ ਦੀ ਨਾਲੀ ਪਾ ਦਿੱਤੀ ਹੈ ਅਤੇ ਉਸ ਰਾਹੀਂ ਦੁਆਈ ਦੇ ਰਹੇ ਹਨ।” ਬਚਿੰਤ ਸਿੰਘ ਨੇ ਰੋਣ-ਹਾਕੀ ਅਵਾਜ਼ ਵਿਚ ਕਿਹਾ।

ਉਹ ਤਿੰਨੇ ਮੂੰਹ ਲਟਕਾਈ ਖੜ੍ਹੇ ਰਹੇ। ਬਚਿੰਤ ਸਿੰਘ ਅੱਖਾਂ ਪੂੰਝਦਾ ਬੋਲਿਆ, “ਬੜੇ ਡਾਕਟਰਾਂ ਨੂੰ ਬੁਲਾਉਣ ਲਈ ਆਦਮੀ ਭੇਜਿਆ ਹੈ। ਨਾ ਡਾਕਟਰ ਹੀ ਆਏ ਹਨ ਅਤੇ ਨਾ ਹੀ ਉਹ ਆਦਮੀ ਅਜੇ ਮੁੜ ਕੇ ਆਇਆ ਹੈ।”

“ਹੌਸਲਾ ਰੱਖ। ਵਾਹਿਗੁਰੂ ਮਿਹਰ ਕਰੇਗਾ।” ਮੇਲਾ ਸਿੰਘ ਨੇ ਕਿਹਾ।

ਉਹ ਤਿੰਨੇ ਐਮਰਜੈਂਸੀ ਰੂਮ ਵਿਚ ਕਰਤਾਰ ਦੇ ਮੰਜੇ ਕੋਲ਼ ਆ ਖੜ੍ਹੇ ਹੋਏ। ਕਰਤਾਰ ਦਾ ਸਾਹ ਬਹੁਤ ਤੇਜ਼ ਚੱਲ ਰਿਹਾ ਸੀ ਅਤੇ ਨਾਲ਼ ਹੀ ਹਲਕੀ ਜਿਹੀ ਸੀਟੀ ਵੀ ਵੱਜ ਰਹੀ ਸੀ। ਮੇਲਾ ਸਿੰਘ ਅਤੇ ਫੇਰੂਮਲ ਨੇ ਇਕ ਦੂਸਰੇ ਵੱਲ ਦੇਖਿਆ ਅਤੇ ਅੱਖਾਂ ਹੀ ਅੱਖਾਂ ਨਾਲ਼ ਸਮਝਾ ਦਿੱਤਾ ਕਿ ਕਰਤਾਰ ਹੁਣ ਉਪਰਾ ਸਾਹ ਹੀ ਲੈ ਰਿਹਾ ਹੈ।

ਬਚਿੰਤ ਸਿੰਘ ਫੇਰੂਮਲ ਦਾ ਇਸ਼ਾਰਾ ਦੇਖ ਕੇ ਮੇਲਾ ਸਿੰਘ ਨੂੰ ਬੋਲਿਆ, “ਚਾਚਾ, ਤੂੰ ਥੋੜ੍ਹੀ ਦੇਰ ਕਰਤਾਰ ਦੇ ਕੋਲ਼ ਬੈਠ, ਮੈਂ ਦੋ ਮਿੰਟਾਂ ਵਿਚ ਆਇਆ।”

ਬਚਿੰਤ ਸਿੰਘ ਦੇ ਪਿੱਛੇ-ਪਿੱਛੇ ਫੇਰੂਮਲ ਵੀ ਆ ਗਿਆ।

“ਸ਼ਾਹ, ਮੇਰਾ ਕੰਮ ਕੀਤਾ?” ਬਚਿੰਤ ਸਿਘ ਨੇ ਇਕ ਕੋਨੇ ਵਿਚ ਜਾ ਕੇ ਪੁੱਛਿਆ।

“ਕਿਉਂ ਨਹੀਂ! ਜਦ ਜਬਾਨ ਦਿੱਤੀ ਸੀ ਤਾਂ ਕੰਮ ਕਰਨਾ ਕਿਉਂ ਨਹੀਂ ਸੀ? ਸਾਰੀ ਰਾਤ ਨੀਂਦ ਨਹੀਂ ਆਈ। ਧਿਆਨ ਕਾਕੇ ਕਰਤਾਰ ਵਿਚ ਹੀ ਰਿਹਾ। ਵਾਹਿਗੁਰੂ ਮਿਹਰ ਕਰੇ।” ਫੇਰੂਮਲ ਨੇ ਕਿਹਾ ਅਤੇ ਕੁੜਤੀ ਦੀ ਜੇਬ ਵਿਚੋਂ ਇਕ ਪੋਟਲੀ ਕੱਢੀ ਅਤੇ ਫਿਰ ਉਸ ਨੂੰ ਵਾਪਸ ਜੇਬ ਵਿਚ ਰੱਖਦਾ ਹੋਇਆ ਬੋਲਿਆ, “ਮੈਂ ਪਟਵਾਰੀ ਨੂੰ ਸੱਦ ਲਿਆਵਾਂ।”

ਕੁੱਝ ਹੀ ਮਿੰਟਾਂ ਬਾਅਦ ਫੇਰੂਮਲ, ਮੇਲਾ ਸਿੰਘ ਦੇ ਨਾਲ਼ ਵਾਪਸ ਆ ਗਿਆ। ਉਸ ਨੇ ਜੇਬ ਵਿਚੋਂ ਇਕ ਕਾਗਜ਼ ਕੱਢਿਆ ਅਤੇ ਇਕ ਜਗ੍ਹਾ ਅੰਗੂਠਾ ਰੱਖਦਾ ਹੋਇਆ ਬੋਲਿਆ, “ਸਰਦਾਰ ਬਚਿੰਤ ਸਿੰਘ, ਇਥੇ ਮਾੜਾ ਜਿਹਾ ਅੰਗੂਠਾ ਲਾ ਦਿਉ.....ਇਹ ਕਾਗਜ਼ ਯਾਦਦਾਸ਼ਤ ਦੇ ਲਈ ਹੈ।”

ਬਚਿੰਤ ਸਿੰਘ ਨੇ ਅੰਗੂਠਾ ਲਾ ਦਿੱਤਾ। ਫੇਰੂਮਲ ਨੇ ਅੰਗੂਠੇ ਦੇ ਨਿਸ਼ਾਨ ਨੂੰ ਧਿਆਨ ਨਾਲ਼ ਦੇਖਿਆ ਅਤੇ ਫਿਰ ਕਾਗਜ਼ ਮੇਲਾ ਸਿੰਘ ਨੂੰ ਫੜਾਉਂਦਾ ਬੋਲਿਆ, “ਪਟਵਾਰੀ, ਤੂੰ ਵੀ ਮਾੜੇ ਜਿਹੇ ਦਸਤਖਤ ਕਰ ਦੇ.....ਗਵਾਹੀ ਲਈ।”

ਮੇਲਾ ਸਿੰਘ ਦਸਤਖਤ ਕਰਕੇ ਕਾਗਜ਼ ਫੇਰੂਮਲ ਨੂੰ ਫੜਾਉਂਦਿਆਂ ਆਪਣੀਆਂ ਚਿੱਟੀਆਂ ਮੁੱਛਾਂ ਵਿਚ ਮੁਸਕਰਾ ਰਿਹਾ ਸੀ। ਫੇਰੂਮਲ ਨੇ ਮੇਲਾ ਸਿੰਘ ਦੇ ਦਸਤਖਤਾਂ ਨੂੰ ਚੰਗੀ ਤਰ੍ਹਾਂ ਦੇਖ ਕੇ, ਕਾਗਜ਼ ਤਹਿ ਕਰਕੇ ਜੇਬ ਵਿਚ ਪਾ ਲਿਆ। ਫਿਰ ਥੈਲੀ ਬਚਿੰਤ ਸਿੰਘ ਨੂੰ ਦਿੰਦਾ ਹੋਇਆ ਬੋਲਿਆ, “ਪੰਜ ਸੌ ਕੱਲ ਰਾਤ ਲਏ ਸਨ। ਬਾਰਾਂ ਸੌ ਥੈਲੀ ਵਿਚ ਹਨ। ਪਹਿਲੀ ਛਿਮਾਹੀ ਦਾ ਸੂਦ ਤਿੰਨ ਸੌ ਰੁਪਏ ਮੈਂ ਕੱਟ ਲਏ ਹਨ।”

ਬਚਿੰਤ ਸਿੰਘ ਨੇ ਬੰਦ ਥੈਲੀ ਨੂੰ ਟੋਹਿਆ ਅਤੇ ਉਸ ਨੂੰ ਆਪਣੇ ਕੁੜਤੇ ਦੇ ਥੱਲੇ ਕੁੜਤੀ ਦੀ ਜੇਬ ਵਿਚ ਰੱਖ ਲਿਆ। ਫਿਰ ਉਹ ਐਮਰਜੈਂਸੀ ਰੂਮ ਵੱਲ ਨੂੰ ਚੱਲ ਪਏ। ਉਹ ਤਿੰਨੇ ਉਥੇ ਖੜ੍ਹੇ ਸਨ ਕਿ ਚੇਤਰਾਮ ਵਾਪਸ ਆ ਗਿਆ। ਉਹ ਫੋਨ-ਬੁਕ ਮੇਜ਼ ’ਤੇ ਸਿੱਟਦਾ, ਨਰਸ ਨੂੰ ਗੁੱਸੇ ਨਾਲ਼ ਬੋਲਿਆ, “ਕੀ ਮਿਲਿਆ ਮੈਨੂੰ ਉਥੇ ਜਾ ਕੇ? ਡਾਕਟਰ ਸਾਹਬ ਅੰਦਰ ਬੈਠੇ ਸਨ। ਮੈਂ ਦੋ ਘੰਟੇ ਉਥੇ ਖੜਾ ਰਿਹਾ। ਅੱਠ ਵਜੇ ਡਾਕਟਰ ਬਾਹਰ ਨਿਕਲੇ ਤਾਂ ਪਰਚੇ ਉਹਨਾਂ ਨੂੰ ਦਿੱਤੇ। ਹੁਣ ਉਹ ਕੋਠੀ ਹੋ ਕੇ ਆਉਣਗੇ।”

ਨੌਂ ਵਜੇ ਮੈਡੀਕਲ ਸਪੈਸ਼ਲਿਸਟ ਡਾਕਟਰ ਮਦਨ ਆ ਗਿਆ। ਉਸ ਨੇ ਕਰਤਾਰ ਦੀ ਹਿਸਟਰੀ ਸ਼ੀਟ ਪੜ੍ਹੀ ਅਤੇ ਪੈਡ ਵਾਪਸ ਰੱਖਦਿਆਂ ਸਿਰ ਮਾਰ ਦਿੱਤਾ, “ਇਹ ਸਰਜੀਕਲ ਕੇਸ ਹੈ। ਡਾਕਟਰ ਸਰਦਾਨਾ ਆ ਰਿਹਾ ਹੈ।”

ਬਚਿੰਤ ਸਿੰਘ ਦੌੜ ਕੇ ਡਾਕਟਰ ਮਦਨ ਕੋਲ਼ ਆ ਗਿਆ ਅਤੇ ਹੱਥ ਜੋੜ ਕੇ ਉਸ ਦੇ ਨਾਲ਼-ਨਾਲ਼ ਤੁਰਦਾ ਬੋਲਿਆ, “ਡਾਕਦਾਰ ਸਾਹਬ ਜੀ, ਕੈਸਾ ਹਾਲ ਹੈ ਮਰੀਜ਼ ਦਾ?”

“ਠੀਕ ਨਹੀਂ ਹੈ। ਦੂਸਰੇ ਡਾਕਟਰ ਸਾਹਬ ਆ ਰਹੇ ਹਨ। ਇਹ ਕੇਸ ਉਹਨਾਂ ਦਾ ਹੈ।” ਕਹਿ ਕੇ ਡਾਕਟਰ ਮਦਨ ਅੱਗੇ ਤੁਰ ਪਿਆ।

ਬਚਿੰਤ ਸਿੰਘ ਬਹੁਤ ਉਦਾਸ ਅਤੇ ਘਬਰਾਇਆ ਹੋਇਆ ਮੇਲਾ ਸਿੰਘ ਅਤੇ ਫੇਰੂਮਲ ਦੇ ਕੋਲ਼ ਆ ਗਿਆ। ਉਹ ਭਰੜਾਈ ਅਵਾਜ਼ ਵਿਚ ਬੋਲਿਆ,

“ਕਰਤਾਰ, ਆਪਾਂ ਨੂੰ ਦਗਾ ਦੇ ਰਿਹਾ ਹੈ।” ਕਹਿ ਕੇ ਬਚਿੰਤ ਸਿੰਘ ਰੋ ਪਿਆ ਅਤੇ ਹੰਝੂ ਪਰਲ-ਪਰਲ ਅੱਖਾਂ ਚੋਂ ਡਿੱਗਣ ਲੱਗੇ।

ਮੇਲਾ ਸਿੰਘ ਅਤੇ ਫੇਰੂਮਲ ਉਸ ਨੂੰ ਹੌਸਲਾ ਦੇਣ ਲੱਗੇ ਪਰ ਬਚਿੰਤ ਸਿੰਘ ਦੀਆਂ ਅੱਖਾਂ ਚੋਂ ਹੰਝੂ ਵਹਿੰਦੇ ਰਹੇ।

"ਰੋਂਦਾ ਕਿਉਂ ਹੈ? ਬਾਬੇ ਤੋਂ ਮਿਹਰ ਮੰਗ। ਉਸ ਦੇ ਘਰ ਕੋਈ ਕਮੀ ਨਹੀਂ ਹੈ। ਉਸ ਦੀ ਮਿਹਰ ਹੋਵੇ ਤਾਂ ਮੁਰਦੇ ਵੀ ਜਾਗ ਪੈਂਦੇ ਹਨ।" ਮੇਲਾ ਸਿੰਘ ਨੇ ਕਿਹਾ। ਪਰ ਬਚਿੰਤ ਸਿੰਘ ਲਗਾਤਾਰ ਰੋਂਦਾ ਰਿਹਾ।

ਐਮਰਜੈਂਸੀ-ਰੂਮ ਵਿਚ ਸਰਜੀਕਲ ਸਪੈਸ਼ਲਿਸਟ ਡਾਕਟਰ ਸਰਦਾਨਾ ਦਾਖਲ ਹੋਇਆ ਤਾਂ ਬਚਿੰਤ ਸਿੰਘ ਨੇ ਆਪਣੇ ਹੰਝੂ ਪੂੰਝ ਦਿੱਤੇ। ਉਹ ਤਿੰਨੇ ਕਾਹਲ਼ੀ-ਕਾਹਲ਼ੀ ਤੁਰਦੇ ਉਸ ਦੇ ਪਿੱਛੇ ਚਲੇ ਗਏ।

ਕਰਤਾਰ ਦੀ ਧੌਂਕਣੀ ਬਿਲਕੁਲ ਬੰਦ ਹੋ ਗਈ ਸੀ। ਉਸ ਦੀਆਂ ਅੱਖਾਂ ਅੱਧਖੁੱਲੀਆਂ ਸਨ। ਉੱਪਰਲਾ ਬੁੱਲ ਖੱਬੇ ਪਾਸੇ ਨੂੰ ਢਿਲਕਿਆ ਹੋਇਆ ਸੀ। ਡਾਕਟਰ ਸਰਦਾਨਾ ਨੂੰ ਦੇਖ ਕੇ ਨਰਸ ਅਤੇ ਬਾਕੀ ਦੇ ਲੋਕ ਉਠ ਖੜ੍ਹੇ ਹੋਏ। ਡਾਕਟਰ ਸਰਦਾਨਾ ਨੇ ਪਹਿਲਾਂ ਕਰਤਾਰ ਦੀ ਨਬਜ਼ ਦੇਖੀ, ਫਿਰ ਸਟੈਥੋਸਕੋਪ ਨਾਲ਼ ਦਿਲ ਦੀ ਧੜਕਣ ਦੇਖਣ ਲੱਗਾ। ਫਿਰ ਅੱਖ ਖੋਲ੍ਹ ਕੇ ਉਸ ਵਿਚ ਛੋਟੀ ਜਿਹੀ ਬੈਟਰੀ ਮਾਰ ਕੇ ਪੁਤਲੀ ਨੂੰ ਘੂਰਦਾ ਰਿਹਾ। ਫਿਰ ਡੂੰਘਾ ਸਾਹ ਕੱਢਦਿਆਂ ਸਿਰ ਹਿਲਾ ਦਿੱਤਾ।

ਨਰਸ ਨੇ ਅੱਗੇ ਹੋ ਕੇ ਆਕਸੀਜਨ ਦੀ ਨਾਲੀ ਨੱਕ ਵਿਚੋਂ ਖਿੱਚ ਲਈ। ਗੁਲੂਕੋਜ਼ ਦੀ ਨਾਲੀ ਵਿਚੋਂ ਸੂਈ ਕੱਢ ਲਈ ਅਤੇ ਉਸ ਦੀਆਂ ਦੋਨੋ ਬਾਹਾਂ ਧੜ ਦੇ ਬਰਾਬਰ ਰੱਖ ਕੇ ਮੂੰਹ 'ਤੇ ਚਾਦਰ ਖਿੱਚ ਦਿੱਤੀ।

ਇਹ ਦੇਖ ਕੇ ਬਚਿੰਤ ਸਿੰਘ ਭੁੱਬਾਂ ਮਾਰ ਕੇ ਰੋਣ ਲੱਗਾ, "ਓ ਲੋਕੋ, ਮੇਰਾ ਸਭ-ਕੁੱਝ ਲੁੱਟਿਆ ਗਿਆ। ਉਏ ਅਸੀਂ ਜੀਂਦੇ ਮਰ ਗਏ।"

ਬਚਿੰਤ ਸਿੰਘ ਦੀਆਂ ਚੀਕਾਂ ਸੁਣ ਕੇ ਕਈ ਲੋਕ ਇਕੱਠੇ ਹੋ ਗਏ। ਫਿਰ ਬਚਿੰਤ ਸਿੰਘ ਨੂੰ ਇਕਦਮ ਗੁੱਸਾ ਆ ਗਿਆ ਅਤੇ ਉਹ ਚੀਕਾਂ ਮਾਰਦਾ ਨੱਥਾ ਸਿੰਘ ਦੇ ਖਾਨਦਾਨ, ਪੁਲਸ ਅਤੇ ਹਸਪਤਾਲ ਦੇ ਡਾਕਟਰਾਂ ਨੂੰ ਗਾਲ਼ਾਂ ਕੱਢਣ ਲੱਗਾ, "ਉਏ ਲੋਕੋ, ਇਹਨਾਂ ਸਾਰਿਆਂ ਨੇ ਮਿਲ ਕੇ ਮੇਰਾ ਮੁੰਡਾ ਮਾਰ ਦਿੱਤਾ। ਮੈਂ ਸਭ ਦਾ ਖੂਨ ਕਰ ਦੇਵਾਂਗਾ।"

ਡਾਕਟਰ ਸਰਦਾਨਾ ਨੇ ਬਚਿੰਤ ਸਿੰਘ ਨੂੰ ਤਸੱਲੀ ਦਿੱਤੀ। ਨਰਸ ਨੇ ਉਸ ਨੂੰ ਚੁੱਪ ਕਰਾਉਣ ਦੀ ਕੋਸ਼ਿਸ਼ ਕੀਤੀ। ਮੇਲਾ ਸਿੰਘ ਅਤੇ ਫੇਰੂਮਲ, ਉਸ ਨੂੰ ਹੌਸਲਾ ਰੱਖਣ ਲਈ ਕਹਿ ਰਹੇ ਸਨ, ਪਰ ਬਚਿੰਤ ਸਿੰਘ ਵਿਆਕੁਲ ਹੋ ਰਿਹਾ ਸੀ।

"ਸਿਸਟਰ, ਲਾਸ਼ ਮੋਰਚੂਅਰੀ ਵਿਚ ਭੇਜ ਦਿਉ। ਮੈਡੀਕਲ-ਲੀਗਲ ਕੇਸ ਹੈ, ਇਹਦਾ ਪੋਸਟਮਾਰਟਮ ਹੋਵੇਗਾ।" ਡਾਕਟਰ ਸਰਦਾਨਾ ਨੇ ਕਿਹਾ।

"ਯੈਸ ਡਾਕਟਰ।" ਕਹਿ ਕੇ, ਦਰਵਾਜਾ ਰੋਕੀ ਖੜ੍ਹੇ ਲੋਕਾਂ ਨੂੰ ਪਿੱਛੇ ਹੱਟਣ ਦਾ ਹੁਕਮ ਦਿੱਤਾ ਅਤੇ ਤੱਲਖ ਲਹਿਜੇ ਵਿਚ ਉਹਨਾਂ ਨੂੰ ਝਿੜਕਦੀ ਹੋਈ ਬੋਲੀ, "ਇਥੇ ਕੋਈ ਤਮਾਸ਼ਾ ਹੋ ਰਿਹਾ ਹੈ?"

ਲੋਕ ਇਧਰ-ਉਧਰ ਬਿਖਰ ਗਏ ਪਰ ਕੁੱਝ ਪਲਾਂ ਬਾਅਦ ਫਿਰ ਦਰਵਾਜੇ ਸਾਹਮਣੇ ਇਕੱਠੇ ਹੋ ਗਏ। ਨਰਸ ਨੇ ਮੋਰਚੂਅਰੀ ਦੇ ਇੰਚਾਰਜ ਨੂੰ ਬੁਲਾਇਆ ਅਤੇ ਉਸ ਨੂੰ ਕਰਤਾਰ ਦੀ ਲਾਸ਼ ਵੱਲ ਇਸ਼ਾਰਾ ਕਰਦਿਆਂ ਕਿਹਾ, "ਇਸ ਨੂੰ ਛੇਤੀ ਤੋਂ ਛੇਤੀ ਇਥੋਂ ਲੈ ਜਾਉ। ਇਸ ਦੇ ਵਾਰਸ ਦੀ ਹਾਹਾਕਾਰ ਨਾਲ਼ ਵਾਰਡ ਦੇ ਰੋਗੀ ਡਿਸਟਰਬ ਹੋ ਰਹੇ ਹਨ।"

ਦਸ ਮਿੰਟ ਵਿਚ ਕਰਤਾਰ ਦੀ ਲਾਸ਼ ਨੂੰ ਸਟਰੇਚਰ 'ਤੇ ਪਾ ਕੇ ਮੋਰਚੂਅਰੀ ਪਹੁੰਚਾ ਦਿੱਤਾ ਗਿਆ। ਤਰਸੇਮ ਸਿੰਘ ਸਦਰ ਥਾਣੇ ਵਿਚ ਰਿਪੋਰਟ ਦੇਣ ਚਲੇ ਗਿਆ। ਮੰਸਾਰਾਮ ਲਾਸ਼ ਦੇ ਨਾਲ਼ ਆ ਗਿਆ। ਬਚਿੰਤ ਸਿੰਘ ਨੂੰ ਸਹਾਰਾ ਦੇਈ ਮੇਲਾ ਸਿੰਘ ਅਤੇ ਫੇਰੂਮਲ ਵੀ ਉਤੇ ਆ ਗਏ। ਲਾਸ਼ ਨੂੰ ਮੋਰਚੂਅਰੀ ਵਿਚ ਰੱਖ ਕੇ ਬਾਹਰ ਜਿੰਦਾ ਲਾ ਦਿੱਤਾ ਗਿਆ।

ਬਚਿੰਤ ਸਿੰਘ ਅਜੇ ਵੀ ਧਾਹਾਂ ਮਾਰ ਕੇ ਰੋ ਰਿਹਾ ਸੀ। ਜਦ ਉਸ ਨੂੰ ਚੁੱਪ ਕਰਾਉਨ ਦੇ ਸਭ ਯਤਨ ਅਸਫਲ ਹੋ ਗਏ ਤਾਂ ਮੇਲਾ ਸਿੰਘ ਉਸ ਨੂੰ ਸਮਝਾਉਂਦਾ ਹੋਇਆ ਬੋਲਿਆ, "ਮੇਰੀ ਵੀ ਗੱਲ ਸੁਣ ਲੈ, ਰੋਣ-ਧੋਣ ਨੂੰ ਤਾਂ ਸਾਰੀ ਉਮਰ ਪਈ ਹੈ।"

ਬਚਿੰਤ ਸਿੰਘ ਉਸ ਵੱਲ ਦੇਖਣ ਲੱਗਾ ਤਾਂ ਮੇਲਾ ਸਿੰਘ ਨੀਵਾਂ ਹੁੰਦਾ ਬੋਲਿਆ, "ਬਚਿੰਤ ਸਿੰਆਂ, ਤੂੰ ਜੱਟ ਦਾ ਪੁੱਤ ਹੈ। ਘਰ ਵਿਚ ਜਵਾਨ ਦੀ ਮੌਤ ਤੋਂ ਬੜਾ ਹੋਰ ਕੋਈ ਦੁੱਖ ਨਹੀਂ ਹੋ ਸਕਦਾ। ਪਰ ਇਹ ਸੋਚ, ਕਿ ਜੇ ਤੂੰ ਦਿਲ ਛੱਡ ਦਿੱਤਾ ਤਾਂ ਬਦਲਾ ਕੌਣ ਲਵੇਗਾ? ਇਹ ਮੌਕਾ ਹੌਸਲਾ ਰੱਖਣ ਦਾ ਹੈ, ਜਨਾਨੀਆਂ ਵਾਂਗ ਰੋਣ ਦਾ ਨਹੀਂ। ਹੁਣ ਇਥੋਂ ਵੀ ਡਾਕਟਰੀ ਰਿਪੋਰਟ ਲੈਣੀ ਪਵੇਗੀ। ਜੇ ਡਾਕਟਰ ਲਿਖ ਦੇਵੇ ਕਿ ਮੌਤ ਜਖਮਾਂ ਕਰਕੇ ਹੋਈ ਹੈ ਤਾਂ ਨੀਲੋਵਾਲੀਆਂ ਦੇ ਦੋ-ਤਿੰਨ ਆਦਮੀ ਸਿੱਧੇ ਫਾਹੇ ਲੱਗਣਗੇ। ਹੌਸਲਾ ਰੱਖ। ਆਪਾਂ ਰੱਜ ਕੇ ਰੋਟੀ ਉਸ ਦਿਨ ਹੀ ਖਾਵਾਂਗੇ ਜਿਸ ਦਿਨ ਨੀਲੋਵਾਲੀਆਂ ਦੇ ਘਰੋਂ ਘੱਟੋ-ਘੱਟ ਦੋ ਅਰਥੀਆਂ ਇਕੋ ਵਾਰ ਉਠਣਗੀਆਂ।"

ਬਚਿੰਤ ਸਿੰਘ ਰੋਣਾ ਭੁੱਲ ਕੇ ਸੋਚ ਵਿਚ ਪੈ ਗਿਆ। ਫਿਰ ਫੇਰੂਮਲ ਵੱਲ ਦੇਖਦਾ ਬੋਲਿਆ, "ਸ਼ਾਹ, ਤੂੰ ਹੁਣੇ ਪਿੰਡ ਚਲੇ ਜਾ। ਚਾਚੇ ਨੂੰ ਮੇਰੇ ਕੋਲ਼ ਰਹਿਣ ਦੇ। ਜਸਵੰਤ ਕੌਰ ਨੂੰ ਹੌਸਲਾ ਦੇਣਾ। ਉਸ ਨੂੰ ਇਥੇ ਨਾ ਆਉਣ ਦਿਉ। ਜੈਲਦਾਰ ਦਸੌਂਧਾ ਸਿੰਘ ਨੂੰ ਮੇਰੀ ਵਲੋਂ ਕਹਿਣਾ ਕਿ ਹੁਣੇ ਇਥੇ ਆ ਜਾਵੇ। ਬਹੁਤ ਜ਼ਰੂਰੀ ਕੰਮ ਹੈ। ਨਾਲ਼ ਇਕ-ਦੋ ਆਦਮੀ ਹੋਰ ਲਈ ਆਵੇ। ਬਲਵੰਤ ਨੂੰ ਕਹਿ ਦੇਣਾ ਕਿ ਸਿਵਿਆਂ (ਸ਼ਮਸ਼ਾਨ ਭੂਮੀ) ਵਿਚ ਲਕੜੀਆਂ ਪਹੁੰਚਾ ਦੇਵੇ।"

"ਮੈਨੂੰ ਮੰਡੀ ਵਿਚ ਕੰਮ ਸੀ। ਕੁੱਝ ਸੌਦਾ ਲੈਣਾ ਸੀ। ਚਲੋ, ਫਿਰ ਕਿਸੇ ਦਿਨ ਲੈ ਲਵਾਂਗਾ।" ਫੇਰੂਮਲ ਨੇ ਕਿਹਾ ਅਤੇ ਸਾਫਾ ਮੋਢਿਆਂ 'ਤੇ ਰੱਖਦਾ ਹਸਪਤਾਲ ਦੇ ਗੇਟ ਵੱਲ ਨੂੰ ਤੁਰ ਪਿਆ।

ਹੌਲੀ-ਹੌਲੀ ਬਚਿੰਤ ਸਿੰਘ ਦੇ ਹੰਝੂ ਸੁੱਕ ਗਏ। ਉਹ ਥੋੜ੍ਹੇ-ਥੋੜ੍ਹੇ ਸਮੇਂ ਬਾਅਦ ਲੰਮੇ ਸਾਹ ਲੈ ਕੇ ਕਹਿੰਦਾ, "ਹੇ ਵਾਹਿਗੁਰੂ, ਤੇਰਾ ਭਾਣਾ ਤੂੰ ਹੀ ਜਾਣੇ।"

ਮੇਲਾ ਸਿੰਘ ਵੀ ਉਸ ਦੇ ਕੋਲ਼ ਹੀ ਨੀਵੀਂ ਪਾਈ ਉਦਾਸ ਜਿਹਾ ਬੈਠਾ ਸੀ। ਇਹ ਸੋਚ ਕੇ ਉਹ ਚੁਕੰਨਾ ਹੋ ਗਿਆ ਕਿ ਬਚਿੰਤ ਸਿੰਘ ਅਤੇ ਜਗਤ ਸਿੰਘ ਦੋਨੋ ਭਰਾ ਬੇਔਲਾਦ ਹੋ ਗਏ ਹਨ। ਮੇਲਾ ਸਿੰਘ ਆਪਣੀਆਂ ਕੁਤਰੀਆਂ ਮੁੱਛਾਂ 'ਚ ਮਮੂਲੀ ਜਿਹਾ ਮੁਸਕਰਾਇਆ। ਉਸ ਨੇ ਸੰਤੋਖਜਨਕ ਸਾਹ ਛੱਡਿਆ ਅਤੇ ਉਹ ਬਚਿੰਤ ਸਿੰਘ ਅਤੇ ਜਗਤ ਸਿੰਘ ਦੀ ਜਾਇਦਾਦ ਵਿਚ ਆਪਣੇ ਖਾਨਦਾਨ ਦੇ ਹਿੱਸੇ ਦਾ ਹਿਸਾਬ ਲਾਉਣ ਲੱਗਾ।

ਦੋ ਵਜੇ ਤੋਂ ਥੋੜੀ ਦੇਰ ਬਾਅਦ ਜੈਲਦਾਰ ਦਸੌਂਧਾ ਸਿੰਘ, ਸਰਦਾਰਾ ਸਿੰਘ ਅਤੇ ਰੱਖਾ ਉਥੇ ਆ ਗਏ। ਉਹਨਾਂ ਨੂੰ ਦੇਖ ਕੇ ਬਚਿੰਤ ਸਿੰਘ ਦੀਆਂ ਅੱਖਾਂ ਵਿਚ ਇਕ ਵਾਰ ਫਿਰ ਹੰਝੂ ਆ ਗਏ। ਉਹ ਦਸੌਂਧਾ ਸਿੰਘ ਦੇ ਗਲ਼ ਲੱਗ ਕੇ ਰੋਂਦਾ ਰਿਹਾ, "ਜੈਲਦਾਰਾ, ਅਸੀਂ ਜੀਂਦੇ ਹੀ ਮਰ ਗਏ! ਉਏ...ਮੇਰਾ ਜਵਾਨ ਪੁੱਤਰ ਸਾਨੂੰ ਦਗਾ ਦੇ ਗਿਆ।"

ਦਸ-ਪੰਦਰਾਂ ਮਿੰਟਾਂ ਬਾਅਦ ਉਹ ਚੁੱਪ ਹੋ ਗਿਆ ਅਤੇ ਉਸ ਨੇ ਕਰਤਾਰ ਨੂੰ ਬੜੇ ਹਸਪਤਾਲ ਲਿਆਉਣ ਅਤੇ ਉਸ ਦੇ ਮਰਨ ਤੱਕ ਦੀ ਪੂਰੀ ਕਹਾਣੀ ਸੁਣਾਈ। ਗੱਲਾਂ ਕਰਦਿਆਂ ਕਦੀ-ਕਦੀ ਉਸ ਦਾ ਮਨ ਭਰ ਜਾਂਦਾ ਅਤੇ ਉਸ ਦੀਆਂ ਅੱਖਾਂ ਵਿਚ ਹੰਝੂ ਆ ਜਾਂਦੇ।

ਕੁੱਝ ਦੇਰ ਉਹ ਸਭ ਚੁੱਪ ਬੈਠੇ ਰਹੇ। ਕੰਸਟੇਬਲ ਤਰਸੇਮ ਸਿੰਘ ਨੇ ਕੋਤਵਾਲੀ ਤੋਂ ਵਾਪਸ ਆਉਂਦਿਆਂ ਹੀ ਮੰਸਾਰਾਮ ਤੋਂ ਪੁੱਛਿਆ, "ਰੋਟੀ ਦਾ ਕੀ ਕੀਤਾ?"

"ਕਰਨਾ ਕੀ ਸੀ? ਤੇਰੀ ਉਡੀਕ ਕਰ ਰਿਹਾ।" ਮੰਸਾਰਾਮ ਨੇ ਉਠ ਕੇ ਕੱਪੜੇ ਝਾੜਦਿਆਂ ਕਿਹਾ, "ਮੇਰੀ ਤਾਂ ਭੁੱਖ ਨਾਲ਼ ਜਾਨ ਨਿਕਲ ਰਹੀ ਹੈ।"

"ਇਹਨਾਂ ਨੇ ਤਾਂ ਰੋਟੀ ਲਈ ਪੁੱਛਿਆ ਹੀ ਨਹੀਂ ਹੋਣਾ?" ਤਰਸੇਮ ਸਿੰਘ ਨੇ ਕਿਹਾ।"ਹੁਣ ਇਹ ਸਾਨੂੰ ਰੋਟੀ ਲਈ ਕਿਉਂ ਪੁੱਛਣਗੇ? ਜੱਟ ਨੂੰ ਸਾਡੇ ਤੱਕ ਕੰਮ ਨਾ ਹੋਵੇ ਤਾਂ ਇਹ ਅੱਖ ਨਹੀਂ ਮਿਲਾਉਂਦੇ।" ਮੰਸਾਰਾਮ ਨੇ ਕਿਹਾ।

ਤਰਸੇਮ ਸਿੰਘ ਅਤੇ ਮੰਸਾਰਾਮ ਰੋਟੀ ਦੇ ਬਾਰੇ ਸੋਚ ਹੀ ਰਹੇ ਸਨ ਕਿ ਜੈਲਦਾਰ ਦਸੌਂਧਾ ਸਿੰਘ ਉਹਨਾਂ ਦੇ ਕੋਲ਼ ਆ ਗਿਆ। ਤਰਸੇਮ ਸਿੰਘ ਨੇ ਅੱਗੇ ਹੋ ਕੇ ਉਸ ਨਾਲ਼ ਹੱਥ ਮਿਲਾਉਂਦਿਆਂ ਪੁੱਛਿਆ, "ਜੈਲਦਾਰ ਜੀ, ਸੁਖ ਹੈ! ਤੁਸੀਂ ਇਥੇ ਕਿਵੇਂ?"

"ਬਚਿੰਤ ਸਿੰਘ ਦਾ ਸੁਨੇਹਾ ਗਿਆ ਸੀ। .....ਵਿਚਾਰੇ ਨਾਲ਼ ਬਹੁਤ ਮਾੜਾ ਹੋਇਆ।" ਫਿਰ ਉਸ ਨੇ ਪੁੱਛਿਆ, "ਤੁਸੀਂ ਕਿਵੇਂ ਆਏ?"

"ਇਸੇ ਮੁਜਰਮ ਨਾਲ਼ ਆਏ ਸੀ। ਉਹ ਪੁਲਸ ਹਿਰਾਸਤ ਵਿਚ ਸੀ।" ਤਰਸੇਮ ਸਿੰਘ ਨੇ ਦੱਸਿਆ।

"ਅੱਛਾ, ਅੱਛਾ!" ਦਸੌਂਧਾ ਸਿੰਘ ਨੇ ਕਿਹਾ।

"ਰੋਟੀ-ਪਾਣੀ ਖਾ ਲਿਆ ਹੈ?" ਤਰਸੇਮ ਸਿੰਘ ਨੇ ਪੁੱਛਿਆ।

"ਮੈਂ ਤਾਂ ਪਿੰਡੋਂ ਹੀ ਖਾ ਆਇਆ ਹਾਂ।" ਦਸੌਂਧਾ ਸਿੰਘ ਨੇ ਕਿਹਾ। ਫਿਰ ਉਹਨਾਂ ਦਾ ਇਰਾਦਾ ਭਾਂਪਦਿਆਂ, ਹੱਥ ਦੇ ਇਸ਼ਾਰੇ ਨਾਲ਼ ਉਹਨਾਂ ਨੂੰ ਰੁਕਣ ਦਾ ਸੰਕੇਤ ਕਰਦਾ ਬਚਿੰਤ ਸਿੰਘ ਦੇ ਕੋਲ਼ ਚਲੇ ਗਿਆ ਅਤੇ ਦੋਨੋ ਬਾਕੀਆਂ ਨਾਲੋਂ ਥੋੜ੍ਹਾ ਪਰੇ ਹੋ ਕੇ ਜਾ ਬੈਠੇ।

ਬਚਿੰਤ ਸਿੰਘ ਨੇ ਕਹਿਣਾ ਸ਼ੁਰੂ ਕੀਤਾ, ਡਾਕਦਾਰ ਨੂੰ ਮਿਲਣਾ ਹੈ ਕਿਉਂਕਿ ਇਥੇ ਵੀ ਰਿਪੋਰਟ ਲਿਖੀ ਜਾਣੀ ਹੈ।" ਉਸ ਨੇ ਚਾਰੇ ਪਾਸੇ ਦੇਖ ਕੇ ਕੁੜਤੀ ਦੀ ਜੇਬ ਵਿਚੋਂ ਰੁਪਇਆਂ ਦੀ ਥੈਲੀ ਕੱਢੀ ਅਤੇ ਪਰਦੇ ਨਾਲ਼ ਉਸ ਨੂੰ ਫੜਾਉਂਦਾ ਬੋਲਿਆ, "ਇਹਦੇ ਵਿਚ ਬਾਰਾਂ ਸੌ ਰੁਪਏ ਹਨ। ਤੂੰ ਡਾਕਟਰ ਨਾਲ਼ ਮਿਲ-ਮਿਲਾ ਕਰ ਲੈ। ਨੀਲੋਵਾਲੀਆਂ ਦੇ ਇਕ-ਦੋ ਬੰਦੇ ਫਾਹੇ ਜਰੂਰ ਲੱਗਣੇ ਚਾਹੀਦੇ ਹਨ।" ਬਚਿੰਤ ਸਿੰਘ ਨੇ ਦ੍ਰਿੜ ਇਰਾਦੇ ਨਾਲ਼ ਕਿਹਾ।

ਫਿਰ ਉਹ ਉਠ ਕੇ ਦੂਜੇ ਬੰਦਿਆਂ ਕੋਲ਼ ਚਲੇ ਗਏ। ਥੋੜ੍ਹੀ ਦੇਰ ਬੈਠਣ ਪਿੱਛੋਂ ਦਸੌਂਧਾ ਸਿੰਘ ਚਲੇ ਗਿਆ ਅਤੇ ਦੋਹਾਂ ਕੰਸਟੇਬਲਾਂ ਨੂੰ ਆਪਣੇ ਪਿੱਛੇ ਆਉਣ ਦਾ ਇਸ਼ਾਰਾ ਕੀਤਾ।

ਪੌਣੇ ਘੰਟੇ ਬਾਅਦ ਦੋਨੋ ਕੰਸਟੇਬਲ ਡਕਾਰ ਮਾਰਦੇ ਮੁੜ ਆਏ ਅਤੇ ਜਾ ਕੇ ਇਕ ਦ੍ਰੱਖਤ ਦੇ ਥੱਲੇ ਲੰਮੇ ਪੈ ਗਏ। ਤਰਸੇਮ ਸਿੰਘ ਡਕਾਰ ਮਾਰਦਾ ਬੋਲਿਆ, "ਇੰਨਾ ਸਵਾਦ ਮੁਰਗਾ ਸਾਡੇ ਅੱਡੇ 'ਤੇ ਨਹੀਂ ਬਣਦਾ!"

"ਨਹੀਂ, ਇਹ ਗੱਲ ਨਹੀਂ ਹੈ। ਕੀ ਤੂੰ ਕਦੀ ਦਾਰਾਪੁਰ ਵਿਚ ਨੱਥੂ ਦੇ ਢਾਬੇ ਤੇ ਮੁਰਗਾ ਬਣਵਾ ਕੇ ਖਾਧਾ ਹੈ?"

"ਨਹੀਂ.....।"

"ਤਾਂ ਇਕ ਦਿਨ ਉਥੋਂ ਮੁਰਗਾ ਬਣਵਾ ਕੇ ਖਾਹ ਅਤੇ ਫਿਰ ਗੱਲ ਕਰੀਂ। ਆਪਣੀਆਂ ਉਂਗਲੀਆਂ ਨਾ ਖਾ ਗਿਆ ਤਾਂ ਮੇਰੇ ਮੂੰਹ 'ਤੇ ਥੁੱਕ ਦੇਈਂ।" ਮੰਸਾਰਾਮ ਨੇ ਪੂਰੇ ਵਿਸ਼ਵਾਸ ਨਾਲ਼ ਕਿਹਾ।

"ਕੱਲ ਹੀ ਬਣਵਾ ਲੈਂਦੇ ਹਾਂ।" ਕਹਿ ਕੇ ਤਰਸੇਮ ਸਿੰਘ ਵੱਖ ਲੈ ਕੇ ਲੰਮਾ ਪੈ ਗਿਆ।

ਚਾਰ ਵਜੇ ਤੱਕ ਪੋਸਟਮਾਰਟਮ ਹੋ ਗਿਆ। ਇਲਾਕੇ ਦੇ ਮੈਜਿਸਟਰੇਟ ਦੀ ਇਜਾਜ਼ਤ ਬਾਅਦ ਪੁਲਸ ਨੇ ਲਾਸ਼ ਬਚਿੰਤ ਸਿੰਘ ਦੇ ਹਵਾਲੇ ਕਰ ਦਿੱਤੀ। ਜੈਲਦਾਰ ਦਸੌਂਧਾ ਸਿੰਘ ਚਿੱਟਾ ਕੱਪੜਾ, ਪਰਾਲੀ ਅਤੇ ਅੱਡਿਉਂ ਟਰੱਕ ਲੈ ਆਇਆ। ਦੋਨੋ ਕੰਸਟੇਬਲ ਟਰੱਕ ਵਿਚ ਡਰਾਈਵਰ ਦੇ ਨਾਲ਼ ਸੀਟ 'ਤੇ ਜਾ ਬੈਠੇ। ਪਿੰਡੋਂ ਆਏ ਬਾਕੀ ਬੰਦੇ ਕਰਤਾਰ ਦੀ ਲਾਸ਼ ਦੇ ਦੋਨੀਂ ਪਾਸੀਂ ਬੈਠ ਗਏ।

ਸੂਰਜ ਛਿੱਪਣ ਵਿਚ ਅਜੇ ਘੰਟਾ ਰਹਿੰਦਾ ਸੀ, ਜਦ ਟਰੱਕ ਪਿੰਡ ਪਹੁੰਚ ਗਿਆ। ਟਰੱਕ ਦੀ ਅਵਾਜ਼ ਸੁਣਦਿਆਂ ਹੀ ਸਾਰਾ ਪਿੰਡ ਬਚਿੰਤ ਸਿੰਘ ਦੇ ਘਰ ਸਾਹਮਣੇ ਇਕੱਠਾ ਹੋ ਗਿਆ। ਘਰ ਦੇ ਅੰਦਰੋਂ ਜਸਵੰਤ ਕੌਰ ਅਤੇ ਮੁਹੱਲੇ ਦੀਆਂ ਹੋਰ ਔਰਤਾਂ ਦੇ ਵਿਰਲਾਪ ਦੀਆਂ ਅਵਾਜ਼ਾਂ ਆ ਰਹੀਆਂ ਸਨ। ਜਦ ਮੰਜੇ 'ਤੇ ਪਾ ਕੇ ਲਾਸ਼ ਅੰਦਰ ਲਿਆਂਦੀ ਤਾਂ ਕੁਰਲਾਟ ਮੱਚ ਗਿਆ। ਜਸਵੰਤ ਕੌਰ, ਕਰਤਾਰ ਦੇ ਮੂੰਹ ਤੋਂ ਕਪੜਾ ਪਰ੍ਹੇ ਕਰਕੇ ਦੁਹੱਥੜ ਮਾਰਦੀ ਉਸ ਨੂੰ ਪਾਗਲਾਂ ਵਾਂਗ ਚੁੰਮਣ ਲੱਗੀ। ਉਸ ਦੀ ਕਮੀਜ਼ ਦੇ ਬਟਨ ਖੁੱਲੇ ਸਨ ਅਤੇ ਪਿੱਟ-ਪਿੱਟ ਕੇ ਉਸ ਦੀ ਛਾਤੀ ਲਾਲ-ਸੁਰਖ ਹੋਈ ਪਈ ਸੀ। ਪਿੱਟਣ

ਕਰਕੇ ਗੱਲ੍ਹਾਂ ਚੋਂ ਖ਼ੂਨ ਰਿਸਣ ਵਾਲਾ ਹੋਇਆ ਪਿਆ ਸੀ। ਮੰਜੇ ਦੇ ਪਾਵਿਆਂ ਨਾਲ਼ ਵਾਰ-ਵਾਰ ਟੱਕਰਾਂ ਮਾਰਨ ਕਰਕੇ ਉਸ ਦੇ ਮੱਥੇ ਤੇ ਕਈ ਥਾਈਂ ਨੀਲ ਪੈ ਗਏ ਸਨ। ਰੋਂਦੀ-ਰੋਂਦੀ ਉਹ ਕਈ ਵਾਰ ਗਸ਼ ਖਾ ਕੇ ਡਿੱਗ ਪੈਂਦੀ ਅਤੇ ਹੋਸ਼ ਆਉਂਦਿਆਂ ਹੀ ਫਿਰ ਵਿਰਲਾਪ ਕਰਨ ਲੱਗਦੀ।

"ਹਾਏ ਵੇ ਪੁੱਤਰਾ.....ਤੂੰ ਮੈਨੂੰ ਛੱਡ ਕੇ ਕਿੱਥੇ ਚਲਾ ਗਿਆ? ਮੈਂ ਤਾਂ ਤੇਰੇ ਲਈ ਬਹੂ ਲੱਭ ਰਹੀ ਸੀ ਅਤੇ ਤੂੰ ਅਕਾਲ ਚਲਾਣਾ ਕਰ ਲਿਆ..... ਵੇ ਕਰਤਾਰ, ਮੇਰੇ ਨਾਲ਼ ਇਕ ਵਾਰ ਗੱਲ ਕਰ ਲੈ, ਫਿਰ ਭਾਵੇਂ ਸਾਰੀ ਉਮਰ ਲਈ ਮੂੰਹ ਮੋੜ ਲਵੀਂ।" ਜਸਵੰਤ ਕੌਰ, ਕਰਤਾਰ ਨੂੰ ਦੁਲਾਰਦੀ ਹੋਈ ਬੋਲੀ।

ਬਾਕੀ ਔਰਤਾਂ ਰੋਂਦੀਆਂ-ਰੋਂਦੀਆਂ ਥੱਕ ਕੇ ਚੁੱਪ ਹੋ ਜਾਂਦੀਆਂ। ਪਰ ਜਸਵੰਤ ਕੌਰ ਦਾ ਵਿਰਲਾਪ ਸੁਣ-ਸੁਣ ਕੇ ਉਹ ਫਿਰ ਰੋਣ ਲੱਗ ਪੈਂਦੀਆਂ। ਮੇਲਾ ਸਿੰਘ ਦੀ ਪਤਨੀ ਬੇਬੇ, ਜਸਵੰਤ ਕੌਰ ਨੂੰ ਆਪਣੇ ਕਮਜ਼ੋਰ ਅਤੇ ਬੁੱਢੇ ਹੱਥਾਂ ਨਾਲ਼ ਕਰਤਾਰ ਦੀ ਲਾਸ਼ ਤੋਂ ਪਿੱਛੇ ਖਿੱਚਦੀ ਬੋਲੀ, "ਜਸਵੰਤ ਕੌਰੇ, ਬਸ ਕਰ! ਪਤਾ ਨਹੀਂ, ਅਜੇ ਕਿੰਨੇ ਦਿਨ ਰੋਣਾ ਹੈ?"

"ਨੀ, ਕਿਉਂ ਹੱਟ ਜਾਵਾਂ?" ਜਸਵੰਤ ਕੌਰ ਨੇ ਉਸ ਨੂੰ ਪਰ੍ਹੇ ਧੱਕਦਿਆਂ ਕਿਹਾ, "ਮੈਨੂੰ ਆਪਣੇ ਪੁੱਤ ਨਾਲ਼ ਗੱਲ ਤਾਂ ਕਰਨ ਦੇ.....ਵੇ ਪੁੱਤਰਾ, ਮੈਂ ਤੈਨੂੰ ਸੌ ਸੱਧਰਾਂ ਨਾਲ਼ ਪਾਲਿਆ ਸੀ। ਤੂੰ ਮੈਨੂੰ ਛੱਡ ਕੇ ਇਕੱਲਾ ਕਿੱਥੇ ਚੱਲਿਆਂ?.....ਮੈਂ ਵੀ ਤੇਰੇ ਨਾਲ਼ ਹੀ ਜਾਊਂਗੀ....।" ਕਹਿ ਕੇ ਜਸਵੰਤ ਕੌਰ ਨੇ ਜ਼ੋਰ ਨਾਲ਼ ਛਾਤੀ ਦੇ ਦੁਹੱਥੜ ਮਾਰਿਆ ਅਤੇ ਬੇਹੋਸ਼ ਹੋ ਕੇ ਕਰਤਾਰ ਦੀ ਛਾਤੀ 'ਤੇ ਹੀ ਡਿੱਗ ਪਈ।

ਔਰਤਾਂ ਜਸਵੰਤ ਕੌਰ ਨੂੰ ਆਪਣੀਆਂ ਚੁੰਨੀਆਂ ਨਾਲ਼ ਹਵਾ ਝੱਲ ਕੇ ਉਸ ਨੂੰ ਹੋਸ਼ ਵਿਚ ਲਿਆਉਣ ਦੀ ਕੋਸ਼ਿਸ਼ ਕਰਨ ਲੱਗੀਆਂ। ਆਦਮੀ, ਅੰਤਿਮ ਇਸ਼ਨਾਨ ਲਈ ਕਰਤਾਰ ਦੀ ਲਾਸ਼ ਨੂੰ ਚੁੱਕ ਕੇ ਇਕ ਕੋਨੇ ਵਿਚ ਲੈ ਗਏ ਜਿੱਥੇ ਖੇਸ ਤਾਣ ਕੇ ਪਰਦਾ ਕਰ ਦਿੱਤਾ ਗਿਆ ਸੀ।

ਹੋਸ਼ ਆਉਣ 'ਤੇ ਜਸਵੰਤ ਕੌਰ ਉਠ ਕੇ ਬੈਠ ਗਈ ਅਤੇ ਬਹੁਤ ਹੀ ਕਮਜ਼ੋਰ ਅਵਾਜ਼ ਵਿਚ ਹਾਏ-ਹਾਏ ਕਰਨ ਲੱਗੀ। ਉਹਦੇ ਵਾਲ਼ ਖੁੱਲ ਕੇ ਗਲ਼ ਵਿਚ ਪੈ ਗਏ ਸਨ। ਮੰਜਾ ਖਾਲੀ ਦੇਖ ਕੇ ਜਸਵੰਤ ਕੌਰ ਰੋਣ ਲੱਗੀ ਅਤੇ ਪਾਗਲਾਂ ਵਾਂਗ ਚੀਕਾਂ ਮਾਰਦੀ ਚਾਰੇ ਪਾਸੇ ਦੇਖਣ ਲੱਗੀ, "ਹਾਏ ਵੇ, ਮੇਰਾ ਕਰਤਾਰ ਕਿੱਥੇ ਗਿਆ?"

"ਨਹਾਉਣ ਲਈ ਲੈ ਗਏ ਹਨ।" ਬੇਬੇ ਨੇ ਕਿਹਾ।

"ਆਪਣੇ ਪੁੱਤ ਨੂੰ ਮੈਂ ਆਪਣੇ ਹੱਥਾਂ ਨਾਲ਼ ਨਹਾਵਾਂਗੀ, ਦੁੱਧ ਅਤੇ ਦਹੀਂ ਨਾਲ਼।"

ਜਸਵੰਤ ਕੌਰ ਨੇ ਉੱਠਣ ਦੀ ਕੋਸ਼ਿਸ਼ ਕਰਦਿਆਂ ਕਿਹਾ।

ਨਹਾਉਣ ਦੇ ਬਾਅਦ ਕਰਤਾਰ ਦੀ ਲਾਸ਼, ਅਰਥੀ 'ਤੇ ਰੱਖ ਦਿੱਤੀ ਗਈ। ਜਦ ਅਰਥੀ ਚੁੱਕੀ ਤਾਂ ਬਚਿੰਤ ਸਿੰਘ ਦੇ ਘਰ ਅਤੇ ਤਬੇਲੇ ਦੀਆਂ ਛੱਤਾਂ, ਅਤੇ ਘਰ ਦੇ ਆਲੇ ਦੁਆਲੇ ਹਰ ਪਾਸੇ ਲੋਕ ਖੜ੍ਹੇ ਸਨ। ਅਰਥੀ ਦੇਖ ਕੇ ਜਸਵੰਤ ਕੌਰ ਦੁਹੱਥੜ ਮਾਰਦੀ ਬੋਲੀ, "ਮੇਰੇ ਕਰਤਾਰ ਨੂੰ ਮੋਢਿਆਂ 'ਤੇ ਚੁੱਕ ਕੇ ਕਿਉਂ ਲੈ ਜਾ ਰਹੇ ਹਨ? ਉਹ ਤਾਂ ਹਮੇਸ਼ਾਂ ਘੋੜੀ 'ਤੇ ਸਵਾਰ ਹੋ ਕੇ ਜਾਂਦਾ ਸੀ।"

ਅਰਥੀ ਦੇ ਪਿੱਛੇ-ਪਿੱਛੇ ਸਾਰਾ ਪਿੰਡ ਜਾ ਰਿਹਾ ਸੀ। ਨੀਲੋਵਾਲੀਏ ਵੀ ਦੂਰ ਖੜ੍ਹੇ ਚੋਰੀ-ਛੁਪੇ ਦੇਖ ਰਹੇ ਸਨ। ਜਸਵੰਤ ਕੌਰ ਅਰਥੀ ਦੇ ਪਿੱਛੇ ਸਾਰਿਆਂ ਤੋਂ ਮੋਹਰੇ ਲੜਖੜਾਉਂਦੀ ਤੁਰ ਰਹੀ ਸੀ। ਰੋ-ਰੋ ਕੇ ਉਸ ਦਾ ਗਲ਼ਾ ਬੈਠ ਗਿਆ ਸੀ। ਅੱਖਾਂ ਵਿਚ ਹੰਝੂ ਖੁਸ਼ਕ ਹੋ ਗਏ ਸਨ।

ਸੂਰਜ ਦੀ ਕੇਵਲ ਉੱਡਦੀ-ਉੱਡਦੀ ਧੁੱਪ ਹੀ ਬਾਕੀ ਸੀ, ਜਦ ਕਰਤਾਰ ਦੀ ਲਾਸ਼ ਚਿਤਾ 'ਤੇ ਰੱਖੀ ਗਈ। ਬਚਿੰਤ ਸਿੰਘ ਨੇ ਕਰਤਾਰ ਦੇ ਸਿਰ 'ਤੇ ਹੱਥ ਫੇਰਦਿਆਂ ਰੋ ਕੇ ਕਿਹਾ, "ਚੰਗਾ ਪੁੱਤ, ਤੇਰੀ ਮਰਜੀ! ਤੇਰਾ-ਸਾਡਾ ਸਾਥ ਇਥੇ ਤੱਕ ਹੀ ਸੀ।"

ਜਸਵੰਤ ਕੌਰ ਕਰਤਾਰ ਦਾ ਮੂੰਹ ਆਖਰੀ-ਵਾਰ ਦੇਖਣ ਆਈ। ਉਹ ਕਦੀ ਉਹਦੀਆਂ ਗੱਲ਼ਾਂ ਨੂੰ ਸਹਿਲਾਉਂਦੀ, ਕਦੀ ਹਲਕਾ ਜਿਹਾ ਮੋਢਿਆਂ ਨੂੰ ਝੰਜੋੜਦੀ ਹੋਈ ਕਹਿੰਦੀ, "ਉਠ ਪੁੱਤਰਾ....ਬਹੁਤ ਸੌਂ ਲਿਆ।"

ਬਚਿੰਤ ਸਿੰਘ ਨੇ ਬਹੁਤ ਮੁਸ਼ਕਲ ਨਾਲ਼ ਜਸਵੰਤ ਕੌਰ ਨੂੰ ਉਥੋਂ ਉਠਾਇਆ। ਉਹ ਚਿਤਾ ਦੇ ਚਾਰੇ ਪਾਸੇ ਆਪਣੇ ਹੱਥਾਂ ਨਾਲ਼ ਅੱਗ ਲਾਉਂਦਾ ਬੁੜਬੁੜਾਇਆ, "ਇਹਨਾਂ ਹੱਥਾਂ ਨਾਲ਼ ਤੈਨੂੰ ਖੁਆਇਆ-ਖਿਡਾਇਆ ਸੀ.....ਇਹਨਾਂ ਹੱਥਾਂ ਨਾਲ਼ ਹੀ ਤੈਨੂੰ ਅੱਗ ਲਾ ਰਿਹਾ ਹਾਂ। ਅੱਛਾ....ਵਾਹਿਗੁਰੂ ਤੇਰੀ ਇੱਛਾ!"

ਜਦ ਅੱਗ ਭੜਕ ਉੱਠੀ ਅਤੇ ਚਾਰੇ ਪਾਸੇ ਫੈਲ ਗਈ ਤਾਂ ਲੋਕ ਵਾਪਸ ਆ ਗਏ। ਬਹੁਤੇ ਲੋਕ ਬਚਿੰਤ ਸਿੰਘ ਦੇ ਘਰ ਫੇਰਾ ਮਾਰ ਕੇ ਆਪਣੇ ਘਰਾਂ ਨੂੰ ਮੁੜ ਗਏ। ਮਿਲਖਾ ਸਿੰਘ ਅਤੇ ਮੁਨਸ਼ੀ ਬਾਬੂਰਾਮ ਇਕੱਠੇ ਹੀ ਆ ਰਹੇ ਸਨ। ਬਾਬੂਰਾਮ ਨੇ 'ਭਗਵਾਨ' ਨੂੰ ਯਾਦ ਕਰਦਿਆਂ ਕਿਹਾ, "ਚੌਧਰੀ, ਦੇਖੀ ਕਰਤਾਰ ਦੀ ਲਾਸ਼? ਕੁੰਦਨ ਵਰਗੀ ਦੇਹ ਕਿਵੇਂ ਜਲ਼ ਗਈ ਸੀ। ਵਿਚਾਰਾ ਵੀਹਵੇਂ ਸਾਲ ਵਿਚ ਹੀ ਸੀ ਕਿ ਮੌਤ ਨੇ ਆ ਘੇਰਿਆ।"

"ਮੁਨਸ਼ੀ, ਅਜੇ ਕੁੱਝ ਨਹੀਂ ਕਿਹਾ ਜਾ ਸਕਦਾ। ਜੱਟ ਨੂੰ ਮਰਿਆ ਉਦੋਂ ਜਾਣੀਏ, ਜਦ ਚਾਲ੍ਹੀ ਦਿਨ ਪੂਰੇ ਹੋ ਜਾਣ।" ਮਿਲਖਾ ਸਿੰਘ ਨੇ ਕਿਹਾ। ਫਿਰ ਬਾਬੂਰਾਮ ਵੱਲ ਦੇਖਦਾ ਬੋਲਿਆ, "ਹੁਣ ਕੇਸ ਵਿਚ ਜਾਨ ਆਈ ਹੈ। 302 ਦਫਾ ਲੱਗ ਗਈ ਤਾਂ ਸੁਆਦ ਆਵੇਗਾ।"

ਬਹੁਤ ਰਾਤ ਗਏ ਤੱਕ, ਸ਼ਮਸ਼ਾਨ-ਭੂਮੀ ਵਿਚ ਕਰਤਾਰ ਦੀ ਚਿਤਾ ਦੇ ਅੰਗਾਰੇ ਦਹਿਕਦੇ ਰਹੇ। ਬਚਿੰਤ ਸਿੰਘ ਦੇ ਹਨੇਰੇ ਘਰ ਵਿਚੋਂ ਚੀਕਾਂ ਸੁਣਦੀਆਂ ਰਹੀਆਂ। ਨੀਲੋਵਾਲੀਆਂ ਦੇ ਰੋਸ਼ਨ ਘਰ ਵਿਚ ਠਹਾਕੇ ਅਤੇ ਬਚਿੰਤ ਸਿੰਘ ਦੇ ਸ਼ਰੀਕ ਮੇਲਾ ਸਿੰਘ ਅਤੇ ਸਰਦਾਰਾ ਸਿੰਘ ਵਗੈਰਾ ਦੇ ਘਰਾਂ ਦੇ ਬੰਦ ਬੂਹਿਆਂ ਪਿੱਛੇ ਮੂੰਹ ਮੋਹਰੇ ਹੱਥ ਰੱਖ ਕੇ ਹੱਸਣ ਦੀਆਂ ਅਵਾਜ਼ਾਂ ਆਉਂਦੀਆਂ ਰਹੀਆਂ।

# ਸਤਾਰਾਂ

ਬਚਿੰਤ ਸਿੰਘ ਅਤੇ ਜਸਵੰਤ ਕੌਰ ਨੂੰ ਥਾਣੇ ਦੇ ਬਾਹਰ ਪਿੱਪਲ ਦੇ ਥੱਲੇ ਥੜੇ 'ਤੇ ਬੈਠਿਆਂ ਨੂੰ ਦੋ ਘੰਟੇ ਤੋਂ ਜ਼ਿਆਦਾ ਸਮਾਂ ਹੋ ਗਿਆ ਸੀ, ਪਰ ਉਹਨਾਂ ਨੂੰ ਅਜੇ ਤੱਕ ਹਸਪਤਾਲ ਵਿਚ ਜਗਤ ਸਿੰਘ ਨਾਲ਼ ਮੁਲਾਕਾਤ ਕਰਨ ਦੀ ਇਜਾਜ਼ਤ ਨਹੀਂ ਮਿਲੀ ਸੀ। ਜੈਲਦਾਰ ਦਸੌਂਧਾ ਸਿੰਘ ਚੌਥੀ ਵਾਰ ਥਾਣੇ ਦੇ ਅੰਦਰ ਚੱਕਰ ਲਾ ਕੇ ਵਾਪਸ ਆਇਆ ਤਾਂ ਬਚਿੰਤ ਸਿੰਘ ਝੱਟ ਉਠ ਕੇ ਖੜ੍ਹਾ ਹੋ ਗਿਆ ਅਤੇ ਉਹਦੀ ਵੱਲ ਆਸ਼ਾ-ਭਰੀਆਂ ਨਜ਼ਰਾਂ ਨਾਲ਼ ਦੇਖਣ ਲੱਗਾ। ਫਿਰ ਉਸ ਨੇ ਉਤਸੁਕਤਾ ਨਾਲ਼ ਪੁੱਛਿਆ, "ਮਿਲ ਗਈ ਇਜਾਜ਼ਤ?"

"ਮਿਲ ਗਈ ਹੈ।" ਜੈਲਦਾਰ ਦਸੌਂਧਾ ਸਿੰਘ ਨੇ ਗਾਲ਼ ਦਿੰਦਿਆਂ ਕਿਹਾ, "ਇਸ ਤਰ੍ਹਾਂ ਤਾਂ ਵਿਆਹ-ਸ਼ਾਦੀ ਵਿਚ ਲਾਗੀ ਵੀ ਲਾਗ ਨਹੀਂ ਮੰਗਦੇ, ਜਿਵੇਂ ਇਹ ਪੈਸੇ ਮੰਗਦੇ ਹਨ। ਹੌਲਦਾਰ ਨੂੰ ਪੰਜਾਹ ਰੁਪਏ ਦਿੱਤੇ ਤਾਂ ਕਿਤੇ ਮੰਨਿਆ ਅਤੇ ਉਹ ਵੀ.....ਸੌ ਅਹਿਸਾਨ ਜਿਤਾਉਂਦਾ, ਜਿਵੇਂ ਫ਼ਾਂਸੀ ਦੀ ਸਜਾ ਮਾਫ ਕਰਾ ਦਿੱਤੀ ਹੋਵੇ।"

"ਚੱਲੀਏ ਫਿਰ।" ਬਚਿੰਤ ਸਿੰਘ ਨੇ ਆਪਣੀ ਕਿਰਪਾਨ ਉਠਾਉਂਦਿਆਂ ਕਿਹਾ।

"ਨਹੀਂ ਅਜੇ ਬੈਠੋ.....ਉਹ ਆਪਣੇ ਨਾਲ਼ ਚੱਲੂਗਾ। ਅਜੇ ਹਸਪਤਾਲ ਦੇ ਡਾਕਟਰ ਤੋਂ ਵੀ ਇਜਾਜ਼ਤ ਲੈਣੀ ਹੈ।" ਦਸੌਂਧਾ ਸਿੰਘ ਨੇ ਅੱਖਾਂ ਮਲ਼ ਕੇ ਦਾੜ੍ਹੀ ਤੇ ਹੱਥ ਫੇਰਦਿਆਂ ਕਿਹਾ।

ਜਸਵੰਤ ਕੌਰ ਉਹਨਾਂ ਕੋਲੋਂ ਜਰਾ ਹੱਟ ਕੇ, ਛੋਟਾ ਜਿਹਾ ਘੁੰਡ ਕੱਢੀ ਬੈਠੀ ਸੀ। ਉਹ ਥੋੜ੍ਹੀ-ਥੋੜ੍ਹੀ ਦੇਰ ਬਾਅਦ ਆਹ ਭਰਦੀ ਅਤੇ ਵਾਹਿਗੁਰੂ ਨੂੰ ਯਾਦ ਕਰਨ ਲਗਦੀ। ਜੈਲਦਾਰ ਦਸੌਂਧਾ ਸਿੰਘ ਨੇ ਸੂਰਜ ਵੱਲ ਦੇਖਿਆ। ਫਿਰ ਕੁੜਤੇ ਦੀ ਜੇਬ ਵਿਚੋਂ ਘੜੀ ਕੱਢ ਕੇ ਟਾਈਮ ਦੇਖਦਾ ਬੋਲਿਆ, "ਇਥੇ ਹੀ ਇੰਨਾ ਚਿਰ ਲੱਗ ਗਿਆ ਹੈ। ਸ਼ਹਿਰ ਕਦੋਂ ਪਹੁੰਚਾਂਗੇ? ਜਿਸ ਆਦਮੀ ਰਾਹੀਂ ਡਾਕਦਾਰ ਨੂੰ ਮਿਲਣਾ ਹੈ, ਉਹ ਚਲਾ ਗਿਆ ਤਾਂ ਬੇਫਜ਼ੂਲ ਹੀ ਖੱਜਲ-ਖੁਆਰੀ ਹੋਣੀ ਹੈ।"

"ਇਕ ਵਾਰ ਫਿਰ ਅੰਦਰ ਗੇੜਾ ਮਾਰ ਆ।" ਬਚਿੰਤ ਸਿੰਘ ਨੇ ਡਰਦਿਆਂ-ਡਰਦਿਆਂ ਸੁਝਾਅ ਦਿੱਤਾ।

"ਬਚਿੰਤ ਸਿੰਆਂ, ਮੈਂ ਤਾ ਚੱਕਰ ਲਾ ਆਵਾਂਗਾ, ਪਰ ਜੇ ਉਹ ਖੁੰਦਕ ਖਾ ਗਿਆ ਤਾਂ ਸਾਰਾ ਮਾਮਲਾ ਉਲਟਾ ਪੈ ਜਾਵੇਗਾ।" ਜੈਲਦਾਰ ਦਸੌਂਧਾ ਸਿੰਘ ਨੇ ਖਿੱਝਦਿਆਂ ਕਿਹਾ।

ਇਹ ਸੁਣ ਕੇ ਬਚਿੰਤ ਸਿੰਘ ਖਮੋਸ਼ ਹੋ ਗਿਆ। ਜਸਵੰਤ ਕੌਰ ਨੇ ਬਹੁਤ ਜ਼ੋਰ ਨਾਲ਼ ਹਉਕਾ ਲਿਆ। ਜੈਲਦਾਰ ਦਸੌਂਧਾ ਸਿੰਘ ਪਿੱਪਲ ਨਾਲ਼ ਪਿੱਠ ਲਾਈ ਅਧਲੇਟਿਆ ਜਿਹਾ ਹੋ ਗਿਆ ਅਤੇ ਅੱਖਾਂ ਮੀਟ ਲਈਆਂ।

ਥੋੜੇ ਚਿਰ ਬਾਅਦ ਹੌਲਦਾਰ ਬਾਹਰ ਨਿਕਲਿਆ। ਉਸ ਨਾਲ ਤਿੰਨ ਆਦਮੀ ਹੋਰ ਸਨ ਜਿਹਨਾਂ ਵਿਚੋਂ ਦੋ'ਹ ਕੋਲ਼ ਬੰਦੂਕਾਂ ਸਨ ਅਤੇ ਤੀਸਰੇ ਕੋਲ਼ ਪਿਸਤੌਲ ਸੀ। ਉਹ ਪਿੱਪਲ ਤੋਂ ਪਰੇ ਹੀ ਖੜ੍ਹ ਗਏ ਅਤੇ ਗੱਲਾਂ ਕਰਨ ਲੱਗੇ। ਕੁੱਝ ਮਿੰਟਾਂ ਪਿਛੋਂ ਹੌਲਦਾਰ ਨੇ ਉਹਨਾਂ ਤਿੰਨਾਂ ਨਾਲ਼ ਵਾਰੀ-ਵਾਰੀ ਹੱਥ ਮਿਲਾਇਆ। ਉਹ ਅਜੇ ਮੁੜਿਆ ਵੀ ਨਹੀਂ ਸੀ ਕਿ ਉਹਨਾਂ ਵਿਚੋਂ ਇਕ ਨੇ ਉਸ ਨੂੰ ਰੋਕ ਲਿਆ ਅਤੇ ਉਸ ਦੇ ਮੋਢੇ 'ਤੇ ਹੱਥ ਰੱਖੀ, ਬਾਕੀ ਦੋ ਆਦਮੀਆਂ ਤੋਂ ਦੂਰ ਲੈ ਗਿਆ। ਉਹ ਆਪਸ ਵਿਚ ਕੁੱਝ ਦੇਰ ਗੱਲਾਂ ਕਰਦੇ ਰਹੇ। ਫਿਰ ਪਰੇ ਖੜ੍ਹੇ ਦੋਹਾਂ ਆਦਮੀਆਂ ਦੇ ਕੋਲ਼ ਆ ਗਏ। ਹੌਲਦਾਰ ਨੇ ਉਹਨਾਂ ਤਿੰਨਾਂ ਨਾਲ਼ ਦੁਆਰਾ ਹੱਥ ਮਿਲਾਇਆ, ਪਰ ਕੋਈ ਹੋਰ ਗੱਲ ਯਾਦ ਆ ਜਾਣ ਕਰਕੇ ਫਿਰ ਰੁਕ ਗਿਆ। ਉਹ ਚਾਰੇ ਜਣੇ ਕਾਫੀ ਦੇਰ ਘੁਸਰ-ਮੁਸਰ ਕਰਦੇ ਰਹੇ। ਕਦੀ ਕਦੀ ਉਹ ਜ਼ੋਰ-ਜ਼ੋਰ ਨਾਲ਼ ਹੱਸਣ ਲੱਗਦੇ।

ਬਚਿੰਤ ਸਿੰਘ ਬੇਚੈਨੀ ਨਾਲ਼ ਉਨ੍ਹਾਂ ਵੱਲ ਦੇਖ ਰਿਹਾ ਸੀ। ਉਹ ਜੈਲਦਾਰ ਦਸੌਂਧਾ ਸਿੰਘ ਵੱਲ ਨੂੰ ਮੂਧਾ ਹੁੰਦਾ ਹੌਲੀ ਜਿਹੇ ਬੋਲਿਆ, "ਜੈਲਦਾਰਾ, ਇਹ ਕੀ ਕਰ ਰਹੇ ਹਨ। ਮਰਾਸੀਆਂ ਵਾਂਗ ਇਹਨਾਂ ਦੀਆਂ ਗੱਲਾਂ ਹੀ ਮੁੱਕਣ ਵਿਚ ਨਹੀਂ ਆਉਂਦੀਆਂ।"

ਜੈਲਦਾਰ ਦਸੌਂਧਾ ਸਿੰਘ ਨੇ ਚੁੱਪ ਰਹਿਣ ਦਾ ਇਸ਼ਾਰਾ ਕੀਤਾ। ਹੌਲਦਾਰ ਤੀਸਰੀ ਵਾਰ ਹੱਥ ਮਿਲਾ ਕੇ ਜਦ ਮੁੜਿਆ ਤਾਂ ਜੈਲਦਾਰ ਦਸੌਂਧਾ ਸਿੰਘ ਅਤੇ ਬਚਿੰਤ ਸਿੰਘ ਉਠ ਕੇ ਖੜ੍ਹ ਗਏ। ਜਸਵੰਤ ਕੌਰ ਨੇ ਆਪਣਾ ਘੁੰਡ ਹੋਰ ਥੱਲੇ ਨੂੰ ਖਿੱਚ ਲਿਆ ਅਤੇ ਕੱਪੜੇ ਠੀਕ ਕਰਕੇ, ਹੱਥ ਵਿਚ ਦੁੱਧ ਦਾ ਭਾਂਡਾ ਚੁੱਕ ਕੇ, ਉਹ ਵੀ ਥੜ੍ਹੇ ਤੋਂ ਥੱਲੇ ਉਤਰ ਆਈ।

ਹੌਲਦਾਰ ਨੇ ਉਹਨਾਂ ਦੇ ਨੇੜੇ ਆ ਕੇ ਜਸਵੰਤ ਕੌਰ ਨੂੰ ਧਿਆਨ ਨਾਲ਼ ਦੇਖਿਆ। ਫਿਰ ਬਚਿੰਤ ਸਿੰਘ ਦੇ ਨਾਲ਼ ਅਫਸੋਸ ਜਾਹਿਰ ਕਰਦਾ ਬੋਲਿਆ, "ਸਰਦਾਰਾ, ਬਹੁਤ ਦੁੱਖ ਹੋਇਆ ਤੁਹਾਡੇ ਕਾਕੇ ਦੀ ਮੌਤ ਦਾ ਸੁਣ ਕੇ।"

"ਵਾਹਿਗੁਰੂ ਦਾ ਭਾਣਾ, ਉਹੀ ਜਾਣੇ।" ਬਚਿੰਤ ਸਿੰਘ ਫਿਸ ਪਿਆ, "ਹੌਲਦਾਰ ਸਾਹਬ, ਸਾਡਾ ਤਾਂ ਘਰ ਲੁੱਟ ਹੋ ਗਿਆ।"

ਹੌਲਦਾਰ ਪ੍ਰਲਾਦ ਸਿੰਘ ਨੇ ਬੇਨਿਆਜ਼ੀ ਨਾਲ਼ ਕਿਹਾ, "ਸਰਦਾਰਾ, ਲੜਾਈ-ਫਸਾਦ ਨਾਲ਼ ਸਿਹਤ ਤਾਂ ਬਣੇਗੀ ਨਹੀਂ, ਸੱਟਾਂ ਹੀ ਲੱਗਣਗੀਆਂ, ਸਿਰ ਪਾਟਣਗੇ ਅਤੇ ਮੌਤਾਂ ਹੋਣਗੀਆਂ।"

ਗੱਲ ਬਦਲਣ ਲਈ ਜੈਲਦਾਰ ਦਸੌਂਧਾ ਸਿੰਘ ਨੇ ਹੌਲਦਾਰ ਵੱਲ ਝੁਕਦਿਆਂ ਪੁੱਛਿਆ, "ਹੌਲਦਾਰ ਜੀ, ਉਹ ਸਰਦਾਰ ਕੌਣ ਸਨ?"

"ਜੈਲਦਾਰਾ, ਤੂੰ ਉਹਨਾਂ ਨੂੰ ਨਹੀਂ ਜਾਣਦਾ?" ਹੌਲਦਾਰ ਪ੍ਰਲਾਦ ਸਿੰਘ ਨੇ ਹੈਰਾਨੀ ਨਾਲ਼ ਪੁੱਛਿਆ। ਫਿਰ ਬੋਲਿਆ, "ਪਿਸਤੌਲ ਵਾਲਾ ਸਰਦਾਰ ਪ੍ਰਤਾਪ ਸੀ। ਨਾਲ਼ ਬੰਦੂਕ ਵਾਲੇ ਦੋ ਆਦਮੀ ਉਸ ਦੇ ਯਾਰ ਸਨ।"

"ਮਿਆਨੀ ਵਾਲਾ? ਜਿਸ ਨੇ ਚਾਰ-ਪੰਜ ਸਾਲ ਪਹਿਲਾਂ ਇਥੇ ਅੱਡੇ ਵਿਚ ਦਿਨ-ਦਿਹਾੜੇ ਕਤਲ ਕੀਤਾ ਸੀ?" ਜੈਲਦਾਰ ਨੇ ਪੁੱਛਿਆ।

"ਹਾਂ, ਇਹ ਉਹ ਹੀ ਪ੍ਰਤਾਪਾ ਸੀ.....ਤਿੰਨ ਸਾਲ ਦੀ ਸਜ਼ਾ ਕੱਟ ਕੇ ਪਰਸੋਂ ਹੀ ਜੇਲ ਤੋਂ ਰਿਹਾ ਹੋਇਆ ਹੈ।" ਹੌਲਦਾਰ ਨੇ ਦੱਸਿਆ।

"ਅਤੇ ਅੱਜ ਥਾਣੇ ਆ ਗਿਆ?" ਜੈਲਦਾਰ ਦਸੌਂਧਾ ਸਿੰਘ ਬਹੁਤ ਹੈਰਾਨ ਸੀ।

"ਜੈਲਦਾਰ, ਬਦਮਾਸ਼ ਥਾਣੇ ਨਹੀਂ ਆਵੇਗਾ ਤਾਂ ਕਿਥੇ ਜਾਵੇਗਾ?" ਹੌਲਦਾਰ ਪ੍ਰਲਾਦ ਸਿੰਘ ਨੇ ਹੱਸਦਿਆਂ ਕਿਹਾ।

ਹਸਪਤਾਲ ਦੇ ਗੇਟ ਕੋਲ਼ ਪਹੁੰਚ ਕੇ ਹੌਲਦਾਰ ਪ੍ਰਲਾਦ ਸਿੰਘ ਨੇ ਬਚਿੰਤ ਸਿੰਘ ਵੱਲ ਦੇਖਦਿਆਂ ਕਿਹਾ, "ਜਾ ਕੇ ਡਾਕਟਰ ਸਾਹਬ ਤੋਂ ਇਜਾਜ਼ਤ ਤਾਂ ਲੈ ਲਉ। ਸੰਤਰੀ ਨੂੰ ਮੈਂ ਕਹਿ ਦਿੰਦਾ ਹਾਂ।"

ਪ੍ਰਲਾਦ ਸਿੰਘ ਨੇ ਡਿਊਟੀ ਤੇ ਤੈਨਾਤ ਸੰਤਰੀ ਨੂੰ ਅਵਾਜ਼ ਦਿੱਤੀ, "ਗਿਆਨ ਕਾਕਾ, ਇਧਰ ਆ।

ਗਿਆਨ ਸਿੰਘ ਬੰਦੂਕ ਸੰਭਾਲਦਾ ਦੌੜ ਕੇ ਉਹਨਾਂ ਦੇ ਕੋਲ਼ ਆ ਗਿਆ। ਪ੍ਰਲਾਦ ਸਿੰਘ ਉਸ ਦੇ ਮੋਢੇ 'ਤੇ ਹੱਥ ਰੱਖਦਾ ਬੋਲਿਆ, ਇਹ ਕੰਧਾਲੇ ਤੋਂ ਫੌਜਦਾਰੀ ਦੇ ਕੇਸ ਵਿਚ ਜ਼ਖ਼ਮੀ ਹੋਏ ਜਗਤ ਸਿੰਘ ਨੂੰ ਮਿਲਣ ਆਏ ਹਨ। ਡਾਕਟਰ ਸਾਹਬ ਇਜਾਜ਼ਤ ਦੇ ਦੇਣ ਤਾਂ ਇਹਨਾਂ ਨੂੰ ਮਿਲਾ ਦੇਣਾ।"

"ਮਿਲਾ ਦੇਵਾਂਗਾ।" ਗਿਆਨ ਸਿੰਘ ਨੇ ਕਿਹਾ।

"ਹੋਰ ਕੀ ਖਬਰ-ਸਾਰ ਹੈ?" ਹਵਾਲਦਾਰ ਨੇ ਪੁੱਛਿਆ।

"ਬਸ, ਮੌਜ-ਹੀ ਮੌਜ ਹੈ।" ਗਿਆਨ ਸਿੰਘ ਨੇ ਪ੍ਰਸੰਨ ਹੋ ਕੇ ਉੱਤਰ ਦਿੱਤਾ।

"ਜਾਉ ਭਾਈ, ਡਾਕਟਰ ਸਾਹਬ ਨੂੰ ਮਿਲ ਕੇ ਇਜਾਜ਼ਤ ਲੈ ਲਉ। ਸੰਤਰੀ ਨੂੰ ਕਹਿ ਦਿੱਤਾ ਹੈ।" ਕਹਿ ਕੇ ਹੌਲਦਾਰ ਪ੍ਰਲਾਦ ਸਿੰਘ ਟਹਿਲਦਾ ਹੋਇਆ ਅੱਡੇ ਵੱਲ ਚਲੇ ਗਿਆ।

ਜੈਲਦਾਰ ਦਸੌਂਧਾ ਸਿੰਘ, ਬਚਿੰਤ ਸਿੰਘ ਅਤੇ ਜਸਵੰਤ ਕੌਰ ਡਾਕਟਰ ਦੇ ਕਮਰੇ ਵੱਲ ਨੂੰ ਚਲੇ ਗਏ। ਕਮਰਾ ਖਾਲੀ ਸੀ। ਇਕ ਵਾਰ ਅੰਦਰ ਦੇਖ ਕੇ ਉਹ ਨਾਲ਼ ਵਾਲੇ ਕਮਰੇ ਵੱਲ ਨੂੰ ਚਲੇ ਗਏ। ਉਥੇ ਨਰਸ ਨਰਿੰਦਰ ਕੌਰ ਸਟੂਲ 'ਤੇ ਦੋਨੋ ਪੈਰ ਰੱਖੀ ਸਵੈਟਰ ਬੁਣ ਰਹੀ ਸੀ। ਬਚਿੰਤ ਸਿੰਘ ਨੇ ਜਸਵੰਤ ਕੌਰ ਦੇ ਨੇੜੇ ਹੁੰਦਿਆਂ ਕਿਹਾ, "ਜਸਵੰਤ ਕੌਰੇ, ਬੀਬੀ ਬੈਠੀ ਹੈ, ਉਸ ਨਾਲ਼ ਤੂੰ ਹੀ ਗੱਲ ਕਰ।"

ਜਸਵੰਤ ਕੌਰ ਡਰਦੀ-ਡਰਦੀ ਕਮਰੇ ਵਿਚ ਵੜ੍ਹ ਗਈ ਅਤੇ ਝਿੜਕਦੀ ਅਵਾਜ਼ ਵਿਚ ਬੋਲੀ, "ਬੀਬੀ ਜੀ, ਮਰੀਜ ਨੂੰ ਮਿਲਣਾ ਹੈ।"

"ਚਾਰ ਵਜੇ ਆਇਉ, ਅਜੇ ਟਾਇਮ ਨਹੀਂ ਹੈ।" ਨਰਿੰਦਰ ਕੌਰ ਨੇ ਉਹਦੀ ਵੱਲ ਦੇਖੇ ਬਿਨਾਂ ਹੀ ਫੈਸਲਾਕੁੰਨ ਜਵਾਬ ਦੇ ਦਿੱਤਾ।

ਜਸਵੰਤ ਕੌਰ ਅੱਗੋਂ ਕੁੱਝ ਨਾ ਕਹਿ ਸਕੀ ਅਤੇ ਮੂੰਹ ਲਟਕਾਈ, ਹੰਝੂ ਭਰੀਆਂ ਅੱਖਾਂ ਨਾਲ਼ ਵਾਪਸ ਆ ਗਈ।

"ਕੀ ਹੋਇਆ?" ਬਚਿੰਤ ਸਿੰਘ ਨੇ ਫ਼ਿਕਰਮੰਦ ਹੁੰਦਿਆਂ ਪੁੱਛਿਆ।

"ਕਹਿੰਦੀ ਹੈ, ਅਜੇ ਟਾਈਮ ਨਹੀਂ ਹੈ, ਚਾਰ ਵਜੇ ਆਇਉ।" ਜਸਵੰਤ ਕੌਰ ਨੇ ਬੁਝੀ ਹੋਈ ਅਵਾਜ ਨਾਲ਼ ਕਿਹਾ।

"ਮਾਰ ਮੱਥੇ ਪੰਜ-ਸੱਤ ਰੁਪਏ ਇਹਦੇ ਵੀ। ਪੈਸੇ ਦੇਖਦਿਆਂ ਹੀ ਟਾਈਮ ਹੋ ਜਾਵੇਗਾ।" ਜੈਲਦਾਰ ਦਸੌਂਧਾ ਸਿੰਘ ਨੇ ਕੁੱਝ ਤਲਖ ਅਵਾਜ਼ ਵਿਚ ਕਿਹਾ।

"ਜੈਲਦਾਰਾ, ਤੂੰ ਹੀ ਜਾ।" ਬਚਿੰਤ ਸਿੰਘ ਨੇ ਉਦਾਸ ਹੁੰਦਿਆਂ ਕਿਹਾ।

ਜੈਲਦਾਰ ਦਸੌਂਧਾ ਸਿੰਘ ਦੱਬੇ ਪੈਰੀਂ ਕਮਰੇ ਅੰਦਰ ਵੜ੍ਹ ਗਿਆ ਅਤੇ ਸੱਤ-ਸ੍ਰੀ-ਅਕਾਲ ਬੁਲਾ ਕੇ ਕਿਹਾ, "ਬੀਬੀ ਜੀ ਇਹਨਾਂ ਨਾਲ਼ ਬਹੁਤ ਜ਼ੁਲਮ ਹੋ ਗਿਆ ਹੈ।"

"ਕਿਹਨਾਂ ਨਾਲ਼?" ਨਰਿੰਦਰ ਕੌਰ ਨੇ ਇਕ ਪੱਲ ਸਲਾਈਆਂ ਰੋਕਦਿਆਂ ਜੈਲਦਾਰ ਦਸੌਂਧਾ ਸਿੰਘ ਵੱਲ ਦੇਖਦਿਆਂ ਪੁੱਛਿਆ।

"ਇਹਨਾਂ ਨਾਲ਼।" ਜੈਲਦਾਰ ਦਸੌਂਧਾ ਸਿੰਘ ਨੇ ਦਰਵਾਜੇ ਵਿਚ ਖੜ੍ਹੇ ਬਚਿੰਤ ਸਿੰਘ ਅਤੇ ਜਸਵੰਤ ਕੌਰ ਵੱਲ ਇਸ਼ਾਰਾ ਕਰਦਿਆਂ ਕਿਹਾ, "ਇਹਨਾਂ ਦਾ ਜ਼ਖ਼ਮੀ ਲੜਕਾ, ਜਿਸ ਨੂੰ ਕੱਲ ਬੜੇ ਹਸਪਤਾਲ ਲੈ ਗਏ ਸਨ, ਉਸ ਦੀ ਮੌਤ ਹੋ ਗਈ ਹੈ।"

ਨਰਿੰਦਰ ਕੌਰ ਫਿਰ ਸਲਾਈਆਂ ਚਲਾਉਣ ਲੱਗੀ ਅਤੇ ਬਹੁਤ ਹੀ ਕਾਰੋਬਾਰੀ ਅੰਦਾਜ ਵਿਚ ਬੋਲੀ, "ਉਹ ਤਾਂ ਇਥੇ ਹੀ ਮਰ ਗਿਆ ਸੀ। ਬਸ ਕੋਈ-ਕੋਈ ਸਾਹ ਬਾਕੀ ਸੀ।"

ਜੈਲਦਾਰ ਦਸੌਂਧਾ ਸਿੰਘ ਕੁੱਝ ਪੱਲ ਚੁੱਪ ਰਿਹਾ। ਫਿਰ ਦਸ ਰੁਪਏ ਉੱਨ ਦੇ ਗੋਲ਼ੇ ਥੱਲੇ ਖਿਸਕਾਉਂਦਾ ਬੋਲਿਆ, "ਉਸ ਲੜਕੇ ਦਾ ਬਾਪ ਵੀ ਜ਼ਖ਼ਮੀ ਹੈ.....ਜਗਤ ਸਿੰਘ, ਇਥੇ ਭਰਤੀ ਹੈ....। ਇਹ ਉਸ ਨੂੰ ਦੱਸਣ ਆਏ ਹਨ।"

ਨਰਿੰਦਰ ਕੌਰ ਨੇ ਦਸ ਰੁਪਏ ਦੇਖੇ ਤਾਂ ਤੁਣਕ ਕੇ ਬੋਲੀ, "ਇਹ ਕੀ ਹੈ?"

ਦਸੌਂਧਾ ਸਿੰਘ ਘਬਰਾ ਗਿਆ ਅਤੇ ਹੱਥ ਜੋੜਦਾ ਬੋਲਿਆ, "ਕੁੱਝ ਨਹੀਂ ਹੈ। ਬੀਬੀ ਜੀ, ਰਿਸ਼ਵਤ ਨਹੀਂ ਦੇ ਰਿਹਾ। ਤੁਹਾਨੂੰ ਧੀ-ਧਿਆਣੀ ਸਮਝ ਕੇ ਪਿਆਰ ਦੇ ਰਿਹਾ ਹਾਂ।"

ਨਰਿੰਦਰ ਕੌਰ ਨੇ ਉੱਨ ਦੇ ਗੋਲ਼ੇ ਨੂੰ ਖਿਸਕਾ ਕੇ ਨੋਟ ਨੂੰ ਚੰਗੀ ਤਰ੍ਹਾਂ ਢੱਕ ਲਿਆ ਅਤੇ ਸਲਾਈਆਂ ਚਲਾਉਂਦੀ ਬੋਲੀ, "ਪੁਲਸ ਤੋਂ ਇਜਾਜ਼ਤ ਲੈ ਲਈ ਹੈ?"

"ਹਾਂ ਜੀ, ਪਹਿਲਾਂ ਥਾਣੇ ਹੀ ਗਏ ਸੀ। ਹੌਲਦਾਰ ਸਾਹਬ ਆਪ ਆ ਕੇ ਸੰਤਰੀ ਸਾਬ੍ਹ ਨੂੰ ਕਹਿ ਕੇ ਗਏ ਹਨ।" ਦਸੌਂਧਾ ਸਿੰਘ ਨੇ ਦੱਸਿਆ।

ਨਰਿੰਦਰ ਕੌਰ ਕੁੱਝ ਪੱਲ ਸੋਚ ਵਿਚ ਡੁੱਬੀ ਰਹੀ। ਫਿਰ ਬੁੜਬੁੜਾਈ, "ਡਾਕਟਰ ਸਾਹਬ ਆਏ ਨਹੀਂ। ਉਹਨਾਂ ਦੀ ਇਜਾਜ਼ਤ ਬਿਨਾਂ ਕਿਵੇਂ ਮੁਲਾਕਾਤ ਕਰਾ ਦੇਵਾਂ?" ਉਸ ਨੇ ਸਿਰ ਝਟਕਿਆ, ਉੱਨ ਦਾ ਗੋਲ਼ਾ ਅਤੇ ਦਸ ਰੁਪਏ ਸੰਭਾਲਦੀ ਬੋਲੀ, "ਚਲੋ, ਜੋ ਹੋਵੇਗਾ ਦੇਖਿਆ ਜਾਵੇਗਾ।"

ਬਚਿੰਤ ਸਿੰਘ, ਜਸਵੰਤ ਕੌਰ ਅਤੇ ਦਸੌਂਧਾ ਸਿੰਘ ਉਹਦੇ ਪਿੱਛੇ-ਪਿੱਛੇ ਵਾਰਡ ਵੱਲ ਨੂੰ ਤੁਰ ਪਏ। ਕਮਰੇ ਦੇ ਨੇੜੇ ਪਹੁੰਚ ਕੇ ਨਰਿੰਦਰ ਕੌਰ ਉਹਨਾਂ ਨੂੰ ਸਮਝਾਉਂਦੀ ਹੋਈ ਬੋਲੀ, "ਜ਼ਿਆਦਾ ਰੋਣਾ-ਧੋਣਾ ਨਹੀਂ।" ਫਿਰ ਧਮਕੀ ਦਿੰਦੀ ਬੋਲੀ, ਜੇ ਬਹੁਤਾ ਰੌਲਾ ਪਾਇਆ ਤਾਂ ਮੈਂ ਤੁਹਾਨੂੰ ਬਾਹਰ ਕੱਢ ਦੇਵਾਂਗੀ।"

ਜਦ ਉਹ ਕਮਰੇ ਵਿਚ ਵੜ੍ਹਨ ਲੱਗੇ ਤਾਂ ਸੰਤਰੀ ਨੇ ਰੋਕ ਲਿਆ, "ਆਪਣੀਆਂ ਕਿਰਪਾਨਾਂ ਬਾਹਰ ਰੱਖੋ। ਅੰਦਰ ਹਥਿਆਰ ਲਿਜਾਣ ਦੀ ਮਨਾਹੀ ਹੈ।"

ਜਦ ਉਹ ਜਗਤ ਸਿੰਘ ਦੇ ਕੋਲ਼ ਪਹੁੰਚੇ ਤਾਂ ਉਹ ਊਂਘ ਰਿਹਾ ਸੀ। ਉਸ ਨੂੰ ਦੇਖਦਿਆਂ ਹੀ ਜਸਵੰਤ ਕੌਰ ਦੀ ਚੀਕ ਨਿਕਲ ਗਈ। ਬਚਿੰਤ ਸਿੰਘ ਨੇ ਵੀ ਭੁੱਬ ਮਾਰੀ। ਜਗਤ ਸਿੰਘ ਹੜਬੜ੍ਹਾ ਕੇ ਜਾਗ ਪਿਆ। ਜੈਲਦਾਰ ਨੇ ਬਹੁਤ ਹੀ ਅਫਸੋਸ ਭਰੀ ਅਵਾਜ਼ ਵਿਚ ਕਿਹਾ, "ਜਗਤ ਸਿੰਆਂ, ਬਹੁਤ ਜੁਲਮ ਹੋ ਗਿਆ ਹੈ। ਕਾਕਾ ਕਰਤਾਰ ਆਪਾਂ ਨੂੰ ਦਗਾ ਦੇ ਗਿਆ ਹੈ।"

ਇਹ ਸੁਣ ਕੇ ਜਗਤ ਸਿੰਘ ਕੁੱਝ ਪੱਲ ਡੌਰ-ਭੌਰ ਜਿਹਾ ਹੋ ਗਿਆ। ਫਿਰ ਜਸਵੰਤ ਕੌਰ ਨੂੰ ਸਿਸਕੀਆਂ ਲੈਂਦੀ ਅਤੇ ਬਚਿੰਤ ਸਿੰਘ ਦੀਆਂ ਅੱਖਾਂ ਵਿਚ ਹੰਝੂ ਦੇਖ ਕੇ, ਉਸ ਨੇ ਵੀ ਭੁੱਬ ਮਾਰੀ ਅਤੇ ਨੀਲੋਵਾਲੀਆਂ ਨੂੰ ਗਾਲ਼ਾਂ ਦੇਣ ਲੱਗਾ।

ਜੈਲਦਾਰ ਦਸੌਂਧਾ ਸਿੰਘ ਉਸ ਨੂੰ ਢਾਰਸ ਦੇਣ ਲੱਗਾ ਪਰ ਜਗਤ ਸਿੰਘ ਰੋਂਦਾ ਗਾਲ਼ਾਂ ਕੱਢਦਾ ਰਿਹਾ। ਜਸਵੰਤ ਕੌਰ ਦੀਆਂ ਸਿਸਕੀਆਂ ਹੌਲੀ-ਹੌਲੀ ਹਟਕੋਰਿਆਂ ਵਿਚ ਬਦਲ ਗਈਆਂ। ਬਚਿੰਤ ਸਿੰਘ ਦੀ ਦਾੜ੍ਹੀ ਹੰਝੂਆਂ ਨਾਲ਼ ਭਿੱਜ ਗਈ।

ਜਗਤ ਸਿੰਘ ਨੇ ਅੱਖਾਂ ਬੰਦ ਕਰ ਲਈਆਂ ਅਤੇ ਲੰਮਾ ਪੈ ਗਿਆ। ਫਿਰ ਉਹ ਉਠਿਆ ਅਤੇ ਬਚਿੰਤ ਸਿੰਘ ਵੱਲ ਗੁੱਸੇ ਨਾਲ਼ ਦੇਖਦਾ ਬੋਲਿਆ, "ਹੁਣ ਕਿਉਂ ਰੋ ਰਿਹਾਂ? ਉਸ ਵੇਲੇ ਹੱਲਾ ਮਾਰ ਕੇ ਸਾਡੇ ਨਾਲ਼ ਮੈਦਾਨ ਵਿਚ ਉਤਰਦਾ। ਉਸ ਵੇਲੇ ਤਾਂ ਤਹਿਮਤ ਢਿੱਲਾ ਕਰਕੇ ਇਸ ਤਰ੍ਹਾਂ ਖੜ੍ਹਾ ਰਿਹਾ ਜਿਵੇਂ ਰਿੱਛ ਦਾ ਤਮਾਸ਼ਾ ਦੇਖ ਰਿਹਾ ਹੋਵੇਂ।" ਫਿਰ ਉਹ ਬਹੁਤ ਹੀ ਉੱਚੀ ਅਵਾਜ਼ ਵਿਚ ਗੁੱਸੇ ਨਾਲ਼ ਬੋਲਿਆ, "ਬਚਿੰਤ ਸਿੰਆਂ, ਮੈਨੂੰ ਤਾਂ ਤੇਰੀ ਨੀਅਤ 'ਤੇ ਵੀ ਸ਼ੱਕ ਪੈਂਦਾ ਹੈ।"

ਜਗਤ ਸਿੰਘ ਦੀਆਂ ਅਜਿਹੀਆਂ ਸਖ਼ਤ ਗੱਲਾਂ ਸੁਣ ਕੇ ਬਚਿੰਤ ਸਿੰਘ ਤੜਫ਼ ਉਠਿਆ। ਜੈਲਦਾਰ ਦਸੌਂਧਾ ਸਿੰਘ ਨੇ ਜਗਤ ਸਿੰਘ ਨੂੰ ਸਮਝਾਉਂਦਿਆਂ ਕਿਹਾ, "ਜਗਤ ਸਿੰਆਂ, ਕੀ ਤੂੰ ਪਾਗਲ ਹੋ ਗਿਆ ਹੈਂ? ਤੂੰ ਤਾਂ ਇਥੇ ਮੰਜੇ 'ਤੇ ਪਿਆ ਅਤੇ ਬਚਿੰਤ ਸਿੰਘ ਵਿਚਾਰਾ ਇਕੱਲਾ ਵਾ-ਵਰੋਲੇ ਵਾਂਗ ਘੁੰਮ ਰਿਹਾ ਹੈ। ਇਹਦਾ ਇਕ ਪੈਰ ਹਸਪਤਾਲ ਵਿਚ, ਇਕ ਕਦੇ ਥਾਣੇ ਕਦੀ ਪਿੰਡ......।"

ਜਗਤ ਸਿੰਘ ਕੁੱਝ ਸ਼ਾਂਤ ਹੋ ਗਿਆ ਤਾਂ ਬਚਿੰਤ ਸਿੰਘ ਫੁੱਟ-ਫੁੱਟ ਰੋ ਪਿਆ, "ਜਗਤ ਸਿੰਆਂ, ਤੂੰ ਇੰਨਾ ਦੁੱਖੀ ਨਾ ਹੋ। ਸਾਡੇ ਨਾਲ਼ ਜੋ ਭਾਣਾ ਵਰਤਣਾ ਸੀ ਉਹ ਤਾਂ ਵਰਤ ਗਿਆ। ਪਰ ਤੈਨੂੰ ਇਕ ਗੱਲ ਦੱਸ ਦਿਆਂ....ਨੀਲੋਵਾਲੀਆਂ ਦੇ ਅੱਵਲ ਤਾਂ ਦੋ, ਨਹੀਂ ਤਾਂ ਇਕ ਆਦਮੀ ਤਾਂ ਜ਼ਰੂਰ ਫਾਂਸੀ ਲਗਵਾਉਂਗਾ।"

ਜਗਤ ਸਿੰਘ ਫਿਰ ਭੜਕ ਉਠਿਆ, "ਬਚਿੰਤ ਸਿੰਘਾ, ਤੂੰ ਵਕੀਲਾਂ ਵਰਗੀਆਂ ਗੱਲਾਂ ਕਰ ਰਿਹਾਂ। ਨੀਲੋਵਾਲੀਆਂ ਦਾ ਸਾਰਾ ਟੱਬਰ ਫ਼ਾਂਸੀ ਲੱਗ ਜਾਵੇ ਤਾਂ ਕੀ ਤੇਰੇ ਮਨ ਨੂੰ ਸ਼ਾਂਤੀ ਮਿਲ ਜਾਵੇਗੀ?" ਫਿਰ ਜਿਵੇਂ ਸਮਝਾਉਂਦਾ ਹੋਇਆ ਬੋਲਿਆ, "ਮੇਰੇ ਪੁੱਤ ਦਾ ਖ਼ੂਨ ਹੋਇਆ ਹੈ। ਮੇਰਾ ਕਲੇਜਾ ਤਾਂ ਹੁਣ ਤਦ ਠੰਡਾ ਹੋਵੇਗਾ ਜਦ ਮੇਰੇ ਸਾਹਮਣੇ ਉਹਨਾਂ ਦੇ ਡੱਕਰੇ ਹੋਣਗੇ। ਪਰ ਇਹ ਕਰੇਗਾ ਕੌਣ?....ਕਰਤਾਰ ਮਰ ਗਿਆ...ਮੈਂ ਨਾ ਮਰਿਆ ਹਾਂ...ਨਾ ਜ਼ਿੰਦਾ ਹਾਂ। ਨੀਲੋਵਾਲੀਆਂ ਦੀ ਜਿੱਤ ਹੀ ਜਿੱਤ ਹੈ।" ਆਪਣੀ ਬੇਬਸੀ ਦੇ ਅਹਿਸਾਸ ਨਾਲ਼ ਜਗਤ ਸਿੰਘ ਭੁੱਬਾਂ ਮਾਰ ਕੇ ਰੋਂਦਾ ਬੋਲਿਆ, "ਹਾਏ ਉਏ ਰੱਬਾ, ਹੁਣ ਮੈਂ ਤੈਨੂੰ ਕਿਵੇਂ ਮੂੰਹ ਦਿਖਾਵਾਂਗਾ!"

ਜਗਤ ਸਿੰਘ ਦੀਆਂ ਚੀਕਾਂ ਸਾਰੇ ਹਸਪਤਾਲ ਵਿਚ ਗੂੰਜ ਗਈਆਂ ਸਨ। ਨਰਿੰਦਰ ਕੌਰ ਦੀ ਸਹਿਣ-ਸ਼ਕਤੀ ਜਿਵੇਂ ਖਤਮ ਹੋ ਗਈ। ਉਸ ਨੇ ਸਲਾਈਆਂ ਮੇਜ਼ 'ਤੇ ਸੁੱਟ ਦਿੱਤੀਆਂ ਅਤੇ ਕਾਹਲ਼ੀ-ਕਾਹਲ਼ੀ ਉਹਨਾਂ ਦੇ ਕਮਰੇ ਵਿਚ ਪਹੁੰਚ ਗਈ। ਉਸ ਨੇ ਚੀਕਦੀ ਹੋਈ ਅਵਾਜ਼ ਵਿਚ ਕਿਹਾ, "ਬਾਬਾ, ਕਿਉਂ ਰੌਲਾ ਪਾ ਰਹੇ ਹੋ? ਕੀ ਤੇਰਾ ਵੀ ਮਰਨ ਦਾ ਇਰਾਦਾ ਹੈ?" ਫਿਰ ਉਸ ਨੇ ਬਚਿੰਤ ਸਿੰਘ ਹੋਰਾਂ ਵੱਲ ਮੁੜਦਿਆਂ ਕਿਹਾ, "ਤੁਸੀਂ ਹੁਣ ਜਾਉ ਇਥੋਂ। ਉਠੋ, ਛੇਤੀ ਕਰੋ।" ਕਹਿ ਕੇ ਉਸ ਨੇ ਸੰਤਰੀ ਨੂੰ ਹਾਕ ਮਾਰੀ।

ਸੰਤਰੀ ਨੂੰ ਬੂਹੇ ਵਿਚ ਖੜ੍ਹਾ ਦੇਖ ਕੇ ਜੈਲਦਾਰ ਦਸੌਂਧਾ ਸਿੰਘ ਉਠ ਕੇ ਖੜ੍ਹਾ ਹੋ ਗਿਆ। ਨਾ ਚਾਹੁੰਦਿਆਂ ਵੀ ਬਚਿੰਤ ਸਿੰਘ ਨੂੰ ਉਠਣਾ ਪਿਆ। ਉਸ ਨੇ ਨਮ ਅੱਖਾਂ ਨਾਲ਼ ਜਗਤ ਸਿੰਘ ਵੱਲ ਦੇਖਿਆ। ਉਹਨਾਂ ਦੇ ਪਿੱਛੇ-ਪਿੱਛੇ ਜਸਵੰਤ ਕੌਰ ਵੀ ਤੁਰ ਪਈ। ਉਸ ਨੇ ਦੁੱਧ ਵਾਲਾ ਭਾਂਡਾ ਜਗਤ ਸਿੰਘ ਦੇ ਸਿਰਹਾਣੇ ਰੱਖ ਦਿੱਤਾ ਅਤੇ ਉਸ ਵੱਲ ਮੂਧੀ ਹੁੰਦੀ ਬੋਲੀ, "ਕਰਤਾਰ ਦੇ ਬਾਪੂ, ਹੌਸਲਾ ਰੱਖ। ਘਰ ਪਹਿਲਾਂ ਹੀ ਉੱਜੜ ਗਿਆ ਹੈ। ਜੋ ਬਾਕੀ ਬਚਿਆ ਹੈ, ਤੂੰ ਉਸ ਨੂੰ ਵੀ ਉਜਾੜ ਦੇਣਾ ਚਾਹੁੰਦਾ ਹੈਂ।"

ਜਗਤ ਸਿੰਘ ਨੇ ਕੋਈ ਉੱਤਰ ਨਾ ਦਿੱਤਾ ਸਿਰਫ਼ ਖਾਲੀ-ਖਾਲੀ ਨਿਗਾਹਾਂ ਨਾਲ਼ ਉਸ ਨੂੰ ਦੇਖਦਾ ਰਿਹਾ। ਫਿਰ ਨਾਲ਼ ਪਏ ਖਾਲੀ ਮੰਜੇ 'ਤੇ ਹੱਥ ਰੱਖ ਕੇ ਰੋਣ ਲੱਗਾ।

ਜਦ ਜਸਵੰਤ ਕੌਰ ਕਮਰੇ ਤੋਂ ਬਾਹਰ ਨਿਕਲੀ ਤਾਂ ਜੈਲਦਾਰ ਦਸੌਂਧਾ ਸਿੰਘ ਅਤੇ ਬਚਿੰਤ ਸਿੰਘ, ਸੰਤਰੀ ਅਤੇ ਨਰਸ ਨਰਿੰਦਰ ਕੌਰ ਨਾਲ਼ ਇਕ ਪਾਸੇ ਖੜ੍ਹੇ ਖੁਸਰ ਫੁਸਰ ਕਰ ਰਹੇ ਸਨ। ਜਸਵੰਤ ਕੌਰ ਛੋਟਾ ਜਿਹਾ ਘੁੰਡ ਕੱਢੀ ਉਹਨਾਂ ਤੋਂ ਪਰੇ ਹੀ ਖੜ੍ਹੀ ਹੋ ਗਈ। ਜੈਲਦਾਰ ਦਸੌਂਧਾ ਸਿੰਘ ਨੇ ਹੱਥ ਜੋੜਦਿਆਂ ਕਿਹਾ, "ਜਗਤ ਸਿੰਘ ਦੀ ਘਰ ਵਾਲੀ ਨੂੰ ਉਸ ਦੇ ਕੋਲ਼ ਬੈਠਣ ਦੀ ਇਜਾਜ਼ਤ ਦੇ ਕੇ ਮਿਹਰਬਾਨੀ ਕਰੋ। ਉਹ ਬਹੁਤ ਦੁੱਖੀ ਹੈ।"

ਮੈਂ ਇਹ ਖਤਰਾ ਨਹੀਂ ਲੈ ਸਕਦੀ। ਡਾਕਟਰ ਸਾਹਬ ਬਾਹਰ ਗਏ ਹੋਏ ਹਨ। ਜਗਤ ਸਿੰਘ ਦੇ ਜ਼ਖ਼ਮ ਅਜੇ ਕੱਚੇ ਹਨ.....ਟਾਂਕੇ ਟੁੱਟ ਗਏ ਤਾਂ ਉਹਦੀ ਜਾਨ ਜਾ ਸਕਦੀ ਹੈ।" ਨਰਿੰਦਰ ਕੌਰ ਨੇ ਸਖਤ ਲਹਿਜੇ ਵਿਚ ਕਿਹਾ। ਫਿਰ ਬੋਲੀ, "ਮੈਂ ਹੁਣੇ ਜਾ ਕੇ ਨੀਂਦ ਦਾ ਟੀਕਾ ਲਾਉਂਦੀ ਹਾਂ। ਹੁਣ ਦਾ ਸੁੱਤਾ ਸਵੇਰੇ ਹੀ ਉਠੇਗਾ।"

ਜੈਲਦਾਰ ਦਸੌਂਧਾ ਸਿੰਘ ਲਾ-ਜਵਾਬ ਹੋ ਗਿਆ ਤਾਂ ਬਚਿੰਤ ਸਿੰਘ ਹਾੜ੍ਹੇ ਕੱਢਦਾ ਬੋਲਿਆ, "ਉਸ ਦਾ ਖਿਆਲ ਰੱਖਣਾ।"

"ਖਿਆਲ ਤਾਂ ਰੱਖਦੇ ਹੀ ਹਾਂ। ਮਨਾਹੀ ਦੇ ਬਾਵਜੂਦ ਜਦ ਤੁਸੀਂ ਆ ਜਾਂਦੇ ਹੋ ਤਾਂ ਟਾਈਮ-ਕੁਟਾਈਮ ਮੁਲਾਕਾਤ ਕਰਾ ਦਿੰਦੇ ਹਾਂ।" ਨਰਿੰਦਰ ਕੌਰ ਨੇ ਅਹਿਸਾਨ ਜਿਤਾਉਂਦਿਆਂ ਕਿਹਾ।

ਬਚਿੰਤ ਸਿੰਘ ਨੇ ਜੈਲਦਾਰ ਦਸੌਂਧਾ ਸਿੰਘ ਵੱਲ ਦੇਖਿਆ। ਉਸ ਦਾ ਇਸ਼ਾਰਾ ਦੇਖ ਕੇ ਦਸ-ਦਸ ਰੁਪਏ ਸੰਤਰੀ ਅਤੇ ਨਰਿੰਦਰ ਕੌਰ ਦੀ ਮੁੱਠੀ ਵਿਚ ਫੜਾਉਂਦਾ ਬੋਲਿਆ, "ਬੀਬੀ ਜੀ, ਚੇਤੇ ਨਾਲ਼ ਟੀਕਾ ਲਾ ਦੇਣਾ।"

"ਕੱਲ ਸਵੇਰੇ ਬੀਬੀ ਜੀ ਨੂੰ ਭੇਜ ਦੇਣਾ, ਮੁਲਾਕਾਤ ਕਰਾ ਦੇਵਾਂਗੇ।" ਨਰਿੰਦਰ ਕੌਰ ਨੇ ਜਸਵੰਤ ਕੌਰ ਵੱਲ ਦੇਖਦਿਆਂ ਕਿਹਾ।

ਉਹ ਤਿੰਨੇ ਹੌਲੀ-ਹੌਲੀ ਅੱਡੇ ਵੱਲ ਆ ਗਏ। "ਜੈਲਦਾਰਾ, ਕੋਈ ਚਾਹ-ਪਾਣੀ ਪੀਣਾ ਹੈ ਤਾਂ ਪੀ ਲੈ।" ਬਚਿੰਤ ਸਿੰਘ ਨੇ ਕਿਹਾ।

"ਪਹਿਲਾਂ ਲਾਰੀ ਦਾ ਪਤਾ ਕੇ ਲਈਏ। ਤਿਆਰ ਹੋਈ ਤਾਂ ਸਿੱਧੇ ਸ਼ਹਿਰ ਚਲੇ ਜਾਵਾਂਗੇ। ਉਹ ਕੰਮ ਵੀ ਬਹੁਤ ਜ਼ਰੂਰੀ ਹੈ।" ਜੈਲਦਾਰ ਦਸੌਂਧਾ ਸਿੰਘ ਨੇ ਆਪਣੀ ਚਾਲ ਹੋਰ ਵੀ ਤੇਜ਼ ਕਰ ਦਿੱਤੀ।

ਉਹ ਉਸ ਪਾਸੇ ਚਲੇ ਗਏ, ਜਿਥੋਂ ਸ਼ਹਿਰ ਲਈ ਲਾਰੀ ਚਲਦੀ ਸੀ। ਲਾਰੀ ਖੜ੍ਹੀ ਸੀ ਅਤੇ ਉਸ ਵਿਚ ਕੁੱਝ ਸਵਾਰੀਆਂ ਵੀ ਬੈਠੀਆਂ ਸਨ।

"ਕਿਉਂ ਭਾਈ, ਕਦੋਂ ਕੁ ਚੱਲੇਗੀ?" ਜੈਲਦਾਰ ਨੇ ਬਸ ਦੇ ਅੰਦਰ ਬੈਠੀ ਇਕ ਸਵਾਰੀ ਨੂੰ ਪੁੱਛਿਆ।

ਇਹ ਗੱਲ ਜਾਂ ਤਾਂ ਵਾਹਿਗੁਰੂ ਜਾਣੇ ਜਾਂ ਡਰੈਵਰ। ਅਸੀਂ ਇਸ ਆਸ ਵਿਚ ਬੈਠ ਗਏ ਹਾਂ ਕਿ ਕਦੀ ਤਾਂ ਚਲੇਗੀ ਹੀ।" ਸਵਾਰੀ ਨੇ ਲੱਤਾਂ ਪਸਾਰਦਿਆਂ ਉੱਤਰ ਦਿੱਤਾ।

ਉਹ ਤਿੰਨੇ ਵੀ ਲਾਰੀ ਵਿਚ ਬੈਠ ਗਏ। ਇਕ ਲੰਮੀ ਸੀਟ 'ਤੇ ਸਿਰਫ਼ ਇਕ ਕੁੜੀ ਬੈਠੀ ਸੀ। ਬਚਿੰਤ ਸਿੰਘ, ਜਸਵੰਤ ਕੌਰ ਵੱਲ ਦੇਖਦਾ ਬੋਲਿਆ, "ਜਸਵੰਤ ਕੌਰੇ, ਤੂੰ ਗੁੱਡੀ ਨਾਲ਼ ਬੈਠ ਜਾ।"

ਬਸ ਵਿਚ ਆਦਮੀ ਆਲੂਆਂ ਵਾਂਗ ਭਰੇ ਪਏ ਸਨ। ਅੰਦਰ ਬੈਠੇ ਅਤੇ ਖੜ੍ਹੇ ਲੋਕਾਂ ਦਾ ਦਮ ਘੁੱਟ ਰਿਹਾ ਸੀ। ਪਰ ਕਲੀਨਰ ਅਜੇ ਤੱਕ ਬਸ ਦੇ ਬਾਹਰ ਖੜ੍ਹਾ ਹੋਕਾ ਦੇ ਰਿਹਾ ਸੀ, "ਹੈ ਭਾਈ ਕੋਈ ਹੁਸ਼ਿਆਰਪੁਰ, ਅੱਲੋ ਬੁਲੋਵਾਲ, ਸਰਾਂ ਜਾਣ ਵਾਲਾ?"

ਉਸ ਨੇ ਤਿੰਨ-ਚਾਰ ਵਾਰ ਹੋਕਾ ਦਿੱਤਾ। ਫਿਰ ਲੰਮੀ ਸੀਟੀ ਵਜਾ ਕੇ ਅਵਾਜ਼ ਦਿੱਤੀ, "ਭਾਈਆ, ਖਿੱਚ ਦੇ।"

ਬਸ ਹਿਚਕੋਲੇ ਖਾਂਦੀ ਅੱਗੇ ਤੁਰੀ ਗਈ। ਜਿਥੇ ਸੜਕ ਦਾ ਕੱਚਾ ਹਿੱਸਾ ਆ ਜਾਂਦਾ, ਬਸ ਧੂੜ ਨਾਲ਼ ਭਰ ਜਾਂਦੀ ਅਤੇ ਹਿਚਕੋਲਿਆਂ ਦੇ ਕਾਰਨ ਸਵਾਰੀਆਂ ਆਪਸ ਵਿਚ ਟਕਰਾਉਣ ਲਗਦੀਆਂ।

ਜਦ ਸਰਾਂ ਨੇੜੇ ਆ ਗਈ ਤਾਂ ਬਚਿੰਤ ਸਿੰਘ ਨੇ ਖੜ੍ਹੇ ਲੋਕਾਂ ਦੇ ਵਿਚਾਲਿਉਂ ਗਰਦਣ ਕੱਢਦਿਆਂ ਕਿਹਾ, "ਜਸਵੰਤ ਕੌਰੇ, ਤੂੰ ਸਰਾਂ ਉੱਤਰ ਜਾ, ਮੈਂ ਸ਼ਾਮ ਤੱਕ ਆ ਜਾਵਾਂਗਾ।"

ਜਸਵੰਤ ਕੌਰ ਸਰਾਂ ਉੱਤਰ ਗਈ। ਬਚਿੰਤ ਸਿੰਘ ਉਸ ਨੂੰ ਪਿੰਡ ਵੱਲ ਜਾਂਦੀ ਨੂੰ ਉਦੋਂ ਤੱਕ ਦੇਖਦਾ ਰਿਹਾ ਜਦ ਤੱਕ ਉਹ ਨਜ਼ਰ ਆਉਂਦੀ ਰਹੀ। ਫਿਰ ਖਾਲੀ ਖਾਲੀ ਨਜ਼ਰਾਂ ਨਾਲ਼ ਬਾਹਰ ਝਾਕਣ ਲੱਗਾ।

ਦਿਨ ਢਲੇ ਉਹ ਹੁਸ਼ਿਆਰਪੁਰ ਪਹੁੰਚ ਗਏ। ਅੱਡੇ ਤੋਂ ਉਹ ਸਿੱਧੇ ਹਸਪਤਾਲ ਚਲੇ ਗਏ। ਜੈਲਦਾਰ ਦਸੌਂਧਾ ਸਿੰਘ, ਬਚਿੰਤ ਸਿੰਘ ਨੂੰ ਇਕ ਦੱਖਤ ਦੇ ਥੱਲੇ ਬੈਂਚ 'ਤੇ ਬੈਠਣ ਨੂੰ ਕਹਿ ਕੇ ਆਪ ਉਸ ਪਾਸੇ ਨੂੰ ਚਲੇ ਗਿਆ ਜਿਧਰ ਡਾਕਟਰ ਬੈਠਦੇ ਸੀ। ਕੋਈ ਇਕ ਘੰਟੇ ਬਾਅਦ ਜਦ ਉਹ ਵਾਪਸ ਆਇਆ ਤਾਂ ਉਸ ਦੇ ਨਾਲ਼ ਇਕ ਹੋਰ ਆਦਮੀ ਸੀ।

ਬਚਿੰਤ ਸਿੰਘ ਬੈਂਚ ਤੋਂ ਉੱਠ ਖੜ੍ਹਾ ਹੋਇਆ ਅਤੇ ਉਹ ਤਿੰਨੇ ਕੁੱਝ ਦੂਰ ਜਾ ਕੇ ਇਕ ਦੱਖਤ ਥੱਲੇ ਜਾ ਬੈਠੇ।

"ਬਚਿੰਤ ਸਿੰਆਂ, ਇਹ ਸੋਹੀਆਂ ਤੋਂ ਦਲੀਪਚੰਦ ਹੈ। ਇਹਦੇ ਨਾਲ਼ ਪੁਰਾਣੀ ਜਾਣ-ਪਛਾਣ ਹੈ। ਸੱਤ ਸਾਲ ਪਹਿਲਾਂ ਜਦ ਤਰਲੋਚਨ ਸਿੰਘ ਦੇ ਮੁੰਡੇ ਨੇ ਫੌਜਦਾਰੀ ਕੀਤੀ ਸੀ ਤਾਂ ਇਸ ਨੇ ਸਾਡੀ ਬਹੁਤ ਮਦਦ ਕੀਤੀ ਸੀ। ਪੈਸਾ ਤਾਂ ਲੱਗਾ ਸੀ, ਪਰ ਮੁੰਡੇ ਨੂੰ ਸਿਰਫ਼ ਇਕ ਸਾਲ ਦੀ ਸਜ਼ਾ ਹੋਈ ਸੀ।"

“ਜੈਲਦਾਰ ਜੀ, ਆਪਣਾ ਤਾਂ ਇਕ ਅਸੂਲ ਹੈ ਕਿ ਗੱਲ ਸੱਚੀ ਅਤੇ ਪੱਕੀ ਕਰੋ। ਖਰਾ ਕੰਮ ਕਰੋ ਅਤੇ ਪੈਸੇ ਲਉ।” ਦਲੀਪਚੰਦ ਨੇ ਇਕ-ਇਕ ਸ਼ਬਦ ਤੇ ਜ਼ੋਰ ਦਿੰਦਿਆਂ ਕਿਹਾ।

“ਤੁਸੀਂ ਇਹੀ ਕੰਮ ਕਰਦੇ ਹੋ?” ਬਚਿੰਤ ਸਿੰਘ ਨੇ ਪੁੱਛਿਆ।

“ਹਾਂ, ਇਹ ਇਥੇ ਕੰਮਪਾਊਂਡਰ ਹੈ।” ਜੈਲਦਾਰ ਦਸੌਂਧਾ ਸਿੰਘ ਨੇ ਉੱਤਰ ਦਿੱਤਾ।

“ਮੇਰੀ ਤਾਂ ਸਾਰੀ ਉਮਰ ਹੀ ਇਸ ਹਸਪਤਾਲ ਵਿਚ ਲੰਘ ਗਈ ਹੈ। ਵੀਹ ਡਾਕਟਰ ਆਏ ਅਤੇ ਚਲੇ ਗਏ। ਨਵੇਂ ਡਾਕਟਰ ਇਥੇ ਪਹਿਲਾਂ ਕੱਚੇ ਡਾਕਟਰ ਬਣੇ ਫਿਰ ਪੱਕੇ ਹੋ ਕੇ ਸਿਵਲ ਸਰਜਨ ਬਣ ਗਏ, ਪਰ ਸਾਰੇ ਅੱਜ ਤੱਕ ਦਲੀਪਚੰਦ ਨੂੰ ਯਾਦ ਕਰਦੇ ਹਨ। ਇਕ ਵਾਰ ਉਹਨਾਂ ਦੇ ਸਾਹਮਣੇ ਚਲੇ ਜਾਵਾਂ ਤਾਂ ਸਾਰਾ ਕੰਮ ਛੱਡ ਕੇ ਪਹਿਲਾਂ ਮੇਰੀ ਗੱਲ ਸੁਣਦੇ ਹਨ।” ਦਲੀਪਚੰਦ ਨੇ ਕਿਹਾ। ਫਿਰ ਬੋਲਿਆ, “ਇਸ ਦੀ ਇਕ ਹੀ ਵਜ੍ਹਾ ਹੈ ਕਿ ਹਮੇਸ਼ਾਂ ਸੱਚਾ ਸੌਦਾ ਕੀਤਾ ਹੈ।”

ਦਲੀਪਚੰਦ ਨੇ ਆਪਣੀ ਗੱਲ-ਬਾਤ ਦਾ ਬਚਿੰਤ ਸਿੰਘ ਤੇ ਅਸਰ ਹੁੰਦਾ ਦੇਖ ਕੇ ਕਿਹਾ, “ਅੱਜ ਕੱਲ ਇਥੇ ਬਹੁਤ ਸਾਰੇ ਲੋਕ ਮੋਹਤਬਰ ਬਣੇ ਫਿਰਦੇ ਹਨ। ਨਵੇਂ ਡਾਕਟਰ ਵੀ ਉਹਨਾਂ ਨੂੰ ਮੂੰਹ ਨਹੀਂ ਲਾਉਂਦੇ। ਨਰਸਾਂ ਵੀ ਝਿੜਕ ਦਿੰਦੀਆਂ ਹਨ ਪਰ ਉਹ ਗੱਲ ਇੰਝ ਕਰਦੇ ਹਨ ਜਿਵੇਂ ਇਥੇ ਸਿਵਲ ਸਰਜਨ ਉਹ ਹੀ ਹੋਣ। ਕਿਸੇ ਨੂੰ ਝਾਂਸਾ ਦਿੰਦੇ ਹਨ ਕਿ ਡਾਕਟਰੀ ਮੁਆਇਨਾ ਠੀਕ ਕਰਾ ਦੇਵਾਂਗੇ.....ਸੌ ਰੁਪਏ ਦੇ ਦਿਉ! ਕਿਸੇ ਨੂੰ ਕੁੱਝ, ਕਿਸੇ ਨੂੰ ਕੁੱਝ.....ਝੂਠ-ਸੱਚ ਬੋਲ ਕੇ ਪੈਸੇ ਬਟੋਰ ਲੈਂਦੇ ਹਨ।” ਦਲੀਪਚੰਦ ਕੁੱਝ ਪੱਲ, ਦੂਰ ਜਾ ਰਹੇ ਇਕ ਆਦਮੀ ਨੂੰ ਦੇਖਦਾ ਰਿਹਾ। ਫਿਰ ਇਸ਼ਾਰਾ ਕਰਦਾ ਬੋਲਿਆ, “ਉਸ ਆਦਮੀ ਨੂੰ ਦੇਖ ਰਹੇ ਹੋ?”

“ਹਾਂ ਜੀ,” ਜੈਲਦਾਰ ਦਸੌਂਧਾ ਸਿੰਘ ਬੁੜ-ਬੜਾਇਆ।

“ਇਹ ਅਪਰੇਸ਼ਨ-ਰੂਮ ਵਿਚ ਜਮਾਦਾਰ ਹੈ। ਮਤਲਬ ਇਹ ਹੈ ਕਿ ਮਾੜੀ ਤੋਂ ਮਾੜੀ ਨੌਕਰੀ ਹੈ ਇਸ ਦੀ.....ਪਰ ਗੱਲ ਇਸ ਤਰ੍ਹਾਂ ਕਰਦਾ ਹੈ ਜਿਵੇਂ ਸਿਵਲ ਸਰਜਨ ਇਸ ਦਾ ਸਾਂਢੂ ਹੋਵੇ। ਬੜੇ ਡਾਕਟਰ....ਇਸ ਦੇ ਸਾਲ਼ੇ-ਭਣੋਈਏ ਹੋਣ।” ਇਕ ਪੱਲ ਰੁਕ ਕੇ ਦਲੀਪਚੰਦ ਫਿਰ ਬੋਲਿਆ, “ਮੈਂ ਇਹ ਸਭ ਕੁੱਝ ਇਸ ਲਈ ਦੱਸਿਆ ਹੈ ਕਿ ਕਿਸੇ ਗਲਤ ਆਦਮੀ ਦੇ ਅੜ੍ਹਿਕੇ ਨਾ ਆ ਜਾਇਉ। ਕਿਤੇ ਇਹ ਨਾ ਹੋਵੇ ਕਿ ਪੈਸਾ ਵੀ ਖਰਚ ਹੋ ਜਾਵੇ ਅਤੇ ਕੰਮ ਵੀ ਨਾ ਹੋਵੇ।”

“ਇਸੇ ਕਰਕੇ ਤਾਂ ਤੇਰੇ ਕੋਲ਼ ਆਏ ਹਾਂ।” ਜੈਲਦਾਰ ਦਸੌਂਧਾ ਸਿੰਘ ਨੇ ਕਿਹਾ।

“ਕੰਮ ਕੀ ਹੈ?” ਦਲੀਪਚੰਦ ਨੇ ਪੁੱਛਿਆ।

ਜੈਲਦਾਰ ਦਸੌਂਧਾ ਸਿੰਘ ਉਸ ਨੂੰ ਕੇਸ ਸਮਝਾਉਣ ਲੱਗਾ ਤਾਂ ਉਹ ਹੱਥ ਦੇ ਇਸ਼ਾਰੇ ਨਾਲ਼ ਉਸ ਨੂੰ ਰੋਕਦਾ ਬੋਲਿਆ, “ਕੇਸ ਮੈਨੂੰ ਪਤਾ ਹੈ। ਇਹ ਦੱਸੋ ਕਿ ਚਾਹੁੰਦੇ ਕੀ ਹੋ?”

“ਅਸੀਂ ਇਹ ਚਾਹੁੰਦੇ ਹਾਂ ਕਿ ਡਾਕਟਰੀ ਰਿਪੋਰਟ ਅਜਿਹੀ ਹੋਵੇ ਕਿ ਮੁਖਾਲਿਫ ਫਰੀਕ ਤੇ ਦਫਾ 302 ਦਾ ਮੁਕੱਦਮਾ ਬਣੇ।” ਜੈਲਦਾਰ ਦਸੌਂਧਾ ਸਿੰਘ ਨੇ ਕਿਹਾ ਅਤੇ ਫਿਰ ਬਚਿੰਤ ਸਿੰਘ ਵੱਲ ਦੇਖ ਕੇ ਪੁੱਛਿਆ, “ਕਿਉਂ ਬਚਿੰਤ ਸਿੰਆਂ?”

“ਹਾਂ....ਘੱਟੋ-ਘੱਟ ਉਹਨਾਂ ਦੇ ਦੋ ਆਦਮੀ ਫਾਂਸੀ ਚੜ੍ਹਣ।” ਬਚਿੰਤ ਸਿੰਘ ਨੇ ਪੱਕੇ ਇਰਾਦੇ ਨਾਲ਼ ਕਿਹਾ।

ਦਲੀਪ ਸਿੰਘ ਸੋਚ ਵਿਚ ਪੈ ਗਿਆ ਅਤੇ ਕੋਲ਼ ਪਈ ਇਕ ਟਹਿਣੀ ਚੁੱਕ ਕੇ ਇਸ ਤਰ੍ਹਾਂ ਜਮੀਨ ’ਤੇ ਫੇਰਨ ਲੱਗਾ ਜਿਵੇਂ ਜ਼ਖਮ ਤੇ ਲੇਪ ਕਰ ਰਿਹਾ ਹੋਵੇ। ਜੈਲਦਾਰ ਦਸੌਂਧਾ ਸਿੰਘ ਅਤੇ ਬਚਿੰਤ ਸਿੰਘ ਧਿਆਨ ਨਾਲ਼ ਉਸ ਵੱਲ ਦੇਖ ਰਹੇ ਸਨ। ਜੈਲਦਾਰ ਦਸੌਂਧਾ ਸਿੰਘ ਨੇ ਪੁੱਛਿਆ, “ਕਿਉਂ, ਕਿਹੜੀ ਸੋਚ ਵਿਚ ਪੈ ਗਿਆ?”

ਦਲੀਪਚੰਦ ਥੋੜ੍ਹੀ ਦੇਰ ਉਹਦੀ ਵੱਲ ਦੇਖਦਾ ਰਿਹਾ। ਫਿਰ ਬੋਲਿਆ, “ਬਹੁਤ ਬੜਾ ਕੰਮ ਹੈ।”

“ਅਸੀਂ ਕਦ ਕਿਹਾ ਕਿ ਛੋਟਾ ਕੰਮ ਹੈ?” ਜੈਲਦਾਰ ਦਸੌਂਧਾ ਸਿੰਘ ਨੇ ਕਿਹਾ।

“ਪੈਸੇ ਕਾਫੀ ਲੱਗਣਗੇ....ਹਜ਼ਾਰਾਂ ਵਿਚ।” ਦਲੀਪਚੰਦ ਨੇ ਉਹਨਾਂ ਨੂੰ ਟੋਹਣ ਲਈ ਕਿਹਾ।

“ਕਿੰਨੇ ਲੱਗਣਗੇ?” ਜੈਲਦਾਰ ਨੇ ਪੁੱਛਿਆ।

“ਇਹ ਤਾਂ ਗੱਲ ਕਰਕੇ ਹੀ ਦੱਸ ਸਕਦਾ ਹਾਂ। ਡਾਕਟਰ ਸੰਤੋਖ ਸਿੰਘ ਨੇ ਪੋਸਟ-ਮਾਰਟਮ ਕੀਤਾ ਹੈ।” ਦਲੀਪਚੰਦ ਨੇ ਕਿਹਾ। ਫਿਰ ਬੋਲਿਆ, “ਉਹ ਆਦਮੀ ਵੀ ਲਾਲਚੀ ਹੈ। ਜਾਤ ਦਾ ਤਰਖਾਣ ਹੈ....ਆਦਮੀ ਫਸ ਜਾਵੇ ਤਾਂ ਚੰਗੇ-ਮੋਟੇ ਪੱਛ ਲਾਹੁੰਦਾ ਹੈ।”

“ਫਿਰ ਵੀ ਕੁੱਝ ਤਾਂ ਅੰਦਾਜਾ ਜਿਹਾ ਦੱਸ।” ਜੈਲਦਾਰ ਦਸੌਂਧਾ ਸਿੰਘ ਨੇ ਕਿਹਾ।

ਦਲੀਪਚੰਦ ਫਿਰ ਸੋਚ ਵਿਚ ਡੁੱਬ ਗਿਆ। ਕੁੱਝ ਪਲਾਂ ਬਾਅਦ ਰੁਕ-ਰੁਕ ਕੇ ਕਹਿਣ ਲੱਗਾ, ਪਿਛਲੇ ਸਾਲ ਇਕ ਅਜਿਹਾ ਹੀ ਕੇਸ ਆਇਆ ਸੀ। ਡਾਕਟਰ ਸੇਠੀ ਨੇ ਪੋਸਟ-ਮਾਰਟਮ ਕੀਤਾ ਸੀ। ਉਹ ਸ਼ਰੀਫ ਆਦਮੀ ਸੀ....ਰੁਪਇਆ ਇਕ ਹਜ਼ਾਰ ਲਿਆ ਸੀ ਉਸ ਨੇ। ਮੇਰੇ ਰਾਹੀਂ ਹੀ ਕੰਮ ਹੋਇਆ ਸੀ। ਇਹ ਡਾਕਟਰ ਲਾਲਚੀ ਹੈ, ਪੰਜ-ਸੱਤ ਸੌ ਵਾਧੂ ਹੀ ਮੰਗੂਗਾ।”

ਜੈਲਦਾਰ ਦਸੌਂਧਾ ਸਿੰਘ ਨੇ ਬਚਿੰਤ ਸਿੰਘ ਵੱਲ ਦੇਖਿਆ ਤਾਂ ਉਹ ਦ੍ਰਿੜ ਇਰਾਦੇ ਨਾਲ਼ ਬੋਲਿਆ, “ਦੇਖ ਭਾਈ, ਜਿਥੇ ਦੋ ਸੌ ਨਾਲ਼ ਕੰਮ ਹੋਵੇ, ਅਸੀਂ ਚਾਰ ਸੌ ਦੇਵਾਂਗੇ ਪਰ ਕੰਮ ਪੱਕਾ ਹੋਣਾ ਚਾਹੀਦਾ।”

"ਕੰਮ ਤਾਂ ਪੱਕਾ ਹੀ ਹੋਵੇਗਾ।" ਦਲੀਪਚੰਦ ਨੇ ਵਿਸ਼ਵਾਸ ਦੁਆਉਂਦਿਆਂ ਕਿਹਾ, "ਆਪਣਾ ਅਸੂਲ ਹੋਰ ਹੈ।" ਕਹਿ ਕੇ ਉਹ ਬਚਿੰਤ ਸਿੰਘ ਦੀਆਂ ਅੱਖਾਂ ਵਿਚ ਝਾਕਦਾ ਬੋਲਿਆ, "ਜਿਹੜਾ ਕੰਮ ਦੋ ਰੁਪਏ ਵਿਚ ਹੁੰਦਾ ਹੈ, ਮੈਂ ਉਸ ਨੂੰ ਡੇਢ ਵਿਚ ਹੀ ਕਰਾਉਣ ਦੀ ਕੋਸ਼ਿਸ਼ ਕਰਦਾ ਹਾਂ।"

"ਪੈਸਾ ਹੁਣੇ ਲੈਣਾ ਹੈ ਜਾਂ ਬਾਅਦ ਵਿਚ?" ਜੈਲਦਾਰ ਨੇ ਪੁੱਛਿਆ।

"ਤੁਸੀਂ ਇਥੇ ਬੈਠੋ....ਮੈਂ ਪਤਾ ਕਰਦਾ ਹਾਂ ਕਿ ਡਾਕਟਰ ਨੇ ਰਿਪੋਰਟ ਦੇ ਦਿੱਤੀ ਹੈ ਜਾਂ ਨਹੀਂ। ਜੇ ਰਿਪੋਰਟ ਦਫ਼ਤਰ ਭੇਜ ਦਿੱਤੀ ਹੋਈ ਤਾਂ ਹੈਡ ਕਲਰਕ ਅਤੇ ਬਾਬੂ ਨੂੰ ਵੀ ਮਿਲਣਾ ਪਵੇਗਾ।"

ਦਲੀਪਚੰਦ ਦੇ ਜਾਣ ਬਾਅਦ ਬਚਿੰਤ ਸਿੰਘ ਨੇ ਪੁੱਛਿਆ, "ਜੈਲਦਾਰਾ, ਇਹ ਗੱਲਾਂ ਤਾਂ ਪੱਕੀਆਂ ਕਰ ਰਿਹਾ ਸੀ, ਆਦਮੀ ਵੀ ਪੱਕਾ ਹੈ ਨਾ?"

"ਭਾਈ, ਤੈਨੂੰ ਦੱਸਿਆ ਹੈ ਕਿ ਇਕ ਵਾਰ ਕੰਮ ਪਿਆ ਸੀ। ਇਸ ਨੇ ਸਹੀ ਕਰਾ ਦਿੱਤਾ ਸੀ। ਬਾਕੀ ਸੋਹੀਆਂ ਦੂਰ ਨਹੀਂ ਹੈ। ਸਾਡੇ ਨਾਲ਼ ਧੋਖਾ ਕਰੇਗਾ ਤਾਂ ਬੋਟੀ-ਬੋਟੀ ਉਡਾ ਦੇਵਾਂਗੇ।" ਜੈਲਦਾਰ ਦਸੌਂਧਾ ਸਿੰਘ ਨੇ ਕਿਹਾ।

ਉਹ ਦੋਨੋ ਉਸ ਵੱਲ ਦੇਖ ਰਹੇ ਸਨ, ਜਿਧਰ ਦਲੀਪਚੰਦ ਗਿਆ ਸੀ। ਜੈਲਦਾਰ ਦਸੌਂਧਾ ਸਿੰਘ ਬੜੇ ਗੇਟ ਤੋਂ ਅੰਦਰ ਆ ਰਹੇ ਤਿੰਨ ਆਦਮੀਆਂ ਨੂੰ ਧਿਆਨ ਨਾਲ਼ ਦੇਖ ਕੇ ਬੋਲਿਆ, "ਨੱਥਾ ਸਿੰਘ ਵੀ ਘੁੰਮ ਰਿਹਾ ਹੈ। ਨਾਲ਼ ਭਗਵਾਨ ਸਿੰਘ ਅਤੇ ਮਿਲਖਾ ਸਿੰਘ ਵੀ ਹਨ।"

"ਕਿੱਥੇ?" ਬਚਿੰਤ ਸਿੰਘ ਨੇ ਕਾਹਲ਼ੀ ਨਾਲ਼ ਪੁੱਛਿਆ।

"ਉਧਰ, ਬੜੇ ਦਰਵਾਜੇ ਰਾਹੀਂ ਅੰਦਰ ਆ ਰਹੇ ਹਨ।" ਜੈਲਦਾਰ ਦਸੌਂਧਾ ਸਿੰਘ ਨੇ ਇਸ਼ਾਰਾ ਕਰਦਿਆਂ ਕਿਹਾ।

ਬਚਿੰਤ ਸਿੰਘ ਨੂੰ ਇਕਦਮ ਜਗਤ ਸਿੰਘ ਦੇ ਲਫ਼ਜ ਯਾਦ ਆ ਗਏ। ਕਿਰਪਾਨ ਸੰਭਾਲ ਕੇ ਉਹ ਝਟਕੇ ਨਾਲ਼ ਉਠਿਆ, "ਜੈਲਦਾਰਾ....ਜਗਤ ਸਿੰਘ ਨੂੰ ਮੇਰੀ ਨੀਅਤ ਵਿਚ ਫਰਕ ਆ ਗਿਆ ਲਗਦਾ ਹੈ। ਮੈਂ ਨੀਅਤ ਠੀਕ ਕਰ ਹੀ ਲਵਾਂ। ਇਸ ਤੋਂ ਚੰਗਾ ਮੌਕਾ ਕਦੇ ਮਿਲੇ ਨਾ ਮਿਲੇ।" ਕਹਿ ਕੇ ਬਚਿੰਤ ਸਿੰਘ ਆਪਣੀ ਕਿਰਪਾਨ ਚੁੱਕ ਕੇ ਦਰਵਾਜੇ ਵੱਲ ਨੂੰ ਦੌੜਿਆ ਅਤੇ ਪੱਕੇ ਇਰਾਦੇ ਨਾਲ਼ ਬੋਲਿਆ, "ਨੱਥਾ ਸਿੰਘ ਦੇ ਮੈਂ ਆਪਣੇ ਹੱਥਾਂ ਨਾਲ਼ ਡੱਕਰੇ ਕਰ ਦੇਵਾਂਗਾ।"

ਜੈਲਦਾਰ ਦਸੌਂਧਾ ਸਿੰਘ ਨੇ ਉਸ ਨੂੰ ਆਪਣੀਆਂ ਬਾਹਾਂ ਵਿਚ ਜਕੜਦਿਆਂ ਕਿਹਾ, "ਕੀ ਤੂੰ ਪਾਗਲ ਹੋ ਗਿਆ ਹੈ?"

"ਜੈਲਦਾਰਾ, ਤੂੰ ਛੱਡ ਦੇ ਮੈਨੂੰ! ਜੇ ਤੂੰ ਮੇਰਾ ਯਾਰ ਹੈ ਤਾਂ ਮੇਰੇ ਰਾਹ ਵਿਚ ਨਾ ਆ।" ਬਚਿੰਤ ਸਿੰਘ ਨੇ ਉੱਚੀ ਅਵਾਜ਼ ਵਿਚ ਕਿਹਾ।

ਬਚਿੰਤ ਸਿੰਘ ਗਾਲ਼ਾਂ ਕੱਢਣ ਲੱਗਾ ਤਾਂ ਜੈਲਦਾਰ ਦਸੌਂਧਾ ਸਿੰਘ ਨੇ ਉਸ ਦੇ ਮੂੰਹ 'ਤੇ ਹੱਥ ਰੱਖ ਦਿੱਤਾ ਅਤੇ ਉਸ ਨੂੰ ਘਸੀਟਦਾ ਹੋਇਆ ਬਹੁਤ ਦੂਰ ਲੈ ਗਿਆ। ਫਿਰ ਉਹਦੇ ਮੂੰਹ ਤੋਂ ਹੱਥ ਹਟਾ ਕੇ ਜਕੜ ਢਿੱਲੀ ਕਰਦਾ ਬੋਲਿਆ, "ਬਚਿੰਤ ਸਿੰਘਾ, ਕਮਾਲ ਕਰਦਾਂ! ਜੋ ਕਰਨਾ ਚਾਹੁੰਦਾ ਹੈ, ਉਸ ਦਾ ਨਤੀਜਾ ਵੀ ਸੋਚਿਆ ਹੈ?""ਨਤੀਜਾ ਕੌਣ ਸੋਚਦਾ ਹੈ? ਆਦਮੀ ਨਤੀਜਾ ਸੋਚਣ ਬੈਠ ਜਾਵੇ ਤਾਂ ਸ਼ਾਇਦ ਕੀੜੀ ਨੂੰ ਵੀ ਨਾ ਮਾਰੇ।" ਬਚਿੰਤ ਸਿੰਘ ਨੇ ਕਿਹਾ। ਫਿਰ ਭੁੱਬਾਂ ਮਾਰ ਕੇ ਰੋਂਦਾ ਬੋਲਿਆ, "ਜੈਲਦਾਰਾ, ਇਕ ਮਾਂ ਜਾਇਆ ਮੇਰਾ ਭਰਾ, ਮੇਰੀ ਨੀਅਤ ਤੇ ਸ਼ੱਕ ਕਰ ਰਿਹਾ ਹੈ....ਉਏ....ਮੈਂ ਸਾਰੀ ਜਿੰਦ ਉਹਨਾਂ ਨੂੰ ਦੇ ਦਿੱਤੀ....ਜੋ ਜਮੀਨ ਜਾਇਦਾਦ ਬਣਾਈ ਹੈ, ਕੀ ਮੈਂ ਉਸ ਨੂੰ ਛਾਤੀ ਤੇ ਰੱਖ ਕੇ ਨਾਲ਼ ਲੈ ਜਾਵਾਂਗਾ?.....ਤੂੰ ਦੱਸ, ਉਸ ਨੇ ਜੋ ਕਿਹਾ, ਉਹ ਜਾਇਜ਼ ਸੀ?"

"ਬਿਲਕੁਲ ਨਜਾਇਜ਼ ਕਿਹਾ," ਜੈਲਦਾਰ ਦਸੌਂਧਾ ਸਿੰਘ ਨੇ ਉੱਚੀ ਅਤੇ ਦ੍ਰਿੜ ਅਵਾਜ਼ ਵਿਚ ਕਿਹਾ, "ਗੁੱਸੇ ਅਤੇ ਦੁੱਖ ਵਿਚ ਆਦਮੀ ਪਾਗਲ ਹੋ ਜਾਂਦਾ ਹੈ। ਕੀ ਪਤਾ, ਉਹ ਕਿੰਨਾ ਪਛਤਾ ਰਿਹਾ ਹੋਵੇਗਾ!"

ਬਚਿੰਤ ਸਿੰਘ ਰੋਂਦਾ ਹੋਇਆ ਕੁੱਝ ਪੱਲ ਖਲਾਅ ਵਿਚ ਘੂਰਦਾ ਰਿਹਾ । ਜੈਲਦਾਰ ਦਸੌਂਧਾ ਸਿੰਘ ਨੇ ਉਸ ਦਾ ਗੁੱਟ ਫੜ ਲਿਆ ਤਾਂ ਉਹ ਉਸ ਤੋਂ ਛੁੜਾਉਂਦਾ ਹੋਇਆ ਬੋਲਿਆ, "ਛੱਡ ਦੇ। ਹੁਣ ਮੈਂ ਠੀਕ ਹੋ ਗਿਆ ਹਾਂ।" ਕਹਿ ਕੇ ਬਚਿੰਤ ਸਿੰਘ ਨੇ ਹੰਝੂ ਪੂੰਝ ਲਏ। ਨਲਕੇ ਤੇ ਹੱਥ-ਮੂੰਹ ਧੋਤਾ ਅਤੇ ਫਿਰ ਦੂੱਖਤ ਦੇ ਥੱਲੇ ਆ ਬੈਠੇ।

ਕਈ ਕਮਰਿਆਂ ਦੇ ਚੱਕਰ ਲਾ ਕੇ ਦਲੀਪਚੰਦ ਵਾਪਸ ਆ ਗਿਆ। ਜਿਉਂ-ਜਿਉਂ ਉਹ ਉਹਨਾਂ ਦੇ ਨੇੜੇ ਆ ਰਿਹਾ ਸੀ, ਬਚਿੰਤ ਸਿੰਘ ਦੇ ਦਿਲ ਦੀ ਧੜਕਣ ਤੇਜ਼ ਹੋ ਰਹੀ ਸੀ। ਉਹ ਉਹਨਾਂ ਦੇ ਬਹੁਤ ਹੀ ਨੇੜੇ ਆ ਕੇ ਬੈਠ ਗਿਆ ਅਤੇ ਭੇਦ-ਭਰੀ ਅਵਾਜ਼ ਵਿਚ ਬੋਲਿਆ, "ਡਾਕਟਰ ਨੇ ਰਿਪੋਰਟ ਦੇ ਦਿੱਤੀ ਹੈ। ਪਰ ਦਿਲ-ਦਿਮਾਗ ਅਤੇ ਮਿਹਦੇ ਦਾ ਮੁਆਇਨਾ ਕਰਨ ਲਈ ਬਾਹਰ ਭੇਜਿਆ ਹੈ....ਅੱਜ ਹੀ।"

"ਕੀ ਲਿਖਿਆ ਹੈ ਡਾਕਟਰ ਨੇ?" ਜੈਲਦਾਰ ਦਸੌਂਧਾ ਸਿੰਘ ਨੇ ਪੁੱਛਿਆ।

"ਭਾਈ, ਕਲਰਕ ਤਾਂ ਮੁਫਤ ਵਿਚ ਛੁੱਟੀ ਦੀ ਦਰਖਾਸਤ ਬਾਰੇ ਵੀ ਨਹੀਂ ਦੱਸਦੇ, ਇਹ ਤਾਂ ਪੋਸਟ-ਮਾਰਟਮ ਦੀ ਰਿਪੋਰਟ ਹੈ।" ਦਲੀਪਚੰਦ ਨੇ ਕਿਹਾ।

"ਫਿਰ ਪਤਾ ਕਿਸ ਤਰ੍ਹਾਂ ਲੱਗੇਗਾ?" ਬਚਿੰਤ ਸਿੰਘ ਨੇ ਫਿਕਰਮੰਦ ਹੁੰਦਿਆਂ ਪੁੱਛਿਆ।

"ਪਤਾ ਲੱਗ ਜਾਵੇਗਾ.....ਥੋੜਾ ਸਬਰ ਕਰੋ.....ਉਸ ਨੇ ਅਜੇ ਤੱਕ ਪੜ੍ਹੀ ਨਹੀਂ ਹੈ।.....ਕਹਿੰਦਾ ਹੈ ਕਿ ਮੌਕਾ ਮਿਲਦਿਆਂ ਹੀ ਦੇਖ ਲਵੇਗਾ।" ਦਲੀਪਚੰਦ ਨੇ ਵਿਸ਼ਵਾਸ ਦੁਆਉਂਦਿਆਂ ਕਿਹਾ।

ਉਹ ਖਮੋਸ਼, ਚਿੰਤਾ ਵਿਚ ਮਗਨ ਬੈਠੇ ਸਨ। ਜੈਲਦਾਰ ਦਸੌਂਧਾ ਸਿੰਘ ਨੇ ਖਮੋਸ਼ੀ ਤੋੜਦਿਆਂ ਕਿਹਾ, "ਡਾਕਦਾਰ ਨੂੰ ਵੀ ਮਿਲਣਾ ਪਵੇਗਾ?"

"ਇਸ ਗੱਲ ਦੀ ਚਿੰਤਾ ਨਾ ਕਰੋ....।" ਦਲੀਪਚੰਦ ਨੇ ਕਿਹਾ, "ਜੇ ਰਿਪੋਰਟ ਠੀਕ ਹੋਈ ਤਾਂ ਡਾਕਟਰ ਦੇ ਕੋਲ਼ ਜਾਣ ਦੀ ਕੀ ਲੋੜ ਹੈ?"

"ਹੂੰ।" ਜੈਲਦਾਰ ਦਸੌਂਧਾ ਸਿੰਘ ਨੇ ਸੋਚਿਆ।

ਦਫਤਰ ਦੇ ਕਲਰਕ ਬਿਸ਼ੰਬਰ ਸਿੰਘ ਨੂੰ ਕਮਰੇ ਦੇ ਬਾਹਰ ਨਿਕਲਦਿਆਂ ਦੇਖ ਕੇ, ਦਲੀਪਚੰਦ ਤੁਰੰਤ ਉਠ ਕੇ ਖੜ੍ਹਾ ਹੋ ਗਿਆ ਅਤੇ ਹੌਲੀ ਜਿਹੇ ਬੋਲਿਆ, "ਪੰਜ ਸੌ ਰੁਪਏ ਦੇ ਦਿਉ.....ਹੈਡ ਕਲਰਕ ਅਤੇ ਬਾਬੂ ਲਈ।"

ਬਚਿੰਤ ਸਿੰਘ ਦਾ ਇਸ਼ਾਰਾ ਦੇਖ ਕੇ ਜੈਲਦਾਰ ਨੇ ਅੰਦਰਲੀ ਜੇਬ ਵਿਚੋਂ ਪੰਜ ਸੌ ਰੁਪਏ ਕੱਢ ਕੇ ਉਹਨੂੰ ਫੜਾ ਦਿੱਤੇ। ਦਲੀਪਚੰਦ ਨੇ ਰੁਪਏ ਜੇਬ ਵਿਚ ਪਾਏ ਅਤੇ ਕਾਹਲ਼ੀ-ਕਾਹਲ਼ੀ ਉਹਦੇ ਵੱਲ ਨੂੰ ਤੁਰ ਪਿਆ।

ਦਲੀਪਚੰਦ ਅਤੇ ਬਿਸ਼ੰਬਰ ਸਿੰਘ ਗੇਟ ਦੇ ਬਾਹਰ ਨਿਕਲ ਗਏ। ਬਚਿੰਤ ਸਿੰਘ ਅਤੇ ਜੈਲਦਾਰ ਦਸੌਂਧਾ ਸਿੰਘ ਉਹਨਾਂ ਵੱਲ ਦੇਖ ਰਹੇ ਸਨ। ਉਹ ਇਕ ਕੋਨੇ ਵਿਚ ਜਾ ਕੇ ਘੁਸਰ-ਫੁਸਰ ਕਰਦੇ ਰਹੇ। ਫਿਰ ਬਿਸ਼ੰਬਰ ਸਿੰਘ ਇਕ ਕਮਰੇ ਵਿਚ ਵੜ੍ਹ ਗਿਆ ਅਤੇ ਦਲੀਪਚੰਦ ਉਹਨਾਂ ਦੇ ਕੋਲ਼ ਆ ਕੇ ਬੈਠ ਗਿਆ।

"ਕੀ ਲਿਖਿਆ ਹੈ ਰਿਪੋਰਟ ਵਿਚ?" ਬਚਿੰਤ ਸਿੰਘ ਨੇ ਕਾਹਲ਼ੀ ਨਾਲ਼ ਪੁੱਛਿਆ।

"ਡਾਕਟਰ ਗੱਲ ਗੋਲ਼ਮੋਲ ਕਰ ਗਿਆ ਹੈ।" ਦਲੀਪਚੰਦ ਨੇ ਕਿਹਾ। ਫਿਰ ਸੋਚਦਾ ਹੋਇਆ ਬੋਲਿਆ, "ਡਾਕਟਰ ਨੂੰ ਮਿਲਣਾ ਹੀ ਪੈਣਾ ਹੈ.....ਮੈਂ ਤਾਂ ਚਾਹੁੰਦਾ ਸੀ ਕਿ ਤੁਹਾਡੇ ਰੁਪਏ ਬੱਚ ਜਾਣ।" ਫਿਰ ਗੱਲ ਬਦਲਦਾ ਹੋਇਆ ਬੋਲਿਆ, "ਤੁਹਾਡਾ ਦੂਜੇ ਧੜੇ (ਮੁਖਾਲਫ ਫਰੀਕ) ਦਾ ਬੰਦਾ ਵੀ ਘੁੰਮ ਰਿਹਾ ਹੈ।.....ਮੈਨੂੰ ਹੁਣੇ ਮਿਲਖਾ ਸਿੰਘ ਵੀ ਮਿਲਿਆ ਸੀ।"

"ਪਤਾ ਹੈ। ਜਦੋਂ ਗੇਟ ਦੇ ਅੰਦਰ ਆਏ ਸੀ ਤਾਂ ਅਸੀਂ ਦੇਖਿਆ ਸੀ। ਨੱਥਾ ਸਿੰਘ ਅਤੇ ਮਿਲਖਾ ਸਿੰਘ ਦੇ ਨਾਲ਼ ਭਗਵਾਨ ਸਿੰਘ ਵੀ ਹੈ।" ਜੈਲਦਾਰ ਦਸੌਂਧਾ ਸਿੰਘ ਨੇ ਕਿਹਾ।

"ਮਿਲਖਾ ਸਿੰਘ ਨੇ ਮੇਰੇ ਨਾਲ਼ ਗੱਲ ਕਰਨ ਦੀ ਕੋਸ਼ਿਸ਼ ਕੀਤੀ ਸੀ। ਪਰ ਮੈਂ ਉਸ ਨੂੰ ਜਵਾਬ ਦੇ ਦਿੱਤਾ।" ਦਲੀਪਚੰਦ ਨੇ ਦੱਸਿਆ। ਫਿਰ ਦਾਰਸ਼ਨਿਕ ਭਾਵ ਨਾਲ਼ ਬੋਲਿਆ, "ਕੁੱਤਾ ਅਤੇ ਪੇਸ਼ੇਵਰ ਗਵਾਹ ਇਕ ਬਰਾਬਰ ਹੁੰਦੇ ਹਨ। ਜਿਸ ਬੂਹੇ ਤੋਂ ਟੁਕੜਾ ਪੈ ਗਿਆ, ਉਧਰ ਹੀ ਪੂਛ ਹਿਲਾਉਣ ਲੱਗੇ।"

ਦਲੀਪਚੰਦ ਖਮੋਸ਼ ਹੋ ਗਿਆ ਤਾਂ ਬਚਿੰਤ ਸਿੰਘ ਬੇਚੈਨੀ ਨਾਲ਼ ਪਾਸੇ ਮਾਰਨ ਲੱਗਾ। ਉਸ ਦੇ ਦਿਲ ਦੀ ਗੱਲ ਭਾਂਪ ਕੇ ਜੈਲਦਾਰ ਦਸੌਂਧਾ ਸਿੰਘ ਨੇ ਦਲੀਪਚੰਦ ਤੋਂ ਪੁੱਛਿਆ, "ਫਿਰ ਡਾਕਦਾਰ ਨੂੰ ਕਦੋਂ ਮਿਲਣਾ ਹੈ?"

"ਇਹੀ ਸੋਚ ਰਿਹਾ ਸੀ।।....ਬਾਬੂ ਬਿਸ਼ੰਬਰ ਸਿੰਘ ਨੂੰ ਮੈਂ ਰੋਕਿਆ ਹੋਇਆ ਹੈ।.....ਮੌਕਾ ਦੇਖ ਰਿਹਾ ਹਾਂ.....ਸਾਰਾ ਕੰਮ ਪਰਦੇ ਨਾਲ਼ ਕਰਨਾ ਪਵੇਗਾ। ਸਰਦਾਰ ਜੀ, ਜ਼ਮਾਨਾ ਬਹੁਤ ਬੁਰਾ ਹੈ। ਜੇ ਇਕ ਦੋਸਤ ਹੈ ਤਾਂ ਸੌ ਦੁਸ਼ਮਣ ਵੀ ਹਨ.....ਜਮੀਨ ਸੁੰਘਦੇ ਫਿਰਦੇ ਹਨ।" ਦਲੀਪਚੰਦ ਨੇ ਉਹਦੀ ਅੱਖਾਂ ਵਿਚ ਝਾਕਦਿਆਂ ਕਿਹਾ।

ਦਲੀਪਚੰਦ ਨੇ ਚੁੱਪ ਸਾਧ ਲਈ ਅਤੇ ਡੂੰਘੀ ਸੋਚ ਵਿਚ ਡੁੱਬ ਗਿਆ। ਫਿਰ ਉਸ ਨੇ ਇਕਦਮ ਉਹਨਾਂ ਵੱਲ ਦੇਖਿਆ, ਜਿਵੇਂ ਊਂਘਦਾ-ਊਂਘਦਾ ਚੌਂਕ ਗਿਆ ਹੋਵੇ। ਉਹ ਉਠਦਾ ਹੋਇਆ ਬੋਲਿਆ, ਜਿਹੜਾ ਕੰਮ ਸ਼ੁਰੂ ਕੀਤਾ ਹੈ ਉਹਨੂੰ ਸਿਰੇ ਤਾਂ ਲਾਉਣਾ ਹੀ ਹੈ। ਤੁਸੀਂ ਇਥੇ ਬੈਠੋ, ਮੈਂ ਹੁਣੇ ਆਉਂਦਾ ਹਾਂ। ਡਾਕਟਰ ਮਿਲ ਜਾਵੇ ਤਾਂ ਗੱਲ ਕਰ ਹੀ ਆਵਾਂ।"

"ਅਸੀਂ ਵੀ ਚੱਲੀਏ?" ਬਚਿੰਤ ਸਿੰਘ ਨੇ ਪੁੱਛਿਆ।

"ਨਾ-ਨਾ ਅਜੇ ਨਹੀਂ। ਸਮਾਂ ਆਉਣ ਤੇ ਤੁਹਾਡੀ ਮੁਲਾਕਾਤ ਵੀ ਕਰਾ ਦੇਵਾਂਗਾ।" ਦਲੀਪਚੰਦ ਨੇ ਉਹਨਾਂ ਨੂੰ ਵਿਸ਼ਵਾਸ ਦੁਆਉਂਦਿਆਂ ਕਿਹਾ। ਫਿਰ ਬੋਲਿਆ, "ਮੈਨੂੰ ਅੱਧਾ-ਪੌਣਾ ਘੰਟਾ ਲੱਗ ਜਾਵੇਗਾ। ਤੁਸੀਂ ਚਾਹ ਪਾਣੀ ਪੀਣਾ ਹੈ ਤਾਂ ਪੀ ਆਵੋ ਅਤੇ ਮੁੜ ਕੇ ਇਥੇ ਹੀ ਆ ਜਾਇਉ।"

ਦਲੀਪਚੰਦ ਦੇ ਜਾਣ ਬਾਅਦ ਬਚਿੰਤ ਸਿੰਘ ਘਾਹ ਤੇ ਲੰਮਾ ਪੈ ਗਿਆ ਅਤੇ ਥੋੜ੍ਹੀ ਦੇਰ ਪਿੱਛੋਂ ਹੀ ਸੌਂ ਗਿਆ। ਜੈਲਦਾਰ ਦਸੌਂਧਾ ਸਿੰਘ ਦੇ ਮਨ ਵਿਚ ਆਇਆ ਕਿ ਦਲੀਪਚੰਦ ਦੇ ਵਾਪਸ ਆਉਣ ਤੱਕ ਬਜ਼ਾਰ ਦਾ ਗੇੜਾ ਲਾ ਆਵੇ। ਪਰ ਇਹ ਸੋਚ ਕੇ ਉਸ ਨੇ ਇਰਾਦਾ ਬਦਲ ਦਿੱਤਾ ਕਿ ਨੱਥਾ ਸਿੰਘ ਜਾਂ ਉਸ ਦੇ ਆਦਮੀ ਬਚਿੰਤ ਸਿੰਘ ਨੂੰ ਇਕੱਲਾ ਦੇਖ ਕੇ ਉਸ 'ਤੇ ਹਮਲਾ ਨਾ ਕਰ ਦੇਣ। ਉਹ ਨਿਰਾਸ਼ ਜਿਹਾ ਇਕ ਪਾਸੇ ਹੋ ਕੇ ਬੈਠ ਗਿਆ।

ਪੰਦਰਾਂ-ਵੀਹਾਂ ਮਿੰਟਾਂ ਬਾਅਦ ਬਚਿੰਤ ਸਿੰਘ ਦੀ ਅੱਖ ਖੁੱਲ ਗਈ ਅਤੇ ਉਹ ਹੜਬੜਾ ਕੇ ਉੱਠ ਬੈਠਾ। ਉਸ ਨੇ ਦਾੜ੍ਹੀ ਤੇ ਦੋਨੋਂ ਹੱਥ ਫੇਰਦਿਆਂ ਪੁੱਛਿਆਂ, "ਦਲੀਪਚੰਦ ਅਜੇ ਆਇਆ ਨਹੀਂ?"

"ਨਹੀਂ।" ਜੈਲਦਾਰ ਨੇ ਉਬਾਸੀ ਲੈਂਦਿਆਂ ਕਿਹਾ।

"ਜੈਲਦਾਰਾ, ਤੂੰ ਕੋਈ ਚਾਹ-ਪਾਣੀ ਪੀ ਲੈਂਦਾ, ਤੜਕੇ ਤੋਂ ਮੇਰੇ ਨਾਲ਼ ਖੱਜਲ-ਖੁਆਰ ਹੋ ਰਿਹਾ ਹੈਂ।" ਬਚਿੰਤ ਸਿੰਘ ਨੇ ਕਿਹਾ। ਫਿਰ ਅਫਸੋਸ ਭਰੀ ਅਵਾਜ਼ ਵਿਚ ਬੋਲਿਆ, "ਕਿਸਮਤ ਮੇਰੀ ਖਰਾਬ ਹੈ, ਨਾਲ਼ ਸਜ਼ਾ ਤੂੰ ਵੀ ਭੁਗਤ ਰਿਹਾ ਹੈ।"

"ਸਜ਼ਾ ਕਿਉਂ? ਤੇਰਾ ਦੁੱਖ, ਕੀ ਮੇਰਾ ਦੁੱਖ ਨਹੀਂ ਹੈ?" ਜੈਲਦਾਰ ਦਸੌਂਧਾ ਸਿੰਘ ਨੇ ਪੁੱਛਿਆ।

"ਉਹ ਤਾਂ ਹੈ।" ਹੌਲੀ ਜਿਹੇ ਕਹਿ ਕੇ ਸਿਰ ਹਿਲਾਉਂਦੇ ਬਚਿੰਤ ਸਿੰਘ ਦੀ ਛਾਤੀ ਮਾਣ ਨਾਲ਼ ਫੁੱਲ ਗਈ।

ਫਿਰ ਦੋਨਾਂ ਵਿਚਾਲੇ ਗਹਿਰੀ ਖਮੋਸ਼ੀ ਛਾ ਗਈ। ਦੋਵੇਂ ਆਪਣੇ-ਆਪਣੇ ਵਿਚਾਰਾਂ ਵਿਚ ਗੁੰਮ-ਸੁੰਮ ਬੈਠੇ ਰਹੇ। ਜੈਲਦਾਰ ਦਸੌਂਧਾ ਸਿੰਘ ਨੇ ਉਬਾਸੀ ਲਈ ਤਾਂ ਕੁੱਝ ਦੇਰ ਬਾਅਦ ਬਚਿੰਤ ਸਿੰਘ ਵੀ ਭਾਂਅ-ਭਾਂਅ ਜਿਹੀ ਅਵਾਜ਼ ਕੱਢਦਾ ਅੰਗੜਾਈ ਲੈਣ ਲੱਗਾ। ਫਿਰ ਇਹ ਚੱਕਰ ਅਜਿਹਾ ਸ਼ੁਰੂ ਹੋਇਆ ਕਿ ਇਕ ਤੋਂ ਬਾਅਦ ਦੂਜਾ ਉਬਾਸੀ ਲੈਣ ਲੱਗਾ। ਦੋਹਾਂ ਦੀਆਂ ਅੱਖਾਂ ਵਿਚ ਪਾਣੀ ਆ ਗਿਆ। ਦਸੌਂਧਾ ਸਿੰਘ ਨੇ ਪੱਗੜੀ ਦੇ ਲੜ੍ਹ ਨਾਲ਼ ਅੱਖਾਂ ਦਾ ਪਾਣੀ

ਪੁੱਛਿਆ ਅਤੇ ਇਕ ਵਾਰ ਫਿਰ ਉਬਾਸੀ ਲਈ, ਤਾਂ ਉਸ ਵਕਤ ਬਚਿੰਤ ਸਿੰਘ ਬੋਲਿਆ, "ਕਿਉਂ, ਥੱਕ ਗਿਆ ਹੈ?" ਫਿਰ ਆਪ ਹੀ ਉੱਤਰ ਦਿੱਤਾ, "ਥੱਕਣਾ ਤਾਂ ਸੀ ਹੀ। ਤੜਕੇ ਦੇ ਹੀ ਨੱਠੇ-ਭੱਜੇ ਫਿਰ ਰਹੇ ਹਾਂ। ਰਮਤੇ ਜੋਗੀ ਵਾਂਗ ਪੈਰ ਚੱਕਰ ਪੈ ਗਿਆ ਹੈ। ਮੇਰੀ ਮੰਨ, ਤੂੰ ਚਾਹ-ਪਾਣੀ ਪੀ ਆ।"

"ਦਲੀਪਚੰਦ ਆ ਜਾਵੇ। ਕੰਮ ਖਤਮ ਕਰਕੇ ਇਕ ਹੀ ਵਾਰ ਚਾਹ ਪੀਵਾਂਗੇ।" ਜੈਲਦਾਰ ਦਸੌਂਧਾ ਸਿੰਘ ਨੇ ਉਬਾਸੀ ਲੈਂਦਿਆਂ ਕਿਹਾ।

ਗੇਟ ਵਿਚ ਦਲੀਪਚੰਦ ਨੂੰ ਆਉਂਦਾ ਦੇਖ ਕੇ ਹੈਰਾਨ ਹੋ ਗਏ ਅਤੇ ਧਿਆਨ ਨਾਲ਼ ਦੇਖਣ ਲੱਗੇ, ਜਿਵੇਂ ਉਸ ਦਾ ਇਕ-ਇਕ ਕਦਮ ਨਾਪ ਰਹੇ ਹੋਣ। ਦਲੀਪਚੰਦ ਉਹਨਾਂ ਦੇ ਨੇੜੇ ਆ ਗਿਆ ਤਾਂ ਉਹ ਅੱਧੇ ਕੁ ਉੱਠ ਖੜ੍ਹੇ ਹੋਏ। ਉਹ ਉਹਨਾਂ ਦੇ ਕੋਲ਼ ਬੈਠਦਾ ਹੋਇਆ ਬੋਲਿਆ, "ਡਾਕਟਰ ਘਰ ਨਹੀਂ ਹੈ। ਕਿਤੇ ਬਾਹਰ ਗਿਆ ਹੋਇਆ ਹੈ। ਕਾਫੀ ਲੇਟ ਮੁੜ ਕੇ ਆਵੇਗਾ।"

ਇਹ ਸੁਣ ਕੇ ਬਚਿੰਤ ਸਿੰਘ ਨਿਰਾਸ਼ ਹੋ ਗਿਆ ਅਤੇ ਖਿੱਝ ਕੇ ਬੋਲਿਆ, "ਡਾਕਦਾਰ ਨੇ ਵੀ ਇਸ ਵੇਲੇ ਹੀ ਬਾਹਰ ਜਾਣਾ ਸੀ।"

"ਸਰਦਾਰ ਜੀ, ਚਿੰਤਾ ਨਾ ਕਰੋ। ਮੈਂ ਬਿਸ਼ੰਬਰ ਸਿੰਘ ਤੋਂ ਖਾਲੀ ਫਾਰਮ ਲੈ ਲਿਆ ਹੈ। ਅਸੀਂ ਦੋਵੇਂ ਰਾਤ ਨੂੰ ਫਿਰ ਡਾਕਟਰ ਦੀ ਕੋਠੀ ਜਾਵਾਂਗੇ। ਨਾ ਮਿਲਿਆ ਤਾਂ ਸਵੇਰੇ ਤੜਕੇ ਹੀ ਫਿਰ ਜਾਵਾਂਗੇ। ਪ੍ਰਮਾਤਮਾ ਸੁੱਖ ਰੱਖੇ। ਸੂਰਜ ਚੜ੍ਹਨ ਤੋਂ ਪਹਿਲਾਂ ਤੇਰਾ ਕੰਮ ਕਰਾ ਲਵਾਂਗੇ। ਤੁਸੀਂ ਹੁਣ ਬੇਫਿਕਰ ਹੋ ਕੇ ਘਰ ਜਾਉ। ਸਵੇਰੇ ਸੂਰਜ ਚੜ੍ਹਨ ਤੋਂ ਪਹਿਲਾਂ ਮੇਰੇ ਕੋਲ਼ ਆ ਜਾਇਉ।" ਦਲੀਪਚੰਦ ਨੇ ਉਹਨਾਂ ਨੂੰ ਵਿਸ਼ਵਾਸ ਦੁਆਉਂਦਿਆਂ ਕਿਹਾ।

"ਦਲੀਪਚੰਦਾ, ਕੰਮ ਹੋਣਾ ਚਾਹੀਦਾ......ਕਹੇਂ ਤਾਂ ਅਸੀਂ ਰਾਤ ਇਥੇ ਹੀ ਕੱਟ ਲੈਂਦੇ ਹਾਂ।" ਜੈਲਦਾਰ ਦਸੌਂਧਾ ਸਿੰਘ ਨੇ ਕਿਹਾ।

"ਨਹੀਂ ਜੀ। ਤੁਸੀਂ ਆਪਣੇ ਘਰ ਜਾਉ। ਮੈਂ ਇਥੇ ਹੀ ਹਾਂ। ਦਲੀਪਚੰਦ ਨੇ ਬਹੁਤ ਦ੍ਰਿੜ ਅਤੇ ਵਿਸ਼ਵਾਸ ਪੂਰਣ ਅਵਾਜ਼ ਵਿਚ ਕਿਹਾ।

"ਤਾਂ ਫੇਰ ਅਸੀਂ ਜਾਈਏ?" ਜੈਲਦਾਰ ਦਸੌਂਧਾ ਸਿੰਘ ਨੇ ਉੱਠਦਿਆਂ ਪੁੱਛਿਆ।

"ਨਿਸਚਿੰਤ ਹੋ ਕੇ ਜਾਈਏ। ਪਰ ਸਵੇਰੇ ਥੋੜ੍ਹਾ ਛੇਤੀ ਪਹੁੰਚ ਜਾਣਾ। ਡਾਕਟਰ ਨੂੰ ਨਜ਼ਰ ਵੀ ਤਾਂ ਦੇਣੀ ਹੈ। ਦਲੀਪਚੰਦ ਨੇ ਕਿਹਾ। ਫਿਰ ਉਹਦੀ ਵੱਲ ਮੂਧਾ ਹੁੰਦਾ ਬੋਲਿਆ, "ਘੱਟੋ-ਘੱਟ ਢਾਈ ਹਜ਼ਾਰ ਰੁਪਏ ਨਾਲ਼ ਲੈ ਕੇ ਆਇਉ। ਕੀ ਪਤਾ, ਡਾਕਟਰ ਕਿੰਨੀ ਰਕਮ ਮੰਗ ਲਵੇ। ਅਜਿਹੇ ਮਾਮਲੇ ਵਿਚ ਸੌਦੇ ਜਾਂ ਬਹਿਸ ਦੀ ਗੁੰਜਾਇਸ਼ ਨਹੀਂ ਹੁੰਦੀ।"

ਦਲੀਪਚੰਦ ਗੇਟ ਤੱਕ ਉਹਨਾਂ ਦੇ ਨਾਲ਼ ਆਇਆ ਅਤੇ ਉਹਨਾਂ ਨੂੰ ਇਕ ਵਾਰ ਫਿਰ ਬੇਫਿਕਰ ਹੋਣ ਦਾ ਵਿਸ਼ਵਾਸ ਦੁਆ ਕੇ ਵਾਪਸ ਆ ਗਿਆ। ਉਹ ਮੁਰਦਾ-ਘਰ ਦੇ ਨੇੜੇ ਇਕ ਦ੍ਰੱਖਤ ਥੱਲੇ ਉਸ ਦੀ ਉਡੀਕ ਕਰਦੇ ਨੱਥਾ ਸਿੰਘ, ਭਗਵਾਨ ਸਿੰਘ ਅਤੇ ਮਿਲਖਾ ਸਿੰਘ ਕੋਲ਼ ਚਲੇ ਗਿਆ। ਦਲੀਪਚੰਦ ਨੂੰ ਦੇਖ ਕੇ ਉਹ ਉਠ ਖੜ੍ਹੇ ਹੋਏ। ਉਹ ਉਹਨਾਂ ਦੇ ਨੇੜੇ ਜਾ ਕੇ ਘਾਹ ਤੇ ਧੁੱਪ ਵਿਚ ਹੀ ਬੈਠ ਗਿਆ ਅਤੇ ਉਹ ਵੀ ਉਸ ਦੇ ਨਾਲ਼ ਬੈਠ ਗਏ। ਦਲੀਪਚੰਦ ਨੇ ਉਕਤਾਹਟ ਭਰੀ ਅਵਾਜ਼ ਵਿਚ ਕਿਹਾ, "ਬਹੁਤ ਥੱਕ ਗਿਆ ਹਾਂ।"

"ਕੁੱਝ ਪਤਾ ਲੱਗਾ, ਡਾਕਟਰੀ ਰਪਟ ਬਾਰੇ?" ਮਿਲਖਾ ਸਿੰਘ ਨੇ ਪੁੱਛਿਆ।

"ਇੰਨੀ ਦੇਰ ਦਾ ਇਸੇ ਕੰਮ ਵਿਚ ਲੱਗਾ ਹੋਇਆ ਸੀ। ਬਾਬੂ ਨਹੀਂ ਮਿਲ ਰਿਹਾ ਸੀ। ਬਹੁਤ ਮੁਸ਼ਕਲ ਨਾਲ਼ ਉਸ ਨੂੰ ਲੱਭਿਆ। ਪਹਿਲਾਂ ਉਸ ਨੂੰ ਮਨਾਇਆ। ਫੇਰ ਹੈਡ ਕਲਰਕ ਦੇ ਘਰ ਗਏ। ਬਹੁਤ ਨਾਂਹ-ਨੁੱਕਰ ਕਰਨ ਲੱਗਾ। ਲੱਖ ਤਰਲੇ-ਮਿੰਨਤਾਂ ਕੀਤੇ। ਪੰਜ ਸੌ ਰੁਪਏ ਨਾਲ਼ ਵੀ ਬਹੁਤ ਮੁਸ਼ਕਲ ਨਾਲ਼ ਮੰਨਿਆ ਅਤੇ ਅਲਮਾਰੀ ਦੀ ਚਾਬੀ ਬਾਬੂ ਨੂੰ ਦਿੱਤੀ।" ਦਲੀਪਚੰਦ ਨੇ ਬਹੁਤ ਦਰਦਨਾਕ ਅੰਦਾਜ਼ ਵਿਚ ਸਾਰੀ ਕਹਾਣੀ ਸੁਣਾ ਕੇ ਪੁੱਛਿਆ, "ਬੋਲ, ਕੀ ਇਰਾਦਾ ਹੈ?"

ਮਿਲਖਾ ਸਿੰਘ ਨੇ ਨੱਥਾ ਸਿੰਘ ਵੱਲ ਦੇਖਿਆ। ਉਹ ਗਹਿਰੀ ਸੋਚ ਵਿਚ ਡੁੱਬਿਆ ਹੋਇਆ ਸੀ। ਉਸ ਨੇ ਕੋਈ ਜਵਾਬ ਨਾ ਦਿੱਤਾ ਤਾਂ ਦਲੀਪਚੰਦ ਨੇ ਚਿਤਾਵਨੀ ਦਿੰਦਿਆਂ ਕਿਹਾ, "ਤੁਹਾਡੇ ਦੂਜੇ ਧੜੇ ਦਾ ਬੰਦਾ ਬਚਿੰਤ ਸਿੰਘ, ਗੜ੍ਹੀ ਵਾਲੇ ਜੈਲਦਾਰ ਦਸੌਂਧਾ ਸਿੰਘ ਨੂੰ ਨਾਲ ਲੈ ਕੇ ਮਿਲਣ ਆਇਆ ਸੀ। ਨਾਲੇ ਜੈਲਦਾਰ ਨਾਲ਼ ਮੇਰਾ ਪੁਰਾਣਾ ਮੂੰਹ-ਮੁਲਾਹਜਾ ਹੈ, ਤਾਂ ਵੀ ਮੈਂ ਉਹਨਾਂ ਨੂੰ ਮੂੰਹ ਨਹੀਂ ਲਾਇਆ। ਮੈਂ ਤਾਂ ਹੱਥ ਜੋੜ ਦਿੱਤੇ ਕਿ ਆਪਣੇ ਬਸ ਦਾ ਕੰਮ ਨਹੀਂ ਹੈ।"

ਮਿਲਖਾ ਸਿੰਘ ਨੇ ਨੱਥਾ ਸਿੰਘ ਵੱਲ ਮੂਧਾ ਹੁੰਦਿਆਂ ਪੂਰੇ ਵਿਸ਼ਵਾਸ ਨਾਲ਼ ਕਿਹਾ, "ਕੀ ਸੋਚ ਰਿਹਾ? ਪੈਸੇ ਕੱਢ ਕੇ ਦਲੀਪਚੰਦ ਦੇ ਹੱਥ 'ਤੇ ਰੱਖ ਦੇ।"

"ਰਕਮ ਜ਼ਿਆਦਾ ਮੰਗ ਰਿਹਾ ਹੈ, ਥੋੜ੍ਹੀ ਘੱਟ ਨਹੀਂ ਹੋ ਸਕਦੀ?" ਨੱਥਾ ਸਿੰਘ ਨੇ ਢਿੱਲੀ ਜਿਹੀ ਅਵਾਜ਼ ਵਿਚ ਕਿਹਾ।

ਇਹ ਸੁਣ ਕੇ ਦਲੀਪਚੰਦ ਭੜਕ ਪਿਆ ਅਤੇ ਉਠਦਾ ਹੋਇਆ ਗੁੱਸੇ ਨਾਲ਼ ਬੋਲਿਆ, "ਅਜੀਬ ਆਦਮੀ ਹੈ! ਕੀ ਤੁਸੀਂ ਇਥੇ ਕਿਸੇ ਮਾਲ ਦਾ ਸੌਦਾ ਕਰਨ ਆਏ ਆਂ?"

ਦਲੀਪਚੰਦ ਜਾਣ ਲਈ ਮੁੜਿਆ ਤਾਂ ਮਿਲਖਾ ਸਿੰਘ ਉਸ ਦੀ ਬਾਂਹ ਫੜ ਕੇ ਉਸ ਨੂੰ ਆਪਣੀ ਵੱਲ ਖਿੱਚਦਿਆਂ ਬੋਲਿਆ, "ਤੂੰ ਤਾਂ ਗੁੱਸੇ ਹੀ ਹੋ ਗਿਆ।" ਫਿਰ ਉਸ ਨੇ ਨੱਥਾ ਸਿੰਘ ਨੂੰ ਝਿੜਕਦਿਆਂ, "ਬਾਣੀਏ ਵਾਂਗ ਗਿਣਤੀਆਂ-ਮਿਣਤੀਆਂ ਕਰੇਂਗਾ ਤਾਂ ਲੜ ਚੁੱਕਿਆ ਮੁਕੱਦਮਾ। ਪੈਸੇ ਕੱਢ ਕੇ ਕਰ ਇਹਦੇ ਹਵਾਲੇ।"

ਨੱਥਾ ਸਿੰਘ ਇਸ ਦੋਹਰੇ ਹਮਲੇ ਦੀ ਤਾਬ ਨਾ ਝੱਲ ਸਕਿਆ। ਉਸ ਨੇ ਬਹੁਤ ਹੀ ਮੁਸ਼ਕਲ ਨਾਲ਼ ਪੰਜ ਸੌ ਰੁਪਏ ਕੱਢ ਕੇ ਦਲੀਪਚੰਦ ਨੂੰ ਫੜਾਏ। ਪੈਸੇ ਫੜ ਕੇ ਜੇਬ ਵਿਚ ਸੰਭਾਲਦਾ ਉਹ ਹਸਪਤਾਲ ਦੇ ਦਫਤਰ ਨੂੰ ਚਲੇ ਗਿਆ। ਉਥੋਂ ਉਹ ਡਿਸਪੈਂਸਰੀ ਵਿਚ ਵੜ੍ਹ ਗਿਆ। ਫਿਰ ਉਸ ਨੇ ਚਾਹ ਮੰਗਵਾ ਕੇ ਪੀਤੀ। ਕੁੱਝ ਦੇਰ ਉਹ ਕੁਰਸੀ 'ਤੇ ਟੇਡਾ ਹੋ ਕੇ ਉਂਘਲਾਉਂਦਾ ਰਿਹਾ। ਕੁੱਝ ਦੇਰ ਬਾਅਦ ਉਹ ਦਫਤਰ ਵੱਲ ਚੱਕਰ ਲਾ ਕੇ ਉਹਨਾਂ ਦੇ ਕੋਲ਼ ਆ ਗਿਆ ਅਤੇ ਉਹਨਾਂ ਦੇ ਕੋਲ਼ ਬੈਠ ਗਿਆ। ਫਿਰ ਚਾਰੇ ਪਾਸੇ ਦੇਖ ਕੇ ਹੌਲੀ ਜਿਹੇ ਬੋਲਿਆ, "ਸਰਦਾਰ ਜੀ, ਰਿਪੋਰਟ ਤੁਹਾਡੇ ਬਹੁਤ ਖਿਲਾਫ ਹੈ। ਕਤਲ ਦਾ ਕੇਸ ਬਣਦਾ ਹੈ।"

ਇਹ ਸੁਣ ਕੇ ਨੱਥਾ ਸਿੰਘ ਘਬਰਾ ਗਿਆ ਅਤੇ ਉਸ ਦੇ ਮੂੰਹ ਤੋਂ ਹਵਾਈਆਂ ਉਡਣ ਲੱਗੀਆਂ। ਮਿਲਖਾ ਸਿੰਘ ਨੇ ਰਿਪੋਰਟ ਦੇ ਬਾਰੇ ਹੋਰ ਜਾਣਕਾਰੀ ਪਤਾ ਕਰਨ ਲਈ ਪੁੱਛਿਆ, "ਲਿਖਿਆ ਕੀ ਹੈ ਡਾਕਦਾਰ ਨੇ?"

"ਤੁਹਾਨੂੰ ਰਿਪੋਰਟ ਦਾ ਨਿਚੋੜ ਦੱਸ ਦਿੱਤਾ ਹੈ। ਪੁਲਸ ਇਸ ਰਿਪੋਰਟ ਨੂੰ ਲੈ ਕੇ 302 ਦਾ ਕੇਸ ਬਣਾਵੇਗੀ।" ਦਲੀਪਚੰਦ ਨੇ ਪੂਰੇ ਵਿਸ਼ਵਾਸ ਨਾਲ਼ ਕਿਹਾ। ਫਿਰ ਬੋਲਿਆ, "ਸੁਣਿਆ ਹੈ, ਪੁਲਸ ਨੇ ਮਰਨ ਵਾਲੇ ਦਾ ਆਖਰੀ ਬਿਆਨ ਵੀ ਲੈ ਲਿਆ ਸੀ।"

ਨੱਥਾ ਸਿੰਘ ਦਾ ਜਿਵੇਂ ਦਿਲ ਬੈਠਣ ਲੱਗ ਪਿਆ। ਉਹ ਤਿੰਨੇ ਖਮੋਸ਼ ਹੋ ਗਏ। ਭਗਵਾਨ ਸਿੰਘ ਨੇ ਖਮੋਸ਼ੀ ਤੋੜਦਿਆਂ ਪੁੱਛਿਆ, "ਹੁਣ ਕੁੱਝ ਹੋ ਸਕਦਾ ਹੈ ਜਾਂ ਨਹੀਂ?"

"ਹੋਣ ਨੂੰ ਕਿਉਂ ਨਹੀਂ ਹੋ ਸਕਦਾ?" ਦਲੀਪਚੰਦ ਨੇ ਉਸ ਵੱਲ ਦੇਖਿਆ ਅਤੇ ਸਮਝਾਉਂਦਾ ਹੋਇਆ ਬੋਲਿਆ, "ਇਸ ਮੁਲਕ ਵਿਚ ਸਭ ਕੁੱਝ ਹੋ ਸਕਦਾ ਹੈ। ਬਸ, ਮੁੱਲ ਤਾਰਨਾ ਪੈਂਦਾ ਹੈ।" ਫਿਰ ਉਸ ਨੇ ਮਿਲਖਾ ਸਿੰਘ ਵੱਲ ਦੇਖਦਿਆਂ ਕਿਹਾ, "ਕਿਉਂ ਚੌਧਰੀ, ਇਥੇ ਤਾਂ ਪੈਸੇ ਖਰਚ ਕਰਕੇ ਗੁਨਾਹਗਾਰ ਸਾਫ ਬਰੀ ਹੋ ਜਾਂਦੇ ਹਨ ਅਤੇ ਪੈਸੇ ਨਾ ਹੋਣ ਕਰਕੇ ਬੇਗੁਨਾਹ ਫਾਂਸੀ ਲਾ ਦਿੱਤੇ ਜਾਂਦੇ ਹਨ।

"ਕੀ ਡਾਕਦਾਰ ਤੋਂ ਰਿਪੋਰਟ ਬਦਲਾਈ ਜਾ ਸਕਦੀ ਹੈ?" ਮਿਲਖਾ ਸਿੰਘ ਨੇ ਪੁੱਛਿਆ।

"ਕਹਿ ਨਹੀਂ ਸਕਦਾ। ਗੱਲ ਕਰਨੀ ਪਵੇਗੀ। ਆਦਮੀ ਬਹੁਤ ਸਖਤ ਹੈ। ਨਜਾਇਜ਼ ਕੰਮ ਘੱਟ ਹੀ ਕਰਦਾ ਹੈ। ਜੇ ਕਰਦਾ ਹੈ ਤਾਂ ਪੈਸੇ ਬਹੁਤ ਲੈਂਦਾ ਹੈ।"

"ਕਿੰਨਾ ਕੁ ਲਵੇਗਾ?" ਨੱਥਾ ਸਿੰਘ ਨੇ ਪੁੱਛਿਆ।

"ਪੰਜ ਹਜ਼ਾਰ ਤੋਂ ਘੱਟ ਤਾਂ ਲਵੇਗਾ ਨਹੀਂ।" ਦਲੀਪ ਸਿੰਘ ਨੇ ਕਿਹਾ। ਫਿਰ ਬੋਲਿਆ, "ਇਥੇ ਜਾਇਜ ਕੰਮ ਕਰਾਉਣ ਲਈ ਪੰਜ-ਸੱਤ ਸੌ ਰੁਪਏ ਲੱਗ ਜਾਣੇ ਆਮ ਜਿਹੀ ਗੱਲ ਹੈ। ਨਜਾਇਜ਼ ਕੰਮ ਤਾਂ ਹਜ਼ਾਰਾਂ ਵਿਚ ਹੀ ਹੋਵੇਗਾ।"

"ਕਿਉਂ, ਨੱਥਾ ਸਿੰਆਂ ਬੋਲ, ਤੂੰ ਕੀ ਚਾਹੁੰਦਾ ਹੈਂ? ਆਪਣੇ ਦਲੀਪਚੰਦ ਦੀ ਹਸਪਤਾਲ ਦੇ ਸਿਵਲ ਸਰਜਨ ਨਾਲ਼ ਬਹੁਤ ਬਣਦੀ ਹੈ।" ਮਿਲਖਾ ਸਿੰਘ ਨੇ ਪ੍ਰਸੰਨ-ਭਾਵ ਨਾਲ਼ ਕਿਹਾ।

ਨੱਥਾ ਸਿੰਘ ਡੂੰਘੀ ਸੋਚ ਵਿਚੋਂ ਬੋਲਿਆ, "ਪੰਜ ਹਜ਼ਾਰ ਲੱਗਣਗੇ!" ਫਿਰ ਉਸ ਨੇ ਉਹਨਾਂ ਦੋਨਾਂ ਦੀਆਂ ਅੱਖਾਂ ਵਿਚ ਝਾਕਦਿਆਂ ਪੁੱਛਿਆ, "ਜੇ ਫੇਰ ਵੀ ਸਾਡੇ ਆਦਮੀਆਂ ਨੂੰ ਸਜ਼ਾ ਹੋ ਗਈ ਤਾਂ?"

"ਸਰਦਾਰ ਜੀ, ਡਾਕਟਰ ਤਾਂ ਰਿਪੋਰਟ ਦੇਵੇਗਾ.....ਉਹਨੇ ਮੁਕੱਦਮੇ ਦਾ ਫੈਸਲਾ ਨਹੀਂ ਲਿਖਣਾ। ਮਰਨੇ ਵਾਲਾ ਮਰ ਗਿਆ, ਸਾੜ-ਫੂਕ ਦਿੱਤਾ। ਉਹ ਤਾਂ ਹੁਣ ਵਾਪਸ ਆਉਣੋ ਰਿਹਾ। ਸਮਝ ਗਿਆ ਮੇਰੀ ਗੱਲ?" ਦਲੀਪਚੰਦ ਨੇ ਭਰਵੱਟੇ ਉੱਪਰ ਚੁੱਕਦਿਆਂ ਕਿਹਾ। ਫਿਰ ਉਹਨਾਂ ਦੇ ਨੇੜੇ ਹੋ ਕੇ ਹੌਲੀ ਜਿਹੇ ਬੋਲਿਆ, "ਪੈਸੇ ਲਾਉਣ ਦਾ ਹੌਸਲਾ ਹੈ ਤਾਂ ਫਾਂਸੀ ਵੀ ਉਹ ਹੀ ਲੱਗ ਸਕਦੇ ਹਨ ਜਿਹਨਾਂ ਦਾ ਆਦਮੀ ਮਰਿਆ ਹੈ।"

ਇਹ ਸੁਣ ਕੇ ਨੱਥਾ ਸਿੰਘ ਦੇ ਕੰਨ ਖੜ੍ਹੇ ਹੋ ਗਏ। ਮਿਲਖਾ ਸਿੰਘ ਨੇ ਕਾਹਲ਼ੀ ਨਾਲ਼ ਪੁੱਛਿਆ, "ਉਹ ਕਿਵੇਂ?"

"ਇਹਦਾ ਵੀ ਗੁਰ ਹੈ। ਪਰ ਵੀਹ-ਪੰਝੀ ਹਜ਼ਾਰ ਲੱਗੂਗਾ।" ਦਲੀਪਚੰਦ ਨੇ ਹੌਲੀ-ਹੌਲੀ ਸਿਰ ਸੱਜੇ-ਖੱਬੇ ਹਿਲਾਉਂਦਿਆਂ ਕਿਹਾ।

"ਗੁਰ ਤਾਂ ਦੱਸ.....ਫਿਰ ਸੋਚਦੇ ਹਾਂ।" ਮਿਲਖਾ ਸਿੰਘ ਨੇ ਕਿਹਾ।

"ਚੌਧਰੀ, ਇਸ ਤਰ੍ਹਾਂ ਕੋਈ ਗੁਰ ਦੱਸਦਾ ਹੈ? ਕਿਉਂ ਭੋਲਾ ਬਾਦਸ਼ਾਹ ਬਣਦਾ ਹੈਂ?" ਦਲੀਪਚੰਦ ਨੇ ਹੱਸਦਿਆਂ ਕਿਹਾ। ਫਿਰ ਦ੍ਰਿੜ ਇਰਾਦੇ ਨਾਲ਼ ਬੋਲਿਆ, "ਅਜ਼ਮਾਇਆ ਹੋਇਆ ਨੁਸਖਾ ਹੈ। ਅਗਰ ਵੀਹ-ਪੰਝੀ ਹਜ਼ਾਰ ਰੁਪਏ ਖਰਚ ਕਰਨ ਦਾ ਇਰਾਦਾ ਹੋਵੇ ਤਾਂ ਆ ਜਾਇਉ, ਕੋਸ਼ਿਸ਼ ਕਰਕੇ ਦੇਖ ਲਵਾਂਗੇ।" ਦਲੀਪਚੰਦ ਨੇ ਉੱਠਦਿਆਂ ਕਿਹਾ, "ਕਾਹਲ਼ੀ ਨਹੀਂ ਹੈ....ਦੋ-ਚਾਰ, ਪੰਜ-ਸੱਤ ਦਿਨ, ਘਰ ਬੈਠ ਕੇ ਸੋਚ ਵਿਚਾਰ ਕਰ ਲਉ। ਮਨ ਬਣ ਗਿਆ ਤਾਂ ਆ ਜਾਣਾ। ਅਸੀਂ ਇਥੇ ਤੁਹਾਡੀ ਸੇਵਾ ਕਰਨ ਲਈ ਹੀ ਬੈਠੇ ਹਾਂ।" ਫਿਰ ਉਹ ਰੁਕਦਾ ਹੋਇਆ ਬੋਲਿਆ, "ਇਸ ਵਕਤ ਦੀ ਰਿਪੋਰਟ ਅਨੁਸਾਰ ਤਾਂ ਸਾਫ ਕਤਲ ਦਾ ਕੇਸ ਬਣਦਾ ਹੈ।"

ਦਲੀਪਚੰਦ ਦੇ ਜਾਣ ਬਾਅਦ ਉਹ ਤਿੰਨੇ ਖਮੋਸ਼ ਬੈਠੇ ਰਹੇ। ਮਿਲਖਾ ਸਿੰਘ ਨੇ ਡੁੱਬਦੇ ਸੂਰਜ ਵੱਲ ਦੇਖਿਆ ਅਤੇ ਉੱਠਦਿਆਂ ਕਿਹਾ, "ਘਰ ਵੀ ਪਹੁੰਚਣਾ ਹੈ ਜਾਂ ਰਾਤ ਇਥੇ ਹੀ ਕੱਟਣੀ ਹੈ?"

ਉਹ ਉਠੇ ਅਤੇ ਹੌਲੀ-ਹੌਲੀ ਹਸਪਤਾਲ ਦੇ ਵੱਡੇ ਦਰਵਾਜੇ ਵੱਲ ਨੂੰ ਤੁਰ ਪਏ। ਉਥੇ ਪਹੁੰਚ ਕੇ ਮਿਲਖਾ ਸਿੰਘ ਰੁਕ ਗਿਆ ਅਤੇ ਨੱਥਾ ਸਿੰਘ ਵੱਲ ਹੱਥ ਵਧਾਉਂਦਿਆਂ ਬੋਲਿਆ, "ਦਸ-ਵੀਹ ਰੁਪਏ ਦੇਂਈ, ਇਥੇ ਠੇਕਾ ਨੇੜੇ ਹੀ ਹੈ.....ਇਕ-ਦੋ ਬੋਤਲਾਂ ਫੜ ਲਿਆਵਾਂ, ਕੁੱਝ ਨਜਲੇ ਦੀ ਸ਼ਿਕਾਇਤ ਹੋ ਰਹੀ ਹੈ।"

ਨੱਥਾ ਸਿੰਘ ਨੇ ਪੰਦਰਾਂ ਰੁਪਏ ਦੇ ਦਿੱਤੇ ਤਾਂ ਮਿਲਖਾ ਸਿੰਘ ਉਹਨਾਂ ਨੂੰ ਸੰਭਾਲਦਾ ਹੋਇਆ ਬੋਲਿਆ, ਤੁਸੀਂ ਅੱਡੇ 'ਤੇ ਚਲੋ। ਮੈਂ ਠੇਕੇ ਤੋਂ ਹੋ ਕੇ ਉਥੇ ਪਹੁੰਚਦਾ ਹਾਂ।"

ਨੱਥਾ ਸਿੰਘ ਅਤੇ ਭਗਵਾਨ ਸਿੰਘ ਅੱਡੇ ਨੂੰ ਜਾਣ ਵਾਲੀ ਸੜਕ 'ਤੇ ਮੁੜ ਗਏ ਅਤੇ ਮਿਲਖਾ ਸਿੰਘ ਕਾਹਲ਼ੀ-ਕਾਹਲ਼ੀ ਠੇਕੇ ਨੂੰ ਤੁਰ ਪਿਆ।

## ਅਠਾਰਾਂ

ਲੋਕਾਂ ਨੇ ਅਜੇ ਹਲ਼ ਕੱਢੇ ਹੀ ਸਨ ਜਦ ਛਿੱਬੂ ਅਤੇ ਜਗਤਾਰ ਨੂੰ ਲੈ ਕੇ ਬਚਿੰਤ ਸਿੰਘ ਗੜ੍ਹੀ ਨੂੰ ਤੁਰ ਪਿਆ। ਬਚਿੰਤ ਸਿੰਘ ਨੂੰ ਜੈਲਦਾਰ ਦਸੌਂਧਾ ਦੇ ਘਰ ਕੋਲ਼ ਛੱਡ ਕੇ ਉਹ ਵਾਪਸ ਆ ਗਏ।

ਜਦ ਬਚਿੰਤ ਸਿੰਘ ਨੇ ਦਸੌਂਧਾ ਸਿੰਘ ਦੇ ਬੂਹੇ ਤੇ ਦਸਤਕ ਦਿੱਤੀ ਤਾਂ ਉਹ ਬਿਲਕੁਲ ਤਿਆਰ ਬੈਠਾ ਸੀ। ਬਚਿੰਤ ਸਿੰਘ ਨੂੰ ਬਿਠਾ ਕੇ ਉਸ ਨੇ ਕਿਹਾ, ‘‘ਮੈਂ ਤਿਆਰ ਹਾਂ। ਰੋਟੀਆਂ ਪੱਕ ਰਹੀਆਂ ਹਨ, ਬਣ ਗਈਆਂ ਤਾਂ ਥੋੜ੍ਹੀਆਂ ਨਾਲ ਲੈ ਚਲਦੇ ਹਾਂ। ਕੀ ਪਤਾ, ਅੱਜ ਵੀ ਦਿਨ ਉਥੇ ਹੀ ਢੱਲ ਜਾਵੇ?’’

‘‘ਕਿਉਂ ਖੇਚਲ ਕਰਦਾ ਹੈਂ ਜੈਲਦਾਰਾ! ਜਿਹੜੇ ਦੋ ਫੁਲਕੇ ਖਾਣੇ ਹਨ ਉਥੇ ਹੀ ਕਿਸੇ ਢਾਬੇ ’ਤੇ ਖਾ ਲੈਂਦੇ।’’‘‘ਨਾ ਭਾਈ, ਰੋਟੀ ਪੱਲੇ ਬੰਨੀ ਹੋਵੇ ਤਾਂ ਸਾਰੀ ਦੁਨੀਆਂ-ਜਹਾਨ ਰੋਟੀ ਲਈ ਪੁੱਛਦਾ ਹੈ। ਆਪਣਾ ਪੱਲਾ ਖਾਲੀ ਹੋਵੇ ਤਾਂ ਕੋਈ ਨਹੀਂ ਪੁੱਛਦਾ। ਦੁੱਧ ਵਿਚ ਆਟਾ ਗੁੰਨ੍ਹ ਕੇ ਬਾਰ੍ਹਾਂ ਪਰੌਂਠੇ ਬਣਵਾ ਲਏ ਹਨ। ਜਿੰਨੀ ਦੇਰ ਨੂੰ ਰੋਟੀ ਬਣਦੀ ਹੈ, ਤੂੰ ਲੱਸੀ ਪੀ ਲੈ।’’ ਕਹਿ ਕੇ ਦਸੌਂਧਾ ਸਿੰਘ ਲੱਸੀ ਨਾਲ਼ ਭਰੀ ਬਾਲਟੀ ਚੁੱਕ ਲਿਆਇਆ। ਬਚਿੰਤ ਸਿੰਘ ਨੇ ਚਾਰ ਛੰਨੇ ਲੱਸੀ ਪੀਤੀ ਅਤੇ ਡਕਾਰ ਲੈ ਕੇ ਬੋਲਿਆ, ‘‘ਜੈਲਦਾਰਾ, ਬਸ, ਜੀ ਖੁਸ਼ ਹੋ ਗਿਆ।’’

ਰੋਟੀ ਬੰਨ੍ਹ ਕੇ ਦਸੌਂਧਾ ਸਿੰਘ ਨੇ ਆਪਣੇ ਬੜੇ ਪੁੱਤ ਦਿਲਬਾਗ ਸਿੰਘ ਅਤੇ ਕਾਮੇ ਧਿਆਨੇ ਨੂੰ ਹਾਕ ਮਾਰੀ। ਫਿਰ ਬਚਿੰਤ ਸਿੰਘ ਨੂੰ ਬੋਲਿਆ, ‘‘ਵੈਸੇ ਤਾਂ ਕੋਈ ਖਤਰਾ ਨਹੀਂ ਹੈ, ਪਰ ਕੋਲ਼ ਰਕਮ ਹੈ। ਇਸ ਲਈ ਇਹਨਾਂ ਨੂੰ ਨਾਲ਼ ਲੈ ਲੈਂਦੇ ਹਾਂ। ਜਿਉਂ ਹੀ ਪਹੁ ਫਟੇਗੀ, ਇਹਨਾਂ ਨੂੰ ਵਾਪਸ ਭੇਜ ਦੇਵਾਂਗੇ।’’

ਦਿਲਬਾਗ ਸਿੰਘ ਅਤੇ ਧਿਆਨਾ ਆ ਗਏ ਤਾਂ ਦਸੌਂਧਾ ਸਿੰਘ ਨੇ ਦਿਲਬਾਗ ਦੇ ਕੰਨ ਵਿਚ ਕਿਹਾ, ਕਾਕਾ, ਰਾਈਫਲ ਲੈ ਲਵੋ। ਆਪਾਂ ਸ਼ਹਿਰ ਜਾ ਰਹੇ ਹਾਂ। ਜਦ ਪਹੁ ਫੱਟ ਜਾਵੇ ਤੁਸੀਂ ਵਾਪਸ ਆ ਜਾਣਾ।’’

‘‘ਅੱਛਾ ਬਾਪੂ।’’ ਕਹਿ ਕੇ ਦਿਲਬਾਗ ਬਾਰਾਂ ਬੋਰ ਦੀ ਦੁਨਾਲੀ ਬੰਦੂਕ ਲੈ ਆਇਆ। ਧਿਆਨੇ ਨੇ ਬਰਛਾ ਚੁੱਕ ਲਿਆ ਅਤੇ ਉਹ ਦੋਨੋਂ ਆਪਣੀ-ਆਪਣੀ ਕਿਰਪਾਨ ਲੈ ਕੇ ਬਾਹਰ ਨਿਕਲ ਗਏ। ਤਾਰਿਆਂ-ਭਰੇ ਤੜਕੇ ਵਿਚ ਉਹ ਖਮੋਸ਼ ਇਕ ਦੂਸਰੇ ਦੇ ਪਿੱਛੇ ਤੁਰਦੇ ਹੋਏ, ਖੇਤਾਂ ਅਤੇ ਪਗਡੰਡੀਆਂ ਰਾਹੀਂ ਸ਼ਹਿਰ ਵੱਲ ਤੁਰਦੇ ਗਏ।

ਉਹ ਅੱਧੋਂ ਜ਼ਿਆਦਾ ਰਾਹ ਤਹਿ ਕਰ ਚੁੱਕੇ ਸਨ ਜਦ ਪੂਰਬ ਵਲੋਂ ਲਾਲੀ ਫੁੱਟ ਪਈ। ਦੂਰ-ਦੂਰ ਤੱਕ ਦ੍ਰੱਖਤ ਸਾਫ ਨਜ਼ਰ ਆਉਣ ਲੱਗੇ। ਦਸੌਂਧਾ ਸਿੰਘ ਰੁਕ ਗਿਆ ਅਤੇ ਪਿੱਛੇ ਦੇਖਦਾ ਹੋਇਆ ਬੋਲਿਆ, ‘‘ਕਾਕਾ। ਹੁਣ ਤੁਸੀਂ ਮੁੜ ਜਾਉ।’’

‘‘ਨਹੀਂ ਬਾਪੂ, ਸ਼ਹਿਰ ਤੱਕ ਛੱਡ ਆਉਂਦੇ ਹਾਂ। ਇਥੋਂ ਸ਼ਹਿਰ ਪੰਜ-ਸੱਤ ਕੋਹ ਤਾਂ ਹੈ।’’ ਦਿਲਬਾਗ ਨੇ ਕਿਹਾ।

‘‘ਫਾਸਲਾ ਤਾਂ ਇੰਨਾ ਕੁ ਹੀ ਹੈ ਪਰ ਤੁਸੀਂ ਮੁੜ ਜਾਵੋ। ਮਾਲ-ਡੰਗਰ ਵੀ ਸਾਂਭਣਾ ਹੈ। ਮੈਂ ਸ਼ਾਮ ਤੋਂ ਪਹਿਲਾਂ ਮੁੜ ਆਵਾਂਗਾ।’’ ਜੈਲਦਾਰ ਦਸੌਂਧਾ ਸਿੰਘ ਨੇ ਕਿਹਾ।

ਦਿਲਬਾਗ ਅਤੇ ਧਿਆਨਾ ਪਿੱਛੇ ਮੁੜ ਆਏ। ਦਸੌਂਧਾ ਸਿੰਘ ਅਤੇ ਬਚਿੰਤ ਸਿੰਘ ਸ਼ਹਿਰ ਵੱਲ ਨੂੰ ਤੁਰੇ ਜਾ ਰਹੇ ਸਨ। ਰਾਹ ਵਿਚ ਉਹਨਾਂ ਨੂੰ ਸਾਈਕਲ-ਸਵਾਰ ਦੋਝੀ ਅਤੇ ਸ਼ਹਿਰ ਨੂੰ ਜਾ ਰਹੇ ਪੱਠਿਆਂ ਨਾਲ਼ ਲੱਦੇ ਗੱਡੇ ਦਿਖਾਈ ਦੇਣ ਲੱਗੇ।

ਜਦ ਉਹ ਭੰਗੀ ਦੇ ਚੋਅ ਕੋਲ਼ ਪਹੁੰਚੇ ਤਾਂ ਦਿਨ ਚੰਗੀ ਤਰ੍ਹਾਂ ਚੜ੍ਹ ਗਿਆ ਸੀ। ਸਾਰੇ ਪਾਸੇ ਧੁੱਪ ਪਸਰ ਗਈ ਸੀ। ਉਹਨਾਂ ਨੇ ਚੋਅ ਦੇ ਪਾਣੀ ਨਾਲ਼ ਧੂੜ ਨਾਲ਼ ਭਰੀਆਂ ਲੱਤਾਂ ਸਾਫ ਕੀਤੀਆਂ, ਹੱਥ-ਮੂੰਹ ਧੋਤਾ ਅਤੇ ਚੋਅ ਪਾਰ ਕਰਕੇ ਗਊਸ਼ਾਲਾ ਬਜ਼ਾਰ ਵੱਲ ਚਲੇ ਗਏ।

‘‘ਦਲੀਪਚੰਦ ਦਾ ਘਰ ਕਿੱਥੇ ਹੈ?’’ ਬਚਿੰਤ ਸਿੰਘ ਨੇ ਪੁੱਛਿਆ।

‘‘ਨੇੜੇ ਹੀ ਹੈ, ਘੰਟਾ ਘਰ ਦੇ ਕੋਲ਼, ਮਰਵਾਹਾ ਮੁਹੱਲੇ ਵਿਚ।’’ ਦਸੌਂਧਾ ਸਿੰਘ ਨੇ ਕਾਰੋਬਾਰੀ ਅੰਦਾਜ ਵਿਚ ਕਿਹਾ। ਫਿਰ ਬੋਲਿਆ, ‘‘ਬਸ, ਤੂੰ ਤੁਰਿਆ ਆ। ਥੋੜ੍ਹੀ ਦੇਰ ਹੋ ਗਈ ਹੈ। ਸੂਰਜ ਆਪਾਂ ਨੂੰ ਸ਼ਹਿਰ ਪਹੁੰਚ ਕੇ ਚੜ੍ਹਨਾ ਚਾਹੀਦਾ ਸੀ। ਜੇ ਬੰਦਾ ਆਖਰੀ ਪਹਿਰ ਪਿੰਡੋਂ ਤੁਰੇ ਤਾਂ ਪਹਿਲੇ ਪਹਿਰ ਸ਼ਹਿਰ ਪਹੁੰਚ ਸਕਦਾ ਹੈ।’’

ਥੋੜ੍ਹੇ ਹੀ ਚਿਰ ਬਾਅਦ ਉਹ ਦਲੀਪਚੰਦ ਦੇ ਘਰ ਮੋਹਰੇ ਖੜ੍ਹੇ ਸਨ। ਦਸੌਂਧਾ ਸਿੰਘ ਨੇ ਅੱਗੇ ਹੋ ਕੇ ਹਾਕ ਮਾਰੀ। ਦਲੀਪਚੰਦ ਨੇ ਗਰਦਣ ਬਾਹਰ ਕੱਢ ਕੇ ਦੇਖਿਆ ਅਤੇ ਖੁਸ਼ ਹੋ ਕੇ ਪੁੱਛਿਆ:

‘‘ਕੀ ਰਾਤੀਂ ਇਥੇ ਹੀ ਰਹਿ ਪਏ ਸੀ?’’ ਫਿਰ ਹੈਰਾਨੀ ਨਾਲ਼ ਕਿਹਾ, ‘‘ਪਹਿਲੀ ਲਾਰੀ ਤਾਂ ਨੌਂ-ਸਵਾ ਨੌਂ ਵਜੇ ਆਉਂਦੀ ਹੈ।’’

‘‘ਅਸੀਂ ਪੈਦਲ ਹੀ ਆ ਗਏ ਸੀ?’’ ਸੋਚਿਆ, ਲਾਰੀ ਨੂੰ ਉਡੀਕਦਿਆਂ ਤਾਂ ਅੱਧੀ ਦਿਹਾੜੀ ਖਰਾਬ ਹੋ ਜਾਵੇਗੀ।’’ ਦਸੌਂਧਾ ਸਿੰਘ ਨੇ ਮੁਸਕਰਾਂਦਿਆਂ ਕਿਹਾ।

‘‘ਆਉ, ਅੰਦਰ ਆਉ।’’ ਦਲੀਪਚੰਦ ਨੇ ਮੱਲੋਮੱਲੀ ਉਹਨਾਂ ਨੂੰ ਅੰਦਰ ਆਉਣ ਲਈ ਕਿਹਾ।

“ਨਹੀਂ, ਪਹਿਲਾਂ ਉਹ ਕੰਮ ਕਰ ਲਈਏ।”

“ਓ ਹੋ.....ਜੈਲਦਾਰ ਜੀ, ਅੰਦਰ ਤਾਂ ਆਉ..... ਕੰਮ ਵੀ ਹੋ ਜਾਵੇਗਾ।”

ਦਲੀਪਚੰਦ ਦੋਹਾਂ ਦੇ ਹੱਥ ਫੜ ਕੇ ਆਪਣੀ ਬੈਠਕ ਵੱਲ ਨੂੰ ਖਿੱਚਣ ਲੱਗਾ। “ਘੁੱਟ-ਘੁੱਟ ਚਾਹ ਪੀ ਲਵੋ, ਫੇਰ ਚਲਦੇ ਹਾਂ। ਸਰਕਾਰੀ ਡਾਕਟਰ, ਅਕਸਰ ਲੇਟ ਹੀ ਆਉਂਦੇ ਹਨ।” ਕਹਿ ਕੇ ਦਲੀਪਚੰਦ ਨੇ ਆਪਣੇ ਮੁੰਡੇ ਨੂੰ ਹਾਕ ਮਾਰੀ, “ਸੁਰੇਸ਼ ਕਾਕਾ, ਆਪਣੀ ਮਾਂ ਨੂੰ ਕਹਿ ਦੋ ਕੱਪ ਚਾਹ ਦੇ ਬਣਾ ਦੇਵੇ।”

“ਡਾਕਦਾਰ ਨੂੰ ਮਿਲਿਆ ਸੀ?” ਦਸੌਂਧਾ ਸਿੰਘ ਨੇ ਪੁੱਛਿਆ।

“ਹਾਂ, ਮਿਲਿਆ ਸੀ। ਬਹੁਤ ਟੇਡਾ ਆਦਮੀ ਹੈ। ਸਾਢੇ ਅੱਠ ਵਜੇ ਬੁਲਾਇਆ ਹੈ.....ਖਾਲੀ ਫਾਰਮ ਮੈਂ ਉਸ ਨੂੰ ਦੇ ਆਇਆ ਸੀ।” ਦਲੀਪਚੰਦ ਨੇ ਕਿਹਾ, “ਇਹ ਪਹਿਲਾਂ ਗੜ੍ਹਸ਼ੰਕਰ ਦੇ ਹਸਪਤਾਲ ਵਿਚ ਹੁੰਦਾ ਸੀ। ਉਥੇ ਇਹਦੇ ’ਤੇ ਰਿਸ਼ਵਤ ਦਾ ਕੇਸ ਬਣ ਗਿਆ ਸੀ। ਤਿੰਨ ਮਹੀਨੇ ਤਾਂ ਮੁਅੱਤਲ ਰਿਹਾ ਫਿਰ ਬਹਾਲ ਹੋ ਗਿਆ। ਅਜੇ ਕੇਸ ਚੱਲ ਰਿਹਾ ਹੈ। ਇਸ ਲਈ ਡਰਦਾ ਹੈ। ਖੈਰ, ਸਾਡਾ ਕੰਮ ਕਰ ਦੇਵੇਗਾ।” ਦਲੀਪਚੰਦ ਨੇ ਕਿਹਾ। ਫਿਰ ਉੱਠਦਾ ਹੋਇਆ ਬੋਲਿਆ, “ਮੈਂ ਵੀ ਤਿਆਰ ਹੋ ਆਵਾਂ। ਤੁਸੀਂ ਉਨੀ ਦੇਰ ਚਾਹ ਪੀਵੋ।”

ਦਲੀਪਚੰਦ ਦੇ ਜਾਣ ਬਾਅਦ ਉਹ ਦੋਨੋਂ ਉਖੜੇ ਜਿਹੇ ਦੀਵਾਰਾਂ ਵੱਲ ਘੂਰਦੇ ਰਹੇ। ਸੁਰੇਸ਼ ਨੇ ਚਾਹ ਦੇ ਦੋ ਕੱਪ ਉਹਨਾਂ ਦੇ ਸਾਹਮਣੇ ਰੱਖੇ ਅਤੇ ਬਾਹਰ ਨਿਕਲ ਗਿਆ। ਦਸੌਂਧਾ ਸਿੰਘ ਨੇ ਕੱਪ ਵੱਲ ਦੇਖਿਆ ਅਤੇ ਹੱਸਦਾ ਹੋਇਆ ਬੋਲਿਆ, “ਦਲੀਪਚੰਦ ਤਾਂ ਸੱਚਮੁਚ ਚਾਹ ਦਾ ਇਕ ਘੁੱਟ ਹੀ ਪਿਲਾ ਰਿਹਾ ਹੈ।”

ਦੋਨਾਂ ਨੇ ਚਾਹ ਪੀਤੀ ਅਤੇ ਖਾਲੀ ਕੱਪ ਤਿਪਾਈ ’ਤੇ ਰੱਖ ਦਿੱਤੇ। ਦਸੌਂਧਾ ਸਿੰਘ ਮੁੱਛਾਂ ਨੂੰ ਸਵਾਰਦਾ ਬੋਲਿਆ, “ਦਲੀਪਚੰਦ ਨੇ ਇਕ ਘੁੱਟ ਚਾਹ ਪਿਲਾ ਕੇ ਭੁੱਖ ਚਮਕਾ ਦਿੱਤੀ ਹੈ। ਕੰਮ ਖਤਮ ਕਰ ਲਈਏ ਫਿਰ ਕਿਸੇ ਦੁਕਾਨ ’ਤੇ ਬੈਠਕੇ ਚੰਗੀ ਤਰ੍ਹਾਂ ਚਾਹ ਪੀਵਾਂਗੇ।”

ਦਲੀਪਚੰਦ ਤਿਆਰ ਹੋ ਕੇ ਬੈਠਕ ਵਿਚ ਆਇਆ ਤਾਂ ਉਹ ਉਠਦਿਆਂ ਬੋਲੇ, “ਚੱਲੀਏ?” ਦਸੌਂਧਾ ਸਿੰਘ ਨੇ ਪੁੱਛਿਆ।

“ਚਲੋ।” ਕਹਿ ਕੇ ਦਲੀਪਚੰਦ ਬਾਹਰ ਨਿਕਲ ਗਿਆ।

ਉਹ ਗਲ਼ੀਆਂ ਵਿਚੀਂ ਹੁੰਦੇ ਹੋਏ ਰੈਡ-ਰੋੜ ਤੇ ਆ ਗਏ, ਇਥੇ ਡਾਕਟਰ ਸੰਤੋਖ ਸਿੰਘ ਇਕ ਖੁੱਲੇ ਮਕਾਨ ਵਿਚ ਰਹਿੰਦਾ ਸੀ। ਦਲੀਪਚੰਦ ਨੇ ਦਰਵਾਜਾ ਖੋਲ੍ਹਿਆ ਅਤੇ ਹਾਕ ਮਾਰੀ। ਡਾਕਟਰ ਦੇ ਨੌਕਰ ਨੇ ਬਾਹਰ ਦੇਖਿਆ ਤਾਂ ਦਲੀਪਚੰਦ ਨੇ ਪੁੱਛਿਆ, “ਡਾਕਟਰ ਸਾਹਬ ਹੈਂ?”

“ਪੁੱਛ ਕੇ ਦੱਸਦਾ ਹਾਂ।” ਕਹਿ ਕੇ ਨੌਕਰ ਅੰਦਰ ਚਲੇ ਗਿਆ। ਅਗਲੇ ਪੱਲ ਡਾਕਟਰ ਦੀ ਪਤਨੀ ਨੇ ਖਿੜਕੀ ਰਾਹੀਂ ਉਹਨਾਂ ਵੱਲ ਦੇਖਿਆ ਅਤੇ ਦਲੀਪਚੰਦ ਨੂੰ ਪਛਾਣ ਕੇ ਉਥੋਂ ਹੀ ਬੋਲੀ, “ਦਲੀਪਚੰਦ, ਤੁਸੀਂ ਡਰਾਇੰਗ-ਰੂਮ ਵਿਚ ਬੈਠੋ। ਡਾਕਟਰ ਸਾਹਬ ਪਾਠ ਕਰ ਰਹੇ ਹਨ। ਬਸ, ਉੱਠਣ ਹੀ ਵਾਲੇ ਹਨ।”

ਦਲੀਪਚੰਦ ਉਹਨਾਂ ਨੂੰ ਨਾਲ਼ ਲੈ ਕੇ ਡਰਾਇੰਗ ਰੂਮ ਵਿਚ ਚਲਾ ਗਿਆ। ਬੜੇ ਕਮਰੇ ਦੇ ਵਿਚੋ-ਵਿਚ ਕਾਲੀਨ ਵਿਛਿਆ ਹੋਇਆ ਸੀ ਅਤੇ ਦੋ ਸੋਫੇ ਅਤੇ ਕਈ ਕੁਰਸੀਆ ਰੱਖੀਆਂ ਹੋਈਆਂ ਸਨ। ਦਸੌਂਧਾ ਸਿੰਘ ਅਤੇ ਬਚਿੰਤ ਸਿੰਘ ਨੇ ਆਪਣੀਆਂ ਜੁੱਤੀਆਂ ਬਾਹਰ ਲਾਹ ਦਿੱਤੀਆਂ। ਉਹ ਕੁਰਸੀਆਂ ਤੇ ਸੁੰਗੜੇ ਜਿਹੇ ਬੈਠੇ, ਡਰਾਇੰਗ ਰੂਮ ਦੀ ਹਰ ਚੀਜ਼ ਨੂੰ ਹੈਰਾਨੀ ਨਾਲ਼ ਦੇਖ ਰਹੇ ਸਨ। ਨਾਲ਼ ਵਾਲੇ ਕਮਰੇ ਵਿਚੋਂ ਪਾਠ ਕਰਨ ਦੀ ਅਵਾਜ਼ ਆ ਰਹੀ ਸੀ, ਜਿਵੇਂ ਕੱਪੜੇ ਸੀਣ ਵਾਲੀ ਮਸ਼ੀਨ ਚੱਲ ਰਹੀ ਹੋਵੇ।

“ਵਸੋਂ ਸ਼ਹਿਰ ਦੀ.....ਪਿੰਡ ਵਿਚ ਤਾਂ ਮਿੱਟੀ ਖਰਾਬ ਹੈ।” ਦਸੌਂਧਾ ਸਿੰਘ ਨੇ ਬਚਿੰਤ ਸਿੰਘ ਦੇ ਕੰਨ ਵਿਚ ਕਿਹਾ।

ਕੁੱਝ ਸਮੇਂ ਬਾਅਦ ਪਾਠ ਕਰਨ ਦੀ ਅਵਾਜ਼ ਬੰਦ ਹੋ ਗਈ ਅਤੇ ਇਕ ਅਧੇੜ ਉਮਰ ਦਾ ਸਰਦਾਰ ਕੱਛਾ-ਬੁਨੈਣ ਪਾਈ ਅਤੇ ਸਿਰ ’ਤੇ ਪੀਲਾ ਪਟਕਾ ਬੰਨੀ ਕਮਰੇ ਵਿਚ ਆਇਆ। ਦਲੀਪਚੰਦ ਦੇ ਨਾਲ਼-ਨਾਲ਼ ਦਸੌਂਧਾ ਸਿੰਘ ਅਤੇ ਬਚਿੰਤ ਸਿੰਘ ਵੀ ਉਠ ਖੜੇ ਹੋਏ। ਉਹਨਾਂ ਨੇ ਹੱਥ ਜੋੜ ਕੇ ’ਸੱਤ ਸ੍ਰੀ ਅਕਾਲ’ ਬੁਲਾਈ।

ਡਾਕਟਰ ਸੋਫੇ ’ਤੇ ਬੈਠ ਗਿਆ ਤਾਂ ਉਹ ਵੀ ਆਪਣੀ-ਆਪਣੀ ਜਗ੍ਹਾ ਬੈਠ ਗਏ। ਦਲੀਪਚੰਦ ਨੇ ਡਾਕਟਰ ਵਾਲੇ ਸੋਫੇ ਦੇ ਪਿੱਛੇ ਜਾ ਕੇ ਉਹਦੇ ਕੰਨ ਵਿਚ ਕੁੱਝ ਕਿਹਾ। ਡਾਕਟਰ ਧਿਆਨ ਨਾਲ਼ ਸੁਣ ਰਿਹਾ ਸੀ, ਪਰ ਉਸ ਦੇ ਚਿਹਰੇ ’ਤੇ ਕੋਈ ਹਾਵ-ਭਾਵ ਨਹੀਂ ਸੀ। ਦਲੀਪਚੰਦ ਚੁੱਪ ਹੋ ਗਿਆ। ਡਾਕਟਰ ਵੀ ਖਮੋਸ਼ ਸੀ ਅਤੇ ਇਕ ਟੱਕ ਛੱਤ ਵੱਲ ਦੇਖ ਰਿਹਾ ਸੀ। ਬਚਿੰਤ ਸਿੰਘ ਦਾ ਦਿਲ ਧੱਕ-ਧੱਕ ਕਰਨ ਲੱਗਾ ਅਤੇ ਉਹ ਮੋਢੇ ਇਕੱਠੇ ਕਰਦਾ ਡਰਿਆ ਜਿਹਾ ਡਾਕਟਰ ਵੱਲ ਦੇਖਦਾ ਰਿਹਾ।

ਡਾਕਟਰ ਨੇ ਅੱਖਾਂ ਬੰਦ ਕਰ ਲਈਆਂ ਅਤੇ ਮੂੰਹ ਵਿਚ ਕੁੱਝ ਗੁਣਗੁਣਾਉਂਦਾ ਰਿਹਾ। ਫਿਰ ਉਸ ਨੇ ਅੱਖਾਂ ਖੋਲ੍ਹੀਆਂ ਅਤੇ ਨਾਪੀ-ਤੋਲੀ ਅਵਾਜ਼ ਵਿਚ ਬੋਲਿਆ, “ਸਰਦਾਰ ਜੀ, ਮੈਂ ਉਹ ਹੀ ਕੰਮ ਕਰਦਾ ਹਾਂ ਜਿਸ ਦਾ ਮੈਨੂੰ ਬਾਬੇ ਵਲੋਂ ਹੁਕਮ ਹੁੰਦਾ ਹੈ, ਤੁਹਾਡੇ ਲਈ ਹੁਕਮ ਹੋ ਗਿਆ ਹੈ।” ਉਹ ਖੁੱਲੀ ਦਾੜ੍ਹੀ ’ਤੇ ਹੱਥ ਫੇਰਦਾ ਬੋਲਿਆ, “ਮੈਂ ਤਾਂ ਹਰਾਮ ਦੀ ਕਮਾਈ ਨੂੰ ਹੱਥ ਲਾਉਣਾ ਵੀ ਪਾਪ ਸਮਝਦਾ ਹਾਂ। ਮੈਨੂੰ ਤਾਂ ਤੁਹਾਡੇ ਕੋਲੋਂ ਇਕ ਦਮੜਾ ਵੀ ਨਹੀਂ ਚਾਹੀਦਾ। ਬਾਕੀ ਤੁਸੀਂ ਸ਼ਰਧਾ ਅਨੁਸਾਰ ਬਾਬੇ ਦੀ ਸੇਵਾ ਕਰ ਦਿਉ।”

ਦਲੀਪਚੰਦ ਕਾਹਲ਼ੀ ਨਾਲ਼ ਉੱਠਿਆ ਅਤੇ ਉਹਨਾਂ ਨੂੰ ਇਸ਼ਾਰਾ ਕਰਦਾ ਬੋਲਿਆ, “ਆਉ, ਮੇਰੇ ਨਾਲ਼।”

ਉਸ ਨੇ ਨਾਲ਼ ਵਾਲੇ ਕਮਰੇ ਦਾ ਦਰਵਾਜਾ ਖੋਲ੍ਹਿਆ, ਜਿਥੇ ਗੁਰੂ ਗਰੰਥ ਸਾਹਬ ਰੱਖਿਆ ਹੋਇਆ ਸੀ। ਉਹ ਇਕ ਕੋਨੇ ਵਿਚ ਖੜ੍ਹੇ ਸਨ। ਦਲੀਪਚੰਦ ਨੇ ਕਿਹਾ, “ਦੋ ਹਜ਼ਾਰ ਰੁਪਏ ਗੁਰੂ ਗਰੰਥ ਦੇ ਉੱਪਰ ਵਿਛੇ ਰੁਮਾਲੇ ਦੇ ਥੱਲੇ ਰੱਖ ਕੇ ਮੱਥਾ ਟੇਕ ਦਿਉ।”

ਬਚਿੰਤ ਸਿੰਘ ਨੇ ਦਸੌਂਧਾ ਸਿੰਘ ਵੱਲ ਦੇਖਿਆ। ਉਸ ਨੇ ਜੇਬ ਵਿਚੋਂ ਦੋ ਹਜ਼ਾਰ ਰੁਪਏ ਕੱਢ ਕੇ ਉਸ ਦੇ ਹੱਥ ਵਿਚ ਦੇ ਦਿੱਤੇ। ਦਲੀਪਚੰਦ ਹੱਥ ਵਧਾਉਂਦਾ ਬੋਲਿਆ, ‘‘ਲਿਆਉ, ਮੈਨੂੰ ਦਿਉ।’’

ਬਚਿੰਤ ਸਿੰਘ ਤੋਂ ਨੋਟ ਲੈ ਕੇ ਦਲੀਪਚੰਦ ਨੇ ਗਿਣੇ। ਫਿਰ ਉਹਨਾਂ ਨੂੰ ਵਾਪਸ ਫੜਾਉਂਦਾ ਬੋਲਿਆ, ‘‘ਜੇਬ ਵਿਚ ਆਨਾ-ਦੁਆਨੀ ਹੈ ਤਾਂ ਮੈਨੂੰ ਵੀ ਦਿਉ। ਮੈਂ ਵੀ ਮੱਥਾ ਟੇਕ ਦੇਵਾਂ।’’

ਬਚਿੰਤ ਸਿੰਘ ਨੇ ਚਾਰ ਆਨੇ ਦਲੀਪ ਸਿੰਘ ਦੇ ਹੱਥ ਤੇ ਰੱਖ ਦਿੱਤੇ ਅਤੇ ਰੁਪਏ ਰੁਮਾਲ ਦੇ ਥੱਲੇ ਰੱਖ ਕੇ ਗੁਰੂ ਗ੍ਰੰਥ ਸਾਹਬ ਦੇ ਸਾਹਮਣੇ ਝੁੱਕ ਗਿਆ। ਉਸ ਨੇ ਮੱਥਾ ਚਾਦਰ ਤੇ ਲਾ ਦਿੱਤਾ ਅਤੇ ਵਾਹਿਗੁਰੂ ਦੀ ਮਿਹਰ ਮੰਗ ਕੇ ਉਠ ਗਿਆ। ਦਸੌਂਧਾ ਸਿੰਘ ਅਤੇ ਦਲੀਪਚੰਦ ਨੇ ਵੀ ਮੱਥਾ ਟੇਕਿਆ ਅਤੇ ਮੁੜ ਕੇ ਡਰਾਇੰਗ ਰੂਮ ਵਿਚ ਆ ਗਏ।

ਦਲੀਪਚੰਦ ਦਾ ਇਸ਼ਾਰਾ ਸਮਝ ਕੇ ਡਾਕਟਰ ਬੋਲਿਆ, ‘‘ਮੈਂ ਰਿਪੋਰਟ ਲਿਖਦਿਆਂ ਕਲਮ ਤੋੜ ਦਿੱਤੀ ਹੈ। ਸਿੱਧਾ 302 ਦਾ ਕੇਸ ਬਣੇਗਾ। ਵਾਹਿਗੁਰੂ ਦੀ ਮਿਹਰ ਚਾਹੀਦੀ ਹੈ। ਕਾਤਲ ਸਿੱਧੇ ਫਾਂਸੀ ਲੱਗਣਗੇ। ਹਰ ਆਦਮੀ ਨੂੰ ਕਰਨੀ ਦਾ ਫ਼ਲ ਮਿਲਦਾ ਹੈ ਤਾਂ ਉਹ ਕਿਵੇਂ ਬਚ ਸਕਦੇ ਹਨ!

ਬਚਿੰਤ ਸਿੰਘ ਨੂੰ ਆਪਣੀ ਵੱਲ ਦੇਖਦਿਆਂ ਦੇਖ ਕੇ ਡਾਕਟਰ ਬੋਲਿਆ, ‘‘ ਬੇਸ਼ਕ ਜ਼ਖ਼ਮੀ ਦੀ ਮੌਤ ਸੱਟਾਂ ਲੱਗਣ ਦੇ ਪੰਜ ਦਿਨ ਬਾਅਦ ਹੋਈ ਹੈ ਪਰ ਮੈਂ ਇੰਜ ਹੀ ਲਿਖਿਆ ਹੈ ਕਿ ਉਸ ਨੂੰ ਤਾਂ ਮੌਕੇ ’ਤੇ ਹੀ ਦਮ ਤੋੜ ਦੇਣਾ ਚਾਹੀਦਾ ਸੀ। ਪੰਜ ਦਿਨ ਪਤਾ ਨਹੀਂ ਉਹਦਾ ਸਾਹ ਕਿਵੇਂ ਚਲਦਾ ਰਿਹਾ।’’ ਕਹਿ ਕੇ ਡਾਕਟਰ ਉਠ ਖੜ੍ਹਾ ਹੋਇਆ। ਜਾਂਦਾ ਹੋਇਆ ਉਹ ਦਲੀਪਚੰਦ ਨੂੰ ਬੋਲਿਆ, ‘‘ਰਿਪੋਰਟ ਮੈਂ ਲਿਖ ਦਿੱਤੀ ਹੈ। ਹਸਪਤਾਲ ਜਾ ਕੇ ਸਿਰਫ ਮੋਹਰ ਲਗਾਉਣੀ ਹੈ। ਤੁਸੀਂ ਚੁੱਪ ਕਰਕੇ ਆ ਕੇ ਲੈ ਜਾਇਉ।’’

ਡਾਕਟਰ ਦੇ ਘਰ ਤੋਂ ਬਾਹਰ ਆ ਕੇ ਦਲੀਪਚੰਦ ਅਹਿਸਾਨ ਜਤਾਉਂਦਾ ਬੋਲਿਆ, ‘‘ਸਰਦਾਰ ਜੀ ਵਧਾਈ ਹੋਵੇ। ਤੁਹਾਡਾ ਕੰਮ ਹੋ ਗਿਆ ਹੈ।’’

ਬਚਿੰਤ ਸਿੰਘ ਖਮੋਸ਼ ਅਤੇ ਫਿਕਰਮੰਦ ਜਿਹਾ ਸੀ। ਜਦ ਉਸ ਨੇ ਕੋਈ ਜਵਾਬ ਨਾ ਦਿੱਤਾ ਤਾਂ ਦਲੀਪਚੰਦ ਨੇ ਫਿਰ ਕਿਹਾ, ‘‘ਸਰਦਾਰ ਜੀ ਹੁਣ ਖੁਸ਼ ਹੋ?’’

ਬਚਿੰਤ ਸਿੰਘ ਨੇ ਦਲੀਪ ਵੱਲ ਦੇਖਿਆ ਅਤੇ ਬੇਯਕੀਨੀ ਨਾਲ਼ ਬੋਲਿਆ, ‘‘ਕੀ ਪਤਾ ਹੈ, ਡਾਕਦਾਰ ਨੇ ਟਾਲ ਦਿੱਤਾ ਹੈ। ਪੈਸਾ ਤਾਂ ਆਪਣੇ ਹੱਥ ਨਾਲ਼ ਫੜਿਆ ਨਹੀਂ ਹੈ। ਮੇਰੀ ਤਸੱਲੀ ਤਾਂ ਤਦ ਹੁੰਦੀ, ਜਦ ਉਹ ਪੈਸਾ ਆਪਣੇ ਹੱਥੀਂ ਫੜਦਾ। ਕੀ ਪਤਾ, ਉਹ ਕੰਮ ਵੀ ਬਾਬੇ ਤੇ ਹੀ ਛੱਡ ਦੇਵੇ। ਅਤੇ ਫਿਰ ਬਾਬੇ ਦਾ ਕੀ ਭਰੋਸਾ?’’

ਦਲੀਪਚੰਦ ਖਿੜਖਿੜਾ ਕੇ ਹੱਸਿਆ ਅਤੇ ਫਿਰ ਬੋਲਿਆ, ‘‘ਸਰਦਾਰ ਜੀ ਤੂੰ ਬਹੁਤ ਭੋਲ਼ਾ ਹੈ। ਉਸ ਘਰ ਵਿਚ ਬਾਬਾ ਅਤੇ ਡਾਕਟਰ ਵੱਖਰੇ ਨਹੀਂ ਹਨ। ਯਕੀਨ ਨਹੀਂ ਹੈ ਤਾਂ ਰਿਪੋਰਟ ਪੜ੍ਹ ਲਿਓ।’’ ਦਲੀਪਚੰਦ ਨੇ ਪੂਰੇ ਭਰੋਸੇ ਨਾਲ਼ ਕਿਹਾ।

ਦਸੌਂਧਾ ਸਿੰਘ ਨੇ ਵੀ ਬਚਿੰਤ ਸਿੰਘ ਨੂੰ ਹੌਸਲਾ ਦਿੱਤਾ, ਪਰ ਉਹ ਬਹੁਤਾ ਸੰਤੁਸ਼ਟ ਨਾ ਹੋਇਆ। ਦਲੀਪਚੰਦ ਰੁਕ ਗਿਆ ਅਤੇ ਦਸੌਂਧਾ ਸਿੰਘ ਵੱਲ ਦੇਖਦਾ ਬੋਲਿਆ, ‘‘ਜੈਲਦਾਰ ਜੀ, ਤੁਹਾਡਾ ਕੰਮ ਹੋ ਗਿਆ, ਮੇਰੀ ਮਿਹਨਤ ਵੀ ਦੇ ਦਿਉ।’’

‘‘ਕਿੰਨੇ ਦੇਵਾਂ?’’ ਦਸੌਂਧਾ ਸਿੰਘ ਨੇ ਪੁੱਛਿਆ।

‘‘ਤੁਹਾਨੂੰ ਪਤਾ ਹੀ ਹੈ, ਬਾਕੀ ਤੁਹਾਡੀ ਮਰਜੀ ਹੈ। ਬਹੁਤ ਔਖਾ ਕੰਮ ਸੀ। ਤੁਹਾਨੂੰ ਕੀ ਪਤਾ, ਮੈਂ ਡਾਕਟਰ ਦੀਆਂ ਕਿੰਨੀਆਂ ਮਿੰਨਤਾਂ ਕੀਤੀਆਂ ਹਨ।’’ ਦਲੀਪਚੰਦ ਨੇ ਕਿਹਾ।

‘‘ਫਿਰ ਵੀ, ਕੁੱਝ ਤਾਂ ਦੱਸੋ?’’ ਦਸੌਂਧਾ ਸਿੰਘ ਨੇ ਪੁੱਛਿਆ।

‘‘ਕੰਮ ਨੂੰ ਦੇਖੋ ਤਾਂ ਹਜਾਰ ਵੀ ਥੋੜਾ ਹੈ।’’ ਦਲੀਪਚੰਦ ਨੇ ਕਿਹਾ।

ਕੁੱਝ ਤਕਰਾਰ ਦੇ ਬਾਅਦ ਉਹ ਪੰਜ ਸੌ ਰੁਪਏ ’ਤੇ ਮੰਨ ਗਿਆ ਅਤੇ ਪੈਸੇ ਲੈ ਕੇ ਆਪਣੇ ਘਰ ਵੱਲ ਨੂੰ ਚਲੇ ਗਿਆ।

## ਉੱਨੀ

ਮਿਲਖਾ ਸਿੰਘ ਨੇ ਨੱਥਾ ਸਿੰਘ ਹੋਰਾਂ ਦੇ ਤਬੇਲੇ ਦੀ ਕੰਧ ਉੱਪਰੋਂ ਗਰਦਣ ਚੁੱਕ ਕੇ ਅੰਦਰ ਦੇਖਿਆ ਅਤੇ ਉਸ ਨੂੰ ਮੰਜੇ ’ਤੇ ਲੰਮਾ ਪਿਆ ਦੇਖ ਕੇ ਬੂਹੇ ਵੱਲ ਨੂੰ ਤੁਰ ਪਿਆ। ਉਸ ਨੇ ਗਲ਼ੀ ਵਿਚ ਦੌੜੇ ਜਾ ਰਹੇ ਕੁੱਤੇ ਨੂੰ ਮੋਟੀ ਜਿਹੀ ਗਾਲ਼ ਕੱਢ ਕੇ ਆਪਣੇ ਆਉਣ ਦੀ ਇਤਲਾਹ ਨੱਥਾ ਸਿੰਘ ਨੂੰ ਦਿੱਤੀ। ਨੱਥਾ ਸਿੰਘ ਕੁੱਝ ਪੱਲ, ਇਕ ਟੱਕ ਉਹਦੀ ਵੱਲ ਦੇਖਦਾ ਰਿਹਾ। ਫਿਰ ਅਲਸਾਇਆ ਜਿਹਾ ਉੱਠਿਆ ਅਤੇ ਲੱਤਾਂ ਇਕੱਠੀਆਂ ਕਰਦਾ ਬੈਠ ਗਿਆ।

ਮਿਲਖਾ ਸਿੰਘ ਨੇ ਤਬੇਲੇ ਦੇ ਚਾਰੇ ਪਾਸੇ ਨਜ਼ਰ ਘੁਮਾ ਕੇ ਦੇਖਿਆ। ਫਿਰ ਪੁੱਛਿਆ, "ਕਿਧਰ ਗਏ ਬਾਲ-ਬੱਚੇ?"

"ਇਥੇ ਕਿਤੇ ਹੋਣਗੇ।" ਨੱਥਾ ਸਿੰਘ ਨੇ ਸੁਸਤ ਅਵਾਜ਼ ਵਿਚ ਜਵਾਬ ਦਿੱਤਾ।

"ਕਿਉਂ, ਠੀਕ ਤਾਂ ਹੈ? ਸੁਸਤ ਬੋਲ ਰਿਹਾ ਹੈ।" ਮਿਲਖਾ ਸਿੰਘ ਨੇ ਪੁੱਛਿਆ।

"ਚਿੱਤ ਠੀਕ ਨਹੀਂ ਹੈ। ਥੋੜ੍ਹਾ ਬੁਖਾਰ ਹੈ। ਸਰੀਰ ਟੁੱਟ ਰਿਹਾ ਹੈ।" ਨੱਥਾ ਸਿੰਘ ਨੇ ਜਵਾਬ ਦਿੱਤਾ।

"ਸੌਂਫ, ਜਵੈਣ ਅਤੇ ਬੜੀ ਇਲਾਚੀ ਪਾ ਕੇ ਚਾਹ ਪੀ ਜਾਂ ਫਿਰ ਜਟਕਾ ਇਲਾਜ ਕਰ। ਇਕ ਪਾਈਆ ਸ਼ਰਾਬ...ਸੁੱਕੀ ਪੀ ਲੈ।" ਮਿਲਖਾ ਸਿੰਘ ਨੇ ਮੁਸਕਰਾਂਦਿਆਂ ਸੁਝਾਅ ਦਿੱਤਾ।

ਨੱਥਾ ਸਿੰਘ ਨੇ ਕੋਈ ਜਵਾਬ ਨਾ ਦਿੱਤਾ। ਮਿਲਖਾ ਸਿੰਘ ਉਸ ਦੇ ਬਰਾਬਰ ਬੈਠਦਾ ਬੋਲਿਆ, "ਫਿਰ ਕੀ ਸੋਚਿਆ...ਜੇ ਡਾਕਟਰ ਨੂੰ ਮਿਲਣਾ ਹੈ ਤਾਂ ਇਹੀ ਵਕਤ ਹੈ ਮਿਲਣ ਦਾ।"

ਮਿਲਖਾ ਸਿੰਘ ਉਸ ਦਾ ਜਵਾਬ ਉਡੀਕਦਾ ਕੁੱਝ ਪੱਲ ਨੱਥਾ ਸਿੱਘ ਵੱਲ ਦੇਖਦਾ ਰਿਹਾ। ਜਦ ਉਹ ਚੁੱਪ ਹੀ ਰਿਹਾ ਤਾਂ ਉਸ ਵੱਲ ਨੂੰ ਮੂਧਾ ਹੁੰਦਾ ਬੋਲਿਆ, "ਸੁਣਿਆ ਹੈ, ਬਚਿੰਤ ਸਿੰਘ ਨੇ ਡਾਕਟਰੀ ਰਪਟ ਸਹੀ ਕਰਵਾ ਲਈ ਹੈ। ਰੁਪਏ, ਪੰਜ ਹਜ਼ਾਰ ਖਰਚ ਕੀਤੇ ਹਨ।" ਮਿਲਖਾ ਸਿੰਘ ਨੇ ਸੱਜੇ ਹੱਥ ਦੀਆਂ ਚਾਰੇ ਉਂਗਲੀਆਂ ਅਤੇ ਅੰਗੂਠਾ ਫੈਲਾ ਦਿੱਤੇ।

ਨੱਥਾ ਸਿੰਘ ਨੇ ਚੌਂਕ ਕੇ ਉਸ ਵੱਲ ਦੇਖਿਆ, ਫਿਰ ਪੁੱਛਿਆ, "ਤੈਨੂੰ ਕਿਸ ਨੇ ਦੱਸਿਆ?"

"ਜਿਸ ਨੇ ਪਹਿਲਾਂ ਦੱਸਿਆ ਸੀ ਕਿ ਡਾਕਟਰੀ ਰਪਟ ਸਾਡੇ ਖਿਲਾਫ ਜਾਂਦੀ ਹੈ।" ਮਿਲਖਾ ਸਿੰਘ ਨੇ ਕਿਹਾ। ਫਿਰ ਚਿਤਾਵਨੀ ਦਿੰਦਾ ਬੋਲਿਆ, "ਜੇ ਸਾਡੇ ਖਿਲਾਫ ਦਫਾ 302 ਦਾ ਕੇਸ ਬਣ ਗਿਆ ਤਾਂ ਸੰਭਾਲਿਆਂ ਵੀ ਸੰਭਾਲ ਨਹੀਂ ਹੋਣਾ। ਜਿੰਨੇ ਤੇਰੇ ਸਿਰ 'ਤੇ ਵਾਲ਼ ਹਨ, ਉਨੇ ਪੈਸੇ ਲਾ ਕੇ ਵੀ ਆਪਣੇ ਬੰਦੇ ਫਾਹੇ ਲੱਗ ਜਾਣਗੇ।"

"ਫਿਰ ਕੀ ਕਰਾਂ?" ਨੱਥਾ ਸਿੰਘ ਨੇ ਪੁੱਛਿਆ।

"ਉਹੀ ਜੋ ਦਲੀਪਚੰਦ ਨੇ ਦੱਸਿਆ ਸੀ।" ਮਿਲਖਾ ਸਿੰਘ ਨੇ ਕਿਹਾ, "ਉਹਦੀ ਗੱਲ ਤੇਰੀ ਸਮਝ ਵਿਚ ਨਹੀਂ ਆਉਣੀ ਪਰ ਮੈਂ ਸਮਝ ਗਿਆ ਸੀ...ਉਸ ਨੇ ਉਹ ਤੀਰ ਦੱਸਿਆ ਹੈ ਕਿ ਜੇ ਚੱਲ ਜਾਏ ਅਤੇ ਨਿਸ਼ਾਨੇ ਤੇ ਲੱਗ ਜਾਵੇ ਤਾਂ ਬਚਿੰਤ ਸਿੰਘ ਅਤੇ ਜਸਵੰਤ ਕੌਰ ਦੋਨੋਂ ਫਾਂਸੀ ਲੱਗ ਜਾਣਗੇ। ਵਲੈਤ ਤੋਂ ਬੁਲਾਏ ਵਕੀਲ ਵੀ ਉਹਨਾਂ ਨੂੰ ਬਚਾ ਨਹੀਂ ਸਕਣਗੇ।"

ਨੱਥਾ ਸਿੰਘ ਸੋਚ ਵਿਚ ਪੈ ਗਿਆ ਤਾਂ ਮਿਲਖਾ ਸਿੰਘ ਉਹਦੇ ਹੋਰ ਵੀ ਨੇੜੇ ਹੋ ਕੇ ਬੋਲਿਆ, "ਤੈਨੂੰ ਚੇਤੇ ਆ...ਸ਼ੇਰਪੁਰੇ ਵਾਲੇ ਜਗੀਰਦਾਰ ਅਮਰ ਸਿੰਘ ਦੇ ਮੁੰਡੇ ਦਵਿੰਦਰ ਸਿੰਘ ਨੇ ਪੰਜ ਸਾਲ ਪਹਿਲਾਂ ਆਪਣੇ ਪਿੰਡ ਵਿਚ ਕਤਲ ਕਰ ਦਿੱਤਾ ਸੀ।"

"ਹਾਂ, ਯਾਦ ਹੈ। ਉਸ ਨੂੰ ਸ਼ਾਇਦ ਸਾਲ-ਦੋ ਸਾਲ ਦੀ ਹੀ ਸਜ਼ਾ ਹੋਈ ਸੀ।"

"ਹਾਂ, ਤੇਰੇ ਬੱਚੇ ਜੀਣ।" ਮਿਲਖਾ ਸਿੰਘ ਨੇ ਖੁਸ਼ ਹੋ ਕੇ ਕਿਹਾ, "ਉਹ ਸਜ਼ਾ ਵੀ ਇਸ ਕਰਕੇ ਹੋਈ ਸੀ ਕਿ ਉਸ ਦੇ ਖਿਲਾਫ ਦੰਗਾ ਕਰਨੇ ਦੀ ਦਫਾ ਨਹੀਂ ਹਟੀ ਸੀ। ਲੇਕਿਨ ਮਕਤੂਲ ਦਾ ਬਾਪ ਅਤੇ ਭਾਈ ਫਾਂਸੀ ਲੱਗ ਗਏ ਸਨ।"

"ਹਾਂ, ਨੱਥਾ ਸਿੰਘ ਨੇ ਸਿਰ ਹਿਲਾਇਆ।

"ਪਤਾ ਹੈ, ਇਹ ਚਮਤਕਾਰ ਕਿਸ ਤਰ੍ਹਾਂ ਹੋਇਆ ਸੀ?" ਮਿਲਖਾ ਸਿੰਘ ਨੇ ਪੁੱਛਿਆ।

"ਨਹੀਂ।"

"ਤੂੰ ਮੈਨੂੰ ਪੁੱਛ," ਮਿਲਖਾ ਸਿੰਘ ਨੇ ਦਾੜੀ 'ਤੇ ਹੱਥ ਫੇਰਦਿਆਂ ਕਿਹਾ, "ਜਗੀਰਦਾਰ ਨੇ ਡਾਕਟਰ ਨੂੰ ਚਾਂਦੀ ਨਾਲ਼ ਤੋਲ ਦਿੱਤਾ ਸੀ ਅਤੇ ਰਪਟ ਇਹ ਲਿਖਵਾਈ ਸੀ ਕਿ ਮਕਤੂਲ ਜ਼ਖਮਾਂ ਨਾਲ਼ ਨਹੀਂ, ਜ਼ਹਿਰ ਨਾਲ਼ ਮਰਿਆ ਹੈ।" ਫਿਰ ਸੋਚ ਕੇ ਬੋਲਿਆ, "ਪਰ ਜਗੀਰਦਾਰ ਦੇ ਵੀ ਸੱਤਰ-ਅੱਸੀ ਹਜ਼ਾਰ ਰੁਪਏ ਲੱਗ ਗਏ ਸਨ।"

"ਕੀ ਫਾਇਦਾ ਹੋਇਆ? ਉਹੀ ਜਗੀਰਦਾਰ...ਜਿਸ ਦੇ ਤਬੇਲੇ ਵਿਚ ਦੋ ਘੋੜੀਆਂ ਅਤੇ ਚਾਰ ਜੋਤ ਬਲਦਾਂ ਦੀਆਂ ਹੁੰਦੀਆਂ ਸਨ, ਹੁਣ ਝੋਟਿਆਂ ਦੀ ਇਕ ਜੋਤ ਨਾਲ਼ ਖੇਤੀ ਕਰਦਾ ਹੈ।" ਨੱਥਾ ਸਿੰਘ ਨੇ ਉੱਚੀ ਅਵਾਜ਼ ਵਿਚ ਕਿਹਾ।

ਮਿਲਖਾ ਸਿੰਘ ਕੁੱਝ ਪੱਲ ਹੈਰਾਨੀ ਨਾਲ਼ ਨੱਥਾ ਸਿੰਘ ਵੱਲ ਦੇਖਦਾ ਰਿਹਾ। ਫਿਰ ਖਿੱਝ ਕੇ ਬੋਲਿਆ, "ਉਸ ਦਾ ਬੇਟਾ ਕਾਤਲ ਅਤੇ ਖੂਨੀ ਤਾਂ ਨਹੀਂ ਕਹਿਲਾਉਂਦਾ। ਉਸ ਨੂੰ ਫਾਂਸੀ ਤਾਂ ਨਹੀਂ ਲੱਗੀ। ਲੱਖ ਲੱਗ ਵੀ ਗਿਆ ਤਾਂ ਕੀ ਹੋਇਆ, ਦਸ ਲੱਖ ਦੀ ਇੱਜ਼ਤ ਤਾਂ ਬੱਚ ਗਈ। ਚੋਂਹ ਕੂੰਟਾਂ ਵਿਚ ਉਸ ਦਾ ਨਾਂ ਤਾਂ ਗੂੰਜ ਗਿਆ।" ਮਿਲਖਾ ਸਿੰਘ ਨੇ ਇਕ-ਇਕ ਸ਼ਬਦ 'ਤੇ ਜ਼ੋਰ ਦਿੰਦਿਆਂ ਕਿਹਾ।

ਨੱਥਾ ਸਿੰਘ ਨੇ ਕੋਈ ਉੱਤਰ ਨਾ ਦਿੱਤਾ। ਉਹ ਖਮੋਸ਼ ਬੈਠਾ ਜਮੀਨ ਨੂੰ ਘੂਰਦਾ ਰਿਹਾ। ਮਿਲਖਾ ਸਿੰਘ ਨੇ ਧਿਆਨ ਨਾਲ਼ ਉਸ ਨੂੰ ਦੇਖਿਆ। ਫਿਰ ਸੰਬੋਧਿਤ ਹੁੰਦਾ ਬੋਲਿਆ, "ਨੱਥਾ ਸਿੰਆਂ, ਤੂੰ ਤਾਂ ਜਿਗਰੇ ਵਾਲਾ ਆਦਮੀ ਹੈ। ਪਹਿਲਾਂ ਵੀ ਫੌਜਦਾਰੀ ਦਾ ਇਕ ਮੁਕੱਦਮਾ ਲੜ ਚੁੱਕਿਆ ਹੈ। ਮੇਰੇ ਖਿਆਲ ਵਿਚ ਦਲੀਪਚੰਦ ਨਾਲ਼ ਮਿਲ ਲੈਣਾ ਚਾਹੀਦਾ।"

"ਪੈਸੇ ਕਿੱਥੋਂ ਲਿਆਵਾਂ?" ਨੱਥਾ ਸਿੰਘ ਨੇ ਸੋਚ ਵਿਚ ਡੁੱਬੀ ਅਵਾਜ਼ ਵਿਚ ਕਿਹਾ।

"ਜਮੀਨ ਵੇਚ ਦੇ। ਪੈਸਾ ਹੀ ਪੈਸਾ ਹੋ ਜਾਵੇਗਾ।" ਮਿਲਖਾ ਸਿੰਘ ਨੇ ਸੁਝਾਅ ਦਿੱਤਾ।

"ਜਮੀਨ ਵੇਚ ਦਿੱਤੀ ਤਾਂ ਮੁੰਡੇ ਕੀ ਭੱਠ ਝੋਕਣਗੇ? ਕੰਮੀਆਂ ਵਾਂਗ ਹੋਰ ਲੋਕਾਂ ਦੇ ਝੋਟੇ ਹੱਕਣਗੇ।" ਬਹੁਤ ਹੀ ਗੁੱਸੇ ਨਾਲ਼ ਕਹਿ ਕੇ ਨੱਥਾ ਸਿੰਘ ਜਮੀਨ ਨੂੰ ਘੂਰਨ ਲੱਗਾ। ਮਿਲਖਾ ਸਿੰਘ ਤਲਖ ਅਵਾਜ਼ ਵਿਚ ਬੋਲਿਆ, "ਤੇਰੀਆਂ ਗੱਲਾਂ ਤੋਂ ਤਾਂ ਇਸ ਤਰ੍ਹਾਂ ਲਗਦਾ ਹੈ ਕਿ ਮੁਕੱਦਮਾ ਲੜ੍ਹਨ ਲਈ ਵਕੀਲ ਵੀ ਨਹੀਂ ਕਰੇਂਗਾ।"

"ਕਿਉਂ? ਵਕੀਲ ਕਿਉਂ ਨਹੀਂ ਖੜ੍ਹਾ ਕਰੂੰਗਾ?" ਨੱਥਾ ਸਿੰਘ ਨੇ ਵੀ ਤਲਖ ਅਵਾਜ਼ ਵਿਚ ਜਵਾਬ ਦਿੱਤਾ।

"ਭਾਈ ਮੇਰੇ, ਵਕੀਲ ਕੀ ਕਰੇਗਾ ਜਦ ਫਰਦ-ਜੁਰਮ ਦਫਾ 302 ਦੀ ਹੋਵੇਗੀ, ਡਾਕਟਰੀ ਰਪਟ ਤੇਰੇ ਖਿਲਾਫ ਜਾਵੇਗੀ?" ਮਿਲਖਾ ਸਿੰਘ ਨੇ ਸਮਝਾਉਂਦਿਆਂ ਕਿਹਾ।

ਨੱਥਾ ਸਿੰਘ ਫਿਰ ਖਮੋਸ਼ ਹੋ ਗਿਆ। ਕੁੱਝ ਪਲਾਂ ਬਾਅਦ ਉਹ ਨਾਪੇ-ਤੋਲੇ ਸ਼ਬਦਾਂ ਵਿਚ ਬੋਲਿਆ, "ਦੇਖ ਮਿਲਖਾ ਸਿੰਆਂ! ਮੈਂ ਆਪਣਾ ਹਿਸਾਬ-ਕਿਤਾਬ ਕਰ ਲਿਆ ਹੈ।...ਮੇਰੇ ਚਾਰ ਪੁੱਤ ਹਨ। ਇਕ ਨੂੰ ਫਾਂਸੀ ਲੱਗ ਵੀ ਗਈ ਤਾਂ ਵੀ ਤਿੰਨ ਬੱਚ ਜਾਣਗੇ। ਬਚਿੰਤ ਸਿੰਘ ਅਤੇ ਜਗਤ ਸਿੰਘ ਦਾ ਇਕ ਪੁੱਤ ਸੀ, ਉਹ ਵੀ ਮਰ ਗਿਆ। ਉਹ ਤਾਂ ਔਂਤਰੇ ਹੋ ਗਏ। ਪੰਜ-ਸੱਤ ਸਾਲ ਜੀਣਗੇ...ਮਰ ਜਾਣਗੇ। ਉਹਨਾਂ ਦਾ ਨਾਂ ਤੱਕ ਨਹੀਂ ਰਹੇਗਾ...ਬਾਕੀ ਰਹੀ ਜਸਵੰਤ ਕੌਰ...ਉਸ ਨੂੰ ਆਪਣੇ ਕੀਤੇ ਦਾ ਦੰਡ ਮਿਲ ਗਿਆ। ਜਿਨੇ ਦਿਨ ਜੀਵੇਗੀ, ਤਿਲ-ਤਿਲ ਕਰਕੇ ਮਰੇਗੀ।" ਕਹਿੰਦੇ-ਕਹਿੰਦੇ ਨੱਥਾ ਸਿੰਘ ਦੀਆਂ ਅੱਖਾਂ ਵਿਚ ਅਜੀਬ ਜਿਹੀ ਚਮਕ ਅਤੇ ਅਵਾਜ਼ ਵਿਚ ਸੰਤੁਸ਼ਟੀ ਸੀ।

"ਨੱਥਾ ਸਿੰਆਂ, ਤੂੰ ਤਾਂ ਬਹੁਤ ਸਿਆਣਾ ਜੱਟ ਬਣ ਗਿਆ ਹੈਂ?" ਮਿਲਖਾ ਸਿੰਘ ਨੇ ਵਿਅੰਗ ਕੀਤਾ।

"ਜੱਟ ਤਾਂ ਹਮੇਸ਼ਾਂ ਸਿਆਣਾ ਹੁੰਦਾ ਹੈ...ਉਂਗੁਲ ਦੇਣ ਵਾਲੇ ਉਸ ਨੂੰ ਪਾਗਲ ਬਣਾ ਦਿੰਦੇ ਹਨ।" ਨੱਥਾ ਸਿੰਘ ਨੇ ਉੱਤਰ ਦਿੱਤਾ। ਫਿਰ ਉੱਠਦਾ ਹੋਇਆ ਬੋਲਿਆ, "ਮਿਲਖਾ ਸਿੰਘਾ, ਅਸੀਂ ਤਾਂ ਮੁਕੱਦਮਾ ਸਰੀਰ ਤੇ ਹੀ ਝੱਲਾਂਗੇ। ਬਾਕੀ ਜੋ ਹੋਵੇਗਾ ਦੇਖਿਆ ਜਾਵੇਗਾ।" ਕਹਿ ਕੇ ਨੱਥਾ ਸਿੰਘ ਦਲਾਨ ਵੱਲ ਨੂੰ ਚਲੇ ਗਿਆ।

ਮਿਲਖਾ ਸਿੰਘ ਉਸ ਨੂੰ ਕੁੱਝ ਪੱਲ ਦੇਖਦਾ ਰਿਹਾ। ਫਿਰ ਉਸ ਨੂੰ ਕਹਿਣ ਲੱਗਾ, "ਨੱਥਾ ਸਿੰਆਂ। ਮੈਂ ਤਾਂ ਤੈਨੂੰ ਆਪਣਾ ਸਮਝ ਕੇ ਸਲਾਹ ਦਿੱਤੀ ਸੀ। ਵਰਨਾ ਬਚਿੰਤ ਸਿੰਘ ਤਾਂ ਮੇਰੇ ਪਿੱਛੇ ਥੈਲੀ ਲੈ ਕੇ ਘੁੰਮ ਰਿਹਾ ਹੈ।" ਕਹਿ ਕੇ ਮਿਲਖਾ ਸਿੰਘ ਤੀਰ ਵਾਂਗ ਬਾਹਰ ਨਿਕਲ ਗਿਆ।

ਮਿਲਖਾ ਸਿੰਘ ਗੁੱਸੇ ਵਿਚ ਨਾਸਾਂ ਫੁਲਾਈ, ਕਦਮ-ਕਦਮ 'ਤੇ ਥੁੱਕਦਾ ਅਤੇ ਫੁੰਕਾਰੇ ਮਾਰਦਾ, ਮੁਨਸ਼ੀ ਬਾਬੂਰਾਮ ਦੀ ਦੁਕਾਨ ਵੱਲ ਨੂੰ ਚਲੇ ਗਿਆ। ਦੁਕਾਨ ਬੰਦ ਦੇਖ ਕੇ ਉਹ ਉਸ ਦੇ ਘਰ ਨੂੰ ਚਲੇ ਗਿਆ।

"ਮੁਨਸ਼ੀ, ਘਰ ਹੀ ਹੈਂ?" ਮਿਲਖਾ ਸਿੰਘ ਨੇ ਹਾਕ ਮਾਰ ਕੇ ਪੁੱਛਿਆ।

"ਹਾਂ, ਚੌਧਰੀ, ਅੰਦਰ ਆ ਜਾ।" ਮੁਨਸ਼ੀ ਬਾਬੂਰਾਮ ਨੇ ਘੁੱਟਵਾਂ ਜਿਹਾ ਉੱਤਰ ਦਿੱਤਾ।

"ਮੋਏ ਚੌਧਰੀ ਨੇ ਵੀ ਹੁਣੇ ਆਉਣਾ ਸੀ। ਮਰ ਜਾਣੇ ਦੀ ਨਜ਼ਰ ਬਹੁਤ ਬੁਰੀ ਹੈ। ਰਮੇਸ਼ ਦੇ ਭਾਈਆ, ਤੂੰ ਘਿਉ-ਸ਼ੱਕਰ ਬਾਅਦ ਵਿਚ ਖਾ ਲਈਂ।" ਦੁਰਗਾ ਥਾਲੀ ਵਿਚੋਂ ਕੌਲੀ ਚੁੱਕੀ ਅਤੇ ਅੰਦਰ ਚਲੇ ਗਈ।

ਮਿਲਖਾ ਸਿੰਘ ਅੰਦਰ ਆ ਗਿਆ। ਮੁਨਸ਼ੀ ਬਾਬੂਰਾਮ ਵਿਹੜੇ ਵਿਚ ਮੰਜੇ 'ਤੇ ਬੈਠਾ ਖਾਣਾ ਖਾ ਰਿਹਾ ਸੀ। ਮਿਲਖਾ ਸਿੰਘ ਨੂੰ ਦੇਖ ਕੇ ਉਸ ਨੇ ਥਾਲੀ ਚੁੱਕ ਲਈ ਅਤੇ ਉਸ ਦੇ ਬੈਠਣ ਲਈ ਥਾਂ ਬਣਾਉਂਦਾ ਬੋਲਿਆ, "ਚੌਧਰੀ, ਪਰਸ਼ਾਦਾ ਛੱਕੋਂਗੇ।"

"ਕੀ ਗੱਲ ਹੈ, ਅੱਜ ਇੰਨੀ ਲੇਟ ਖਾਣਾ ਖਾ ਰਿਹਾਂ?" ਮਿਲਖਾ ਸਿੰਘ ਨੇ ਸੂਰਜ ਵੱਲ ਦੇਖਦਿਆਂ ਪੁੱਛਿਆ।

"ਬਸ, ਐਂਵੇ ਦੇਰ ਹੋ ਗਈ।" ਬਾਬੂਰਾਮ ਨੇ ਥਾਲੀ ਵਿਚ ਹੱਥ ਧੋਂਦਿਆਂ ਕਿਹਾ। ਉਹ, ਥਾਲੀ ਮੰਜੇ ਦੇ ਥੱਲੇ ਰੱਖਦਾ ਬੋਲਿਆ, "ਸ਼ੰਕਰ ਮਿਲਿਆ ਸੀ। ਕੱਲ ਨੂੰ, ਉਸ ਨੂੰ ਥਾਣੇ ਬੁਲਾਇਆ ਹੈ। ਉਸ ਦੀ ਗੱਲ ਸੁਣਦਿਆਂ-ਸੁਣਦਿਆਂ ਟੈਮ ਲੱਗ ਗਿਆ।"

"ਉਹਨੂੰ ਕਿਉਂ ਸੱਦਿਆ ਹੈ?" ਮਿਲਖਾ ਸਿੰਘ ਨੇ ਬੇਚੈਨੀ ਨਾਲ਼ ਪੁੱਛਿਆ।

ਮੁਨਸ਼ੀ ਬਾਬੂਰਾਮ ਨੇ ਮੁਸਕਰਾਂਦਿਆਂ ਮਿਲਖਾ ਸਿੰਘ ਵੱਲ ਦੇਖਿਆ। ਫਿਰ ਉਹਦੀ ਵੱਲ ਨੂੰ ਮੂਧਾ ਹੁੰਦਾ ਮਖੌਲੀਆ ਅਵਾਜ਼ ਵਿਚ ਬੋਲਿਆ, "ਪੁਲਸ ਨੇ ਸ਼ੰਕਰ ਦਾ ਬਿਆਨ ਬਦਲ ਦਿੱਤਾ ਹੈ।"

ਮਿਲਖਾ ਸਿੰਘ ਹੈਰਾਨ ਹੋ ਕੇ ਉਹਦੀ ਵੱਲ ਦੇਖਦਾ ਰਹਿ ਗਿਆ। ਬਾਬੂਰਾਮ ਭਰਵੱਟੇ ਚੜ੍ਹਾਉਂਦਾ ਬੋਲਿਆ, "ਬਦਲਣਾ ਵੀ ਚਾਹੀਦਾ ਸੀ...ਬਚਿੰਤ ਸਿੰਘ ਨੇ ਥਾਣੇਦਾਰ ਦੇ ਘਰ ਮੱਝ ਅਤੇ ਹੌਲਦਾਰ ਦੇ ਘਰ ਗਾਂ ਬੰਨ੍ਹਾ ਦਿੱਤੀ ਹੈ।"

"ਇਹ ਤਾਂ ਭਗਵਾਨ ਹੀ ਜਾਣੇ ਜਾਂ ਪੁਲਸ ਵਾਲੇ ਜਾਨਣ। ਮੈਨੂੰ ਤਾਂ ਸ਼ੰਕਰ ਨੇ ਥੋੜ੍ਹੀ ਜਿਹੀ ਗੱਲ ਦੱਸੀ ਹੈ।"

"ਉਹਨੇ ਕੀ ਦੱਸਿਆ ਹੈ?"

"ਚੌਧਰੀ ਜੀ, ਸ਼ੰਕਰ ਨੇ ਪੂਰੀ ਗੱਲ ਤਾਂ ਦੱਸੀ ਨਹੀਂ। ਬਸ, ਇੰਨਾ ਹੀ ਕਿਹਾ ਕਿ ਜਦ ਉਸ ਨੂੰ ਨਵਾਂ ਬਿਆਨ ਪੜ੍ਹ ਕੇ ਸੁਣਾਇਆ ਗਿਆ ਤਾਂ ਉਸ ਨੇ ਕਿਹਾ ਕਿ ਇਹ ਸੱਚ ਨਹੀਂ ਹੈ। ਹੌਲਦਾਰ ਨੇ ਉਸ ਨੂੰ ਇਕ ਹੀ ਵਾਰ ਸਮਝਾ ਦਿੱਤਾ ਕਿ ਸੱਚ ਉਹ ਨਹੀਂ ਜੋ ਉਸ ਨੇ ਦੇਖਿਆ ਸੀ। ਸੱਚ ਉਹ ਹੈ ਜੋ ਪੁਲਸ ਨੇ ਦੱਸਿਆ ਹੈ। ਉਸ ਨੇ ਹਰ ਜਗ੍ਹਾ ਪੁਲਸ ਦਾ ਦੱਸਿਆ ਸੱਚ ਹੀ ਬੋਲਣਾ ਹੈ।"ਮਿਲਖਾ ਸਿੰਘ ਡੂੰਘੀ ਸੋਚ ਵਿਚ ਡੁੱਬ ਗਿਆ। ਫਿਰ ਆਪਣੇ

ਮੱਥੇ ਦੀਆਂ ਲਕੀਰਾਂ ਨੂੰ ਉਂਗਲੀਆਂ ਨਾਲ਼ ਮਲ਼ਦਾ ਬੋਲਿਆ, "ਬਚਿੰਤ ਸਿੰਘ ਤਾਂ ਬੇਫਜ਼ੂਲ ਪੈਸਾ ਖਰਾਬ ਕਰ ਰਿਹਾ ਹੈ।...ਤੇਰੇ ਕੋਲ਼ ਉਸ ਨੇ ਇਕ ਖੇਤ ਗਹਿਣੇ ਰੱਖਿਆ ਹੈ ਜਾਂ ਦੋ?"

"ਚੌਧਰੀ, ਤੈਨੂੰ ਇਹਦੇ ਨਾਲ਼ ਕੀ?" ਮੁਨਸ਼ੀ ਬਾਬੂਰਾਮ ਨੇ ਇਸ ਗੱਲ ਨੂੰ ਉਥੇ ਹੀ ਖਤਮ ਕਰਨ ਲਈ ਕਿਹਾ। ਫਿਰ ਪੁੱਛਿਆ, "ਚੌਧਰੀ, ਬਚਿੰਤ ਸਿੰਘ ਪੈਸਾ ਬੇਫਜ਼ੂਲ ਕਿਵੇਂ ਖਰਾਬ ਕਰ ਰਿਹਾ ਹੈ?"

"ਮੁਨਸ਼ੀ, ਬਸ, ਤੈਨੂੰ ਦੱਸ ਦਿੱਤਾ।" ਮਿਲਖਾ ਸਿੰਘ ਨੇ ਅੱਖਾਂ ਝੱਮਕਦਿਆਂ ਕਿਹਾ।

"ਫਿਰ ਵੀ...ਕੋਈ ਤਾਂ ਵਜ੍ਹਾ ਹੋਵੇਗੀ ਜਿਹੜੀ ਤੂੰ ਇਹ ਗੱਲ ਕਹੀ ਹੈ।" ਮੁਨਸ਼ੀ ਬਾਬੂਰਾਮ ਨੇ ਰੋਹਬ ਨਾਲ਼ ਪੁੱਛਿਆ।

ਉਹ ਕੁੱਝ ਦੇਰ, ਇਕ-ਦੂਜੇ ਤੋਂ ਅਸਲੀਅਤ ਪਤਾ ਕਰਨ ਲਈ ਦਾਅ-ਪੇਚ ਲੜਾਉਂਦੇ ਰਹੇ, ਪਰ ਕਿਸੇ ਨੂੰ ਵੀ ਕਾਮਯਾਬੀ ਨਾ ਮਿਲੀ। ਉਹ ਖਮੋਸ਼ ਬੈਠੇ ਸੋਚਦੇ ਰਹੇ। ਦੋਨਾਂ ਦੇ ਮਨ ਵਿਚ ਖਲਬਲੀ ਮੱਚੀ ਹੋਈ ਸੀ। ਜਦ ਬਾਬੂਰਾਮ ਕੋਲੋਂ ਆਪਣੀ ਉਤਸੁਕਤਾ ਨੂੰ ਛੁਪਾਈ ਰੱਖਣਾ ਮੁਸ਼ਕਲ ਹੋ ਗਿਆ ਤਾਂ ਉਹ ਚਿੰਤਿਤ ਅਵਾਜ਼ ਵਿਚ ਬੋਲਿਆ, "ਸ਼ੰਕਰ ਦਾ ਤਾਜ਼ਾ ਬਿਆਨ ਨੱਥਾ ਸਿੰਘ ਦੇ ਮੁੰਡਿਆਂ ਦੇ ਸਿੱਧਾ ਖਿਲਾਫ਼ ਜਾਂਦਾ ਹੈ।"

ਇਹ ਸੁਣ ਕੇ ਮਿਲਖਾ ਸਿੰਘ ਨੇ ਸਿੱਧਾ ਬਾਬੂਰਾਮ ਦੀਆਂ ਅੱਖਾਂ ਵਿਚ ਦੇਖਿਆ, ਪਰ ਚੁੱਪ ਰਿਹਾ। ਉਸ ਨੇ ਕਹਿਣਾ ਸ਼ੁਰੂ ਕੀਤਾ, "ਸ਼ੰਕਰ ਨੇ ਜੋ ਦੱਸਿਆ ਹੈ ਉਸ ਦੇ ਮੁਤਾਬਕ ਉਹਦਾ ਬਿਆਨ ਹੁਣ ਇਥੋਂ ਸ਼ੁਰੂ ਹੁੰਦਾ ਹੈ ਕਿ ਨੱਥਾ ਸਿੰਘ ਦੇ ਮੁੰਡਿਆਂ ਨੇ ਕਰਤਾਰ ਨੂੰ ਇਕੱਲਾ ਦੇਖ ਕੇ ਘੇਰ ਲਿਆ...ਜਦ ਜਗਤ ਸਿੰਘ ਆਪਣੇ ਜ਼ਖ਼ਮੀ ਲੜਕੇ ਨੂੰ ਚੁੱਕਣ ਗਿਆ ਤਾਂ ਉਹਨਾਂ ਨੇ ਉਸ ਨੂੰ ਵੀ ਘੇਰ ਲਿਆ। ਕਿਉਂਕਿ ਉਹ ਹਥਿਆਰ ਲੈ ਕੇ ਆਇਆ ਸੀ, ਇਸ ਲਈ ਭਿੜ ਪਿਆ।"

ਮਿਲਖਾ ਸਿੰਘ ਨੇ ਥੱਲੇ ਦਾ ਬੁੱਲ ਲਟਕਾ ਕੇ ਜ਼ੋਰ ਨਾਲ਼ ਸਿਰ ਹਿਲਾਉਂਦਿਆਂ ਕਿਹਾ, "ਹੂੰਅ, ਬਚਿੰਤ ਸਿੰਘ ਇਕ ਹੀ ਬਾਰ ਨਾਲ਼ ਤਿੰਨ ਲੈ ਰਿਹਾ ਹੈ।"

"ਕੀ ਮਤਲਬ?"

"ਮੁਨਸ਼ੀ, ਮਤਲਬ ਬਿਲਕੁਲ ਸਾਫ਼ ਹੈ।...ਨੱਥਾ ਸਿੰਘ ਨੇ ਪਹਿਲਾਂ ਹੀ ਫੈਸਲਾ ਕਰ ਲਿਆ ਹੈ ਕਿ ਉਹ ਮੁਕੱਦਮਾ ਸਰੀਰ 'ਤੇ ਝੱਲੇਗਾ।"

"ਕੀ ਮਤਲਬ?" ਬਾਬੂਰਾਮ ਨੇ ਉਸ ਦੇ ਨੇੜੇ ਹੁੰਦਿਆਂ ਪੁੱਛਿਆ।

"ਮਤਲਬ ਇਹ ਹੈ ਕਿ ਉਹ ਮੁਕੱਦਮੇ ਤੇ ਪੈਸਾ ਨਹੀਂ ਲਾਵੇਗਾ।" ਮਿਲਖਾ ਸਿੰਘ ਨੇ ਬਾਬੂਰਾਮ ਦੀਆਂ ਅੱਖਾਂ ਵਿਚ ਝਾਕਦਿਆਂ ਕਿਹਾ, "ਮੇਰੀ ਉਸ ਨਾਲ਼ ਅੱਜ ਹੀ ਗੱਲ ਹੋਈ ਸੀ। ਇਹ ਸਮਝੋ...ਜਦ ਤੁਸੀਂ ਰੋਟੀ ਖਾਣ ਬੈਠੇ ਹੋਵੋਂਗੇ, ਉਸ ਸਮੇਂ ਮੇਰੀ ਉਹਦੇ ਨਾਲ਼ ਗੱਲ ਹੋ ਰਹੀ ਸੀ।...ਅਸੀਂ ਕੱਲ ਬੜੇ ਹਸਪਤਾਲ ਗਏ ਸੀ। ਇਕ ਜਾਣ ਪਛਾਣ ਵਾਲੇ ਆਦਮੀ ਰਾਹੀਂ ਗੱਲ-ਬਾਤ ਕੀਤੀ ਸੀ। ਉਸ ਨੇ ਅਜਿਹੀ ਸਕੀਮ ਦੱਸੀ ਜਿਸ ਨਾਲ਼ ਬਚਿੰਤ ਸਿੰਘ ਅਤੇ ਜਸਵੰਤ ਕੌਰ ਦੋਨੋ ਫਾਹੇ ਲੱਗ ਜਾਂਦੇ। ਰੁਪਇਆ ਤਾਂ ਪੱਚੀ-ਤੀਹ ਹਜ਼ਾਰ ਖਰਚ ਹੋ ਜਾਂਦਾ ਪਰ ਨੱਥਾ ਸਿੰਘ ਮੰਨਿਆ ਨਹੀਂ।"

ਬਾਬੂਰਾਮ ਸੋਚਣ ਲੱਗਾ। ਫਿਰ ਅੱਖਾਂ ਮੀਚ ਕੇ ਬੋਲਿਆ, "ਇਸ ਦਾ ਮਤਲਬ ਹੈ ਕਿ ਠਾਕਰ ਦੇ ਬਚਣ ਦੀ ਕੋਈ ਆਸ ਨਹੀਂ। ਰਪਟ ਵਿਚ ਉਸ ਦਾ ਹੀ ਨਾਂ ਸਭ ਤੋਂ ਪਹਿਲਾਂ ਹੈ।"

"ਮੁਨਸ਼ੀ, ਜੋ ਤੂੰ ਦੱਸਿਆ ਅਤੇ ਜੋ ਮੈਂ ਨੱਥਾ ਸਿੰਘ ਤੋਂ ਸੁਣਿਆ ਹੈ ਉਸ ਦੇ ਮੁਤਾਬਕ ਤਾਂ ਪਿਆਰੂ ਅਤੇ ਰਾਜੂ ਨੂੰ ਵੀ ਤਕੜੀ ਸਜ਼ਾ ਹੋਵੇਗੀ। ਫਾਂਸੀ ਨਾ ਸਹੀ, ਉਮਰ-ਕੈਦ ਤਾਂ ਜ਼ਰੂਰ ਹੋ ਜਾਵੇਗੀ।" ਮਿਲਖਾ ਸਿੰਘ ਨੇ ਵਿਸ਼ਵਾਸ ਭਰੀ ਅਵਾਜ਼ ਵਿਚ ਕਿਹਾ।

ਉਹਨਾਂ ਦੀਆਂ ਗੱਲਾਂ ਸੁਣ ਕੇ ਦੁਰਗਾ ਬੂਹੇ ਦੇ ਉਹਲੇ ਆ ਕੇ ਖੜ੍ਹ ਗਈ। ਬਾਬੂਰਾਮ ਸੋਚ ਵਿਚ ਡੁੱਬੀ ਅਵਾਜ਼ ਵਿਚ ਬੋਲਿਆ, "ਠਾਕਰ ਦਾ ਵਿਆਹ ਹੋਇਆਂ, ਮੇਰਾ ਖਿਆਲ ਹੈ, ਸਾਲ ਨਹੀਂ ਹੋਇਆ ਹੈ। ਅਜੇ ਸ਼ਾਇਦ ਉਸ ਦੀ ਬਹੂ ਨੇ ਵਿਆਹ ਦਾ ਚੂੜਾ ਵੀ ਨਹੀਂ ਲਾਹਿਆ।"

"ਮੁਨਸ਼ੀ, ਆਪਣੀ ਮੂਰਖਤਾ ਅਤੇ ਕੰਜੂਸੀ ਨਾਲ਼ ਨੱਥਾ ਸਿੰਘ ਆਪਣੇ ਘਰ ਵਿਚ ਇਕ ਹੋਰ ਜਸਵੰਤ ਕੌਰ ਪੈਦਾ ਕਰ ਰਿਹਾ ਹੈ। ਭਰੀ ਜਵਾਨੀ ਵਿਚ ਔਰਤ ਨੂੰ ਆਦਮੀ ਦਾ ਸਾਥ ਨਾ ਮਿਲੇਗਾ ਤਾਂ ਇਧਰ-ਉਧਰ ਤਾਕ-ਝਾਕ ਤਾਂ ਕਰੂਗੀ ਹੀ। ਕਿਸੇ ਪਾਸੇ ਮੂੰਹ ਮਾਰ ਬੈਠੀ ਤਾਂ ਜੂੜੀ ਵੀ ਜਾਵੇਗੀ।" ਮਿਲਖਾ ਸਿੰਘ ਨੇ ਭਵਿੱਖਵਾਣੀ ਕੀਤੀ।

ਦੁਰਗਾ ਬੂਹੇ ਦੇ ਨਾਲ਼ ਲੱਗ ਗਈ। ਬਾਬੂਰਾਮ ਅਫਸੋਸ ਪ੍ਰਗਟ ਕਰਦਾ ਬੋਲਿਆ, "ਮਾੜਾ ਹੋਵੇਗਾ। ਨੱਥਾ ਸਿੰਘ ਨੇ ਹੌਸਲਾ ਕਿਉਂ ਛੱਡ ਦਿੱਤਾ? ਚੌਧਰੀ, ਤੂੰ ਉਹਨੂੰ ਸਮਝਾ। ਅਗਰ ਜਮੀਨ-ਜਾਇਦਾਦ ਦਾ ਇੰਨਾ ਮੋਹ ਹੈ ਤਾਂ ਫੌਜਦਾਰੀ ਦਾ ਪੰਗਾ ਨਹੀਂ ਲੈਣਾ ਚਾਹੀਦਾ ਸੀ।"

"ਉਹ ਨਹੀਂ ਮੰਨਦਾ। ਉਸ ਨੇ ਆਪਣੀ ਨਵੀਂ ਵਿਆਹੀ ਬਹੂ ਨੂੰ ਰੰਡੀ (ਵਿਧਵਾ) ਬਨਾਉਣ ਦਾ ਹੱਠ ਕਰ ਲਿਆ ਹੈ। ਉਹ ਇਨਸਾਨ ਨਹੀਂ, ਚੰਡਾਲ ਹੈ।" ਮਿਲਖਾ ਸਿੰਘ ਨੇ ਘ੍ਰਿਣਾ ਨਾਲ਼ ਕਿਹਾ।

"ਚਲੋ, ਡਾਕਟਰੀ ਰਪਟ ਸਹੀ ਨਾ ਕਰਾਵੇ ਕਿਉਂਕਿ ਪੈਸਾ ਬਹੁਤ ਲਗਦਾ ਹੈ। ਪਰ ਪੁਲਸ ਨਾਲ਼ ਮਿਲ-ਮਿਲਾ ਕੇ ਸ਼ੰਕਰ ਦਾ ਬਿਆਨ ਹੀ ਆਪਣੇ ਪੱਖ ਵਿਚ ਕਰਾ ਲਵੇ।" ਮੁਨਸ਼ੀ ਬਾਬੂਰਾਮ ਨੇ ਸੁਝਾਅ ਦਿੱਤਾ। ਫਿਰ ਉਸ ਵੱਲ ਨੂੰ ਝੁੱਕਦਾ ਹੋਇਆ ਬੋਲਿਆ, "ਥਾਣੇਦਾਰ ਮੰਗਵੀਂ ਘੋੜੀ 'ਤੇ ਸਵਾਰੀ ਕਰਦਾ ਹੈ। ਉਸ ਨੂੰ ਘੋੜੀ ਦੇ ਦੇਵੇ...ਸ਼ੰਕਰ ਦਾ ਬਿਆਨ ਆਪਣੇ-ਆਪ ਠੀਕ ਹੋ ਜਾਵੇਗਾ।"

"ਤੈਨੂੰ ਕਿਵੇਂ ਪਤਾ ਹੈ?" ਮਿਲਖਾ ਸਿੰਘ ਨੇ ਬਹੁਤ ਹੀ ਬੇਸਬਰੀ ਨਾਲ਼ ਪੁੱਛਿਆ।

"ਬਸ, ਚੌਧਰੀ, ਤੈਨੂੰ ਦੱਸ ਦਿੱਤਾ। ਤੈਨੂੰ ਲੱਸੀ ਚਾਹੀਦੀ ਹੈ...ਉਹ ਤੈਨੂੰ ਦੇ ਦਿੱਤੀ। ਮੱਝ ਨੂੰ ਦੇਖ ਕੇ ਕੀ ਕਰੇਂਗਾ?" ਬਾਬੂਰਾਮ ਨੇ ਗੱਲ ਖਤਮ ਕਰਨ ਲਈ ਕਿਹਾ।

"ਜੇ ਉਹ ਮੰਨ ਜਾਵੇ ਤਾਂ ਰੁਪਇਆਂ ਦਾ ਬੰਦੋਬਸਤ ਹੋ ਜਾਵੇਗਾ?" ਮਿਲਖਾ ਸਿੰਘ ਨੇ ਪੁੱਛਿਆ।

"ਇਹ ਤਾਂ ਬਾਅਦ ਦੀ ਗੱਲ ਹੈ। ਪਹਿਲਾਂ ਉਹ ਮਨ ਤਾਂ ਬਣਾਵੇ। ਜਮੀਨ ਦਾ ਗਾਹਕ ਵੀ ਲਿਆ ਦੇਵਾਂਗੇ।" ਬਾਬੂਰਾਮ ਨੇ ਪੂਰੇ ਵਿਸ਼ਵਾਸ ਨਾਲ਼ ਕਿਹਾ।

"ਨੱਥਾ ਸਿੰਘ ਦੇ ਕੋਲ਼ ਹੁਣ ਮੈਂ ਆਪ ਤਾਂ ਜਾਣਾ ਨਹੀਂ।" ਮਿਲਖਾ ਸਿੰਘ ਨੇ ਜ਼ੋਰ-ਜ਼ੋਰ ਨਾਲ਼ ਸਿਰ ਮਾਰਿਆ।

"ਚੌਧਰੀ, ਤੂੰ ਕਿਉਂ ਜਾਵੇਂਗਾ? ਜੇ ਉਸ ਨੂੰ ਲੋੜ ਹੋਵੇਗੀ ਤਾਂ ਉਹ ਚੱਲ ਕੇ ਤੇਰੇ ਕੋਲ਼ ਆਵੇਗਾ।" ਬਾਬੂਰਾਮ ਨੇ ਸਮਝਾਇਆ।

ਮਿਲਖਾ ਸਿੰਘ ਦੇ ਨਾਲ਼ ਬਾਬੂਰਾਮ ਵੀ ਬਾਹਰ ਚਲੇ ਗਿਆ ਤਾਂ ਦੁਰਗਾ ਦਹਿਲੀਜ਼ 'ਤੇ ਆ ਬੈਠੀ। ਗਲ਼ੀ ਵਿਚ ਉਸ ਨੇ ਨੱਥਾ ਸਿੰਘ ਦੀ ਗੁਆਂਢਣ ਨੰਦ ਕੌਰ ਨੂੰ ਦੇਖਿਆ। ਉਸ ਨੇ ਉਸ ਨੂੰ ਹਾਕ ਮਾਰ ਕੇ ਆਪਣੇ ਕੋਲ਼ ਸੱਦ ਲਿਆ। ਇਧਰ-ਉਧਰ ਦੀਆਂ ਗੱਲਾਂ ਕਰਨ ਪਿੱਛੋਂ, ਦੁਰਗਾ ਨੇ ਪੁੱਛਿਆ, "ਨੱਥਾ ਸਿੰਘ ਕੇ ਠਾਕਰ ਦੀ ਵਹੁਟੀ ਇਥੇ ਹੀ ਹੈ ਕਿ ਪੇਕੀਂ ਚਲੇ ਗਈ ਹੈ?"

"ਨਾ, ਇਥੇ ਹੀ ਹੈ। ਅਸੀਂ ਇਕੱਠੀਆਂ ਹੀ ਘਰੋਂ ਇਧਰ ਆਈਆਂ ਹਾਂ। ਉਹ ਮੇਲਾਦਈ ਦੇ ਘਰ ਦਰੀ ਦਾ ਨਮੂਨਾ ਲੈਣ ਗਈ ਹੈ।" ਨੰਦ ਕੌਰ ਨੇ ਦੱਸਿਆ।

"ਬਹੁਤ ਜਿਗਰੇ ਵਾਲੀ ਕੁੜੀ ਹੈ। ਖਸਮ ਫਾਂਸੀ ਚੜ੍ਹ ਰਿਹਾ ਹੈ ਅਤੇ ਉਹ ਦਰੀ ਦਾ ਨਮੂਨਾ ਲੈ ਰਹੀ ਹੈ।" ਦੁਰਗਾ ਹੈਰਾਨੀ ਨਾਲ਼ ਬੋਲੀ।

"ਤੈਨੂੰ ਕਿਹਨੇ ਦੱਸਿਆ?" ਨੰਦ ਕੌਰ ਨੇ ਹੈਰਾਨੀ ਨਾਲ਼ ਪੁੱਛਿਆ।

"ਮਿਲਖਾ ਸਿੰਘ ਆਇਆ ਸੀ ਰਮੇਸ਼ ਦੇ ਭਾਈਏ ਕੋਲ਼। ਉਹਨਾਂ ਦਾ ਸਕਾ ਸ਼ਰੀਕੇਦਾਰ ਹੈ। ਉਹੀ ਦੱਸ ਗਿਆ ਹੈ ਕਿ ਨੱਥਾ ਸਿੰਘ ਦੇ ਮੁੰਡੇ ਮੁਕੱਦਮਾ ਸਰੀਰ 'ਤੇ ਹੀ ਝੱਲਣਗੇ। ਇਹ ਵੀ ਕਹਿੰਦਾ ਸੀ ਕਿ ਬਚਿੰਤ ਸਿੰਘ ਨੇ ਥਾਣੇਦਾਰ ਨੂੰ ਮੱਝ ਅਤੇ ਹੌਲਦਾਰ ਨੂੰ ਗਾਂ ਦਿੱਤੀ ਹੈ।" ਦੁਰਗਾ ਨੇ ਕਿਹਾ। ਫਿਰ ਨੰਦ ਕੌਰ ਨੂੰ ਸਾਰੀ ਗੱਲ ਸਮਝਾ ਕੇ ਬੋਲੀ, "ਵਿਚਾਰੀ ਸੀਤਲ ਕੌਰ ਦੀ ਜ਼ਿੰਦਗੀ ਖਰਾਬ ਹੋ ਜਾਵੇਗੀ। ਫੁੱਲਾਂ ਵਰਗੀ ਜਵਾਨੀ ਬਰਬਾਦ ਸਮਝੋ। ਅਜੇ ਵਿਚਾਰੀ ਨੇ ਦੇਖਿਆ ਹੀ ਕੀ ਹੈ! ਕੱਲ ਦੀ ਹੀ ਤਾਂ ਛੋਕਰੀ ਹੈ।"

ਅੱਧੇ ਕੁ ਘੰਟੇ ਬਾਅਦ ਨੱਥਾ ਸਿੰਘ ਦੇ ਘਰੋਂ ਉੱਚੀ-ਉੱਚੀ ਰੌਲਾ ਸੁਣਾਈ ਦੇਣ ਲੱਗਾ। ਸੀਤਲ ਕੌਰ ਆਪਣੀ ਸੱਸ ਸਵਰਨ ਕੌਰ ਨਾਲ਼ ਲੜ੍ਹ ਰਹੀ ਸੀ। ਮੁਹੱਲੇ ਦੀਆਂ ਔਰਤਾਂ ਵੀ ਉਹਨਾਂ ਦੇ ਬੂਹੇ ਦੇ ਆਸ-ਪਾਸ ਮੰਡਰਾ ਰਹੀਆਂ ਸਨ।

ਨੱਥਾ ਸਿੰਘ ਗੁਰਦੁਆਰਿਉਂ ਸਿੱਧਾ ਘਰ ਆ ਗਿਆ। ਉਸ ਨੂੰ ਅੰਦਰ ਆਉਂਦਾ ਦੇਖ ਕੇ ਸੀਤਲ ਕੌਰ ਚੁੱਪ ਕਰ ਗਈ। ਸਵਰਨ ਕੌਰ ਉਲ੍ਹਾਮਾ ਦਿੰਦੀ ਬੋਲੀ, "ਵਹੁਟੀ ਕਹਿੰਦੀ ਹੈ ਕਿ ਤੂੰ ਚਾਹੁੰਦਾ ਹੈ ਕਿ ਠਾਕਰ ਫਾਹੇ ਲੱਗ ਜਾਵੇ।"

ਨੱਥਾ ਸਿੰਘ ਗੱਲ ਨਾ ਸਮਝ ਸਕਿਆ ਤਾਂ ਸਵਰਨ ਕੌਰ ਨੇ ਫਿਰ ਕਿਹਾ, "ਇਹ ਬਾਹਰੋਂ ਖਬਰ ਲੈ ਕੇ ਆਈ ਹੈ ਕਿ ਤੂੰ ਮਿਲਖੇ ਨੂੰ ਕਿਹਾ ਹੈ ਕਿ ਮੁੰਡੇ, ਮੁਕੱਦਮਾ ਸਰੀਰ 'ਤੇ ਹੀ ਝੱਲਣਗੇ। ਪੰਜ ਪੁੱਤ ਹਨ...ਇਕ ਅੱਧ ਫ਼ਾਂਸੀ ਵੀ ਚੜ੍ਹ ਜਾਵੇ ਤਾਂ ਕੀ ਫਰਕ ਪਵੇਗਾ...ਤੂੰ ਖੇਤ ਬਚਾਉਣੇ ਚਾਹੁੰਦਾ ਹੈ, ਮੁੰਡਿਆਂ ਨੂੰ ਨਹੀਂ।" ਕਹਿ ਕੇ ਸਵਰਨ ਕੌਰ ਰੋਣ ਲੱਗੀ ਅਤੇ ਗੁੱਸੇ ਨਾਲ਼ ਬੋਲੀ "ਇਨ੍ਹਾਂ ਨੂੰ ਇਸ ਲਈ ਜੰਮਿਆ ਹੈ, ਪਾਲ਼ਿਆ-ਪੋਸਿਆ ਹੈ ਕਿ ਜਵਾਨ ਹੋ ਜਾਣ ਤਾਂ ਫਾਹੇ ਲੱਗ ਜਾਣ!"

"ਇਹ ਗੱਲ ਕਹੀ ਕਿਸ ਨੇ ਹੈ?" ਨੱਥਾ ਸਿੰਘ ਨੇ ਸਖਤੀ ਨਾਲ਼ ਪੁੱਛਿਆ।

"ਤੂੰ ਤਾਪ ਚੜ੍ਹਾ ਕੇ ਘਰ ਪਿਆ ਰਹਿ! ਵੈਰੀ ਤੇਰੇ ਪੁੱਤਰਾਂ ਨੂੰ ਫਾਹੇ ਲਵਾਉਣ ਲਈ ਥਾਣੇ ਗੇੜੇ ਮਾਰਦੇ ਹਨ। ਉਹਨਾਂ ਦੇ ਘਰੀਂ ਸੱਜਰ ਗਾਈਆਂ-ਮੱਝਾਂ ਬੰਨ੍ਹਣ।" ਸਵਰਨ ਕੌਰ ਦਾ ਲਹਿਜਾ ਹੋਰ ਵੀ ਸਖਤ ਹੋ ਗਿਆ।

ਸਵਰਨ ਕੌਰ ਨੂੰ ਡਾਂਟ ਕੇ ਨੱਥਾ ਸਿੰਘ ਬਾਹਰ ਆ ਗਿਆ ਅਤੇ ਮਿਲਖਾ ਸਿੰਘ ਨੂੰ ਲੱਭਣ ਲਈ ਬਾਬੂਰਾਮ ਦੀ ਦੁਕਾਨ ਵੱਲ ਨੂੰ ਚਲੇ ਗਿਆ। ਉਹ ਉਥੇ ਬੈਠਾ ਸੀ। ਨੱਥਾ ਸਿੰਘ ਨੂੰ ਦੇਖ ਕੇ ਬਾਬੂਰਾਮ, ਮਿਲਖਾ ਸਿੰਘ ਵੱਲ ਨੂੰ ਝੁੱਕਿਆ ਅਤੇ ਮੁਸਕਰਾ ਪਿਆ, "ਸ਼ਾਇਦ ਤੈਨੂੰ ਮਿਲਣ ਆਇਆ ਹੈ।"

ਨੱਥਾ ਸਿੰਘ ਬਹੁਤ ਨੇੜੇ ਆ ਗਿਆ ਤਾਂ ਬਾਬੂਰਾਮ ਨੇ ਉਸ ਨੂੰ ਜੀ ਆਇਆਂ ਕਿਹਾ। ਪਰ ਉਹ ਉਸ ਵੱਲ ਧਿਆਨ ਦਿੱਤੇ ਬਿਨਾਂ ਸਿੱਧਾ ਮਿਲਖਾ ਸਿੰਘ ਤੇ ਵਰ੍ਹ ਪਿਆ, "ਮਿਲਖਾ ਸਿੰਆਂ! ਕੀ ਗੱਲ ਹੈ ਤੂੰ ਮੇਰੇ ਮੁੰਡਿਆਂ ਨੂੰ ਫਾਹੇ ਲੁਆ ਰਿਹਾਂ?"

"ਫਾਹੇ ਮੈਂ ਲੁਆ ਰਿਹਾਂ ਜਾਂ ਤੂੰ?" ਮਿਲਖਾ ਸਿੰਘ ਨੇ ਅੱਖਾਂ ਲਾਲ ਕਰਕੇ ਦੇਖਿਆ।

ਮੇਰੇ ਘਰ ਵਿਚ ਜਨਾਨੀਆਂ ਪਿੱਟ-ਸਿਆਪਾ ਪਾ ਕੇ ਬੈਠੀਆਂ ਹਨ।" ਨੱਥਾ ਸਿੰਘ ਨੇ ਤਲਖ ਹੁੰਦਿਆਂ ਕਿਹਾ।

"ਨੱਥਾ ਸਿੰਆਂ, ਜਿਸ ਲੀਕ 'ਤੇ ਤੂੰ ਚੱਲ ਰਿਹਾ, ਉਸ ਹਿਸਾਬ ਨਾਲ਼ ਤੇਰਾ ਸਾਰਾ ਟੱਬਰ ਫਾਹੇ ਲੱਗ ਜਾਵੇਗਾ।" ਮਿਲਖਾ ਸਿੰਘ ਨੇ ਚਿਤਾਵਨੀ ਦਿੱਤੀ। ਫਿਰ ਸ਼ਿਕਾਇਤ ਕਰਦਾ ਬੋਲਿਆ, "ਗਧੇ ਨੂੰ ਲੂਣ ਦਿਉ ਤਾਂ ਗਧਾ ਕਹਿੰਦਾ ਮੇਰੇ ਕੰਨ ਪੱਟਦੇ ਹਨ। ਮੁਨਸ਼ੀ ਤੋਂ ਪੁੱਛ ਲੈ...ਕੀ ਹੋ ਰਿਹਾ। ਤੂੰ ਸਮਝਦਾ ਹੈ ਕਿ ਬਾਬੇ (ਵਾਹਿਗੁਰੂ) ਨੂੰ ਮੱਥਾ ਟੇਕਣ ਨਾਲ਼ ਹੀ ਮੁੰਡੇ ਬਚ ਜਾਣਗੇ।"

ਮੁਨਸ਼ੀ ਬਾਬੂਰਾਮ ਨੇ ਨੱਥਾ ਸਿੰਘ ਨੂੰ ਸਾਰੀ ਗੱਲ ਸਮਝਾਈ ਅਤੇ ਹੱਥ ਘੁਮਾਉਂਦਾ ਬੋਲਿਆ, "ਸ਼ੰਕਰ ਨੂੰ ਆਪਾਂ ਕੁੱਝ ਕਹਿ ਵੀ ਨਹੀਂ ਸਕਦੇ। ਉਹ ਸਰਕਾਰੀ ਗਵਾਹ ਹੈ। ਉਸ ਨੇ ਸ਼ਿਕਾਇਤ ਕਰ ਦਿੱਤੀ ਤਾਂ ਕਿਤੇ ਇਕ ਹੋਰ ਮੁਕੱਦਮਾ ਨਾ ਬਣ ਜਾਵੇ। ਜੇ ਬਿਆਨ ਇਕ ਵਾਰ ਬਦਲ ਸਕਦਾ ਹੈ ਤਾਂ ਦੂਸਰੀ ਵਾਰ ਵੀ ਬਦਲਿਆ ਜਾ ਸਕਦਾ ਹੈ। ...ਦਲੀਪਚੰਦ ਦੀ ਗੱਲ ਛੱਡੋ...ਉਹ ਬਹੁਤ ਮਹਿੰਗਾ ਅਤੇ ਬੇ-ਬੁਨਿਆਦ ਸੌਦਾ ਦੱਸ ਰਿਹਾ ਸੀ। ਅਗਰ ਪੁਲਸ ਬਿਆਨ ਠੀਕ ਕਰ ਦੇਵੇ ਤਾਂ ਉਹ ਹੀ ਚੰਗਾ ਹੋਵੇਗਾ। ਪੈਸੇ ਘੱਟ ਅਤੇ ਫਾਇਦਾ ਉਨਾ ਹੀ। ਵਧੀਆ ਘੋੜੀ...ਮਤਲਬ ਥਾਣੇਦਾਰ ਦੀ ਸਵਾਰੀ ਦੇ ਲਾਇਕ...ਹਜਾਰ-ਪੰਦਰਾਂ ਸੌ ਦੀ ਆ ਜਾਵੇਗੀ।"

ਨੱਥਾ ਸਿੰਘ ਸੋਚ ਵਿਚ ਡੁੱਬ ਗਿਆ। ਮਿਲਖਾ ਸਿੰਘ ਨੇ ਗੱਲ ਦੁਹਰਾਈ ਤਾਂ ਉਹ ਬਾਬੂਰਾਮ ਵੱਲ ਦੇਖਦਾ ਬੋਲਿਆ, ''ਪੈਸਾ ਨਹੀਂ ਹੈ। ਕਿਸੇ ਪਾਸਿਉਂ ਇੰਤਜ਼ਾਮ ਹੋ ਜਾਵੇ ਤਾਂ ਇਹ ਵੀ ਕਰ ਕੇ ਦੇਖ ਲੈਂਦੇ ਹਾਂ।''

''ਇੰਤਜ਼ਾਮ ਕਿਉਂ ਨਹੀਂ?'' ਮਿਲਖਾ ਸਿੰਘ ਨੇ ਕਿਹਾ, ''ਜਮੀਨ ਵੇਚ ਦੇ।''

ਨੱਥਾ ਸਿੰਘ ਫਿਰ ਸੋਚ ਵਿਚ ਪੈ ਗਿਆ ਤਾਂ ਮਿਲਖਾ ਸਿੰਘ ਬੋਲਿਆ, ''ਬਚਿੰਤ ਸਿੰਘ ਨੇ ਦੋ ਖੇਤ ਵੇਚੇ ਹਨ। ਤੇਰਾ ਇਕ ਖੇਤ ਵੇਚਦੇ ਦਾ ਸਾਹ ਬੰਦ ਹੋ ਰਿਹਾ ਹੈ।''

''ਉਧਰ ਵੀ ਪੱਕੀ ਗੱਲ ਹੋਣੀ ਚਾਹੀਦੀ ਹੈ।'' ਨੱਥਾ ਸਿੰਘ ਨੇ ਕਿਹਾ।

''ਮੈਂ ਅਤੇ ਭਗਵਾਨ ਸਿੰਘ ਸਵੇਰੇ, ਥਾਣੇ ਜਾ ਕੇ ਗੱਲ ਕਰ ਆਵਾਂਗੇ। ਪਹਿਲਾਂ ਬਿਆਨ ਠੀਕ ਕਰਾਂਵਾਂਗੇ, ਬਾਅਦ ਵਿਚ ਘੋੜੀ ਬੰਨਾਂਗੇ।'' ਮਿਲਖਾ ਸਿੰਘ ਨੇ ਵਿਸ਼ਵਾਸ ਦੁਆਇਆ।

''ਕਰ ਲਉ।'' ਨੱਥਾ ਸਿੰਘ ਨੇ ਭਰੀ ਅਵਾਜ਼ ਨਾਲ਼ ਕਿਹਾ।

''ਮੁਨਸ਼ੀ, ਪੈਸਿਆਂ ਦਾ ਬੰਦੋਬਸਤ ਕਰਾ ਦਿਉ। ਕੱਲ ਤੱਕ ਹੋ ਜਾਣਾ ਚਾਹੀਦਾ।'' ਮਿਲਖਾ ਸਿੰਘ ਨੇ ਕਿਹਾ।

''ਤੁਸੀਂ ਘੋੜੀ ਦਾ ਇੰਤਜ਼ਾਮ ਕਰ ਲਉ। ਦੂਜਾ ਬੰਦੋਬਸਤ ਹੋ ਜਾਵੇਗਾ।''

ਨੱਥਾ ਸਿੰਘ ਡੂੰਘੀ ਸੋਚ ਵਿਚ ਡੁੱਬਿਆ, ਗੋਡਿਆਂ 'ਤੇ ਹੱਥ ਰੱਖ ਕੇ ਉੱਠਿਆ ਅਤੇ ਗਲ਼ੀ ਵਿਚ ਚਲੇ ਗਿਆ। ਮਿਲਖਾ ਸਿੰਘ ਦਾ ਚੇਹਰਾ ਚਹਿਕਣ ਲੱਗ ਪਿਆ ਅਤੇ ਉਹ ਬੈਠਾ-ਬੈਠਾ ਆਪਣਾ ਪੱਟ ਥੱਪਥਪਾਉਣ ਲੱਗਾ।

## ਵੀਹ

ਬਚਿੰਤ ਸਿੰਘ ਰਾਤ ਨੂੰ ਬਹੁਤ ਦੇਰ ਤੱਕ ਜਾਗਣ ਦੇ ਬਾਵਜੂਦ ਤੜਕੇ ਹੀ ਉੱਠ ਖੜਾ ਹੋਇਆ। ਉਸ ਨੇ ਪਸ਼ੂਆਂ ਨੂੰ ਪੱਠੇ ਪਾਏ ਅਤੇ ਲਾਠੀ ਲੈ ਕੇ ਮੇਲਾ ਸਿੰਘ ਦੇ ਤਬੇਲੇ ਵੱਲ ਨੂੰ ਤੁਰ ਪਿਆ।

ਮੇਲਾ ਸਿੰਘ ਮੰਜੇ ਦੀਆਂ ਟੁੱਟੀਆਂ ਹੋਈਆਂ ਰੱਸੀਆਂ ਨੂੰ ਗੰਢਾਂ ਮਾਰ ਰਿਹਾ ਸੀ। ਬਚਿੰਤ ਸਿੰਘ ਨੂੰ ਦੇਖਦਿਆਂ ਹੀ ਉਸ ਨੇ ਮੰਜਾ ਚੁੱਕ ਕੇ ਕੰਧ ਨਾਲ਼ ਖੜ੍ਹਾ ਕਰ ਦਿੱਤਾ ਅਤੇ ਦੂਸਰਾ ਮਜ਼ਬੂਤ ਮੰਜਾ ਡਾਹੁੰਦਿਆਂ ਪੁੱਛਿਆ, ''ਰਾਤੀਂ ਬਹੁਤ ਦੇਰ ਨਾਲ਼ ਆਇਆ ਸੀ?''

''ਹਾਂ ਚਾਚਾ, ਦੇਰ ਹੀ ਹੋ ਗਈ ਸੀ ।'' ਬਚਿੰਤ ਸਿੰਘ ਨੇ ਥੱਕੀ ਹੋਈ ਅਵਾਜ਼ ਵਿਚ ਉੱਤਰ ਦਿੱਤਾ।

''ਦੇਖ ਕਾਕਾ, ਤੂੰ ਆਪ ਸਿਆਣਾਂ। ਦੇਰ-ਸਵੇਰ ਨੂੰ ਬਾਹਰ ਨਾ ਜਾਇਆ ਕਰ। ਦੁਸ਼ਮਣ ਦਾ ਕੀ ਭਰੋਸਾ?'' ਮੇਲਾ ਸਿੰਘ ਨੇ ਉਸ ਨੂੰ ਸਮਝਾਉਂਦਿਆਂ ਕਿਹਾ।

ਬਚਿੰਤ ਸਿੰਘ ਨੂੰ ਮੇਲਾ ਸਿੰਘ ਦੀ ਨਸੀਹਤ ਠੀਕ ਹੋਣ ਦੇ ਬਾਵਜੂਦ ਵੀ ਚੰਗੀ ਨਾ ਲੱਗੀ। ਉਹ ਖਿੱਝ ਕੇ ਬੋਲਿਆ, ''ਚਾਚਾ, ਮੈਂ ਕੋਈ ਪਾਗਲ ਤਾਂ ਹੈ ਨਹੀਂ ਜਿਹੜਾ ਦੇਰ-ਸਵੇਰ ਬਾਹਰ-ਅੰਦਰ ਆਉਂ-ਜਾਉਂਗਾ। ਮੁਸੀਬਤ ਦਾ ਮਾਰਿਆ ਆਦਮੀ ਹੀ ਦੇਰ-ਸਵੇਰ ਭਟਕਦਾ ਫਿਰਦਾ ਹੈ।''

ਮੇਲਾ ਸਿੰਘ ਚੁੱਪ ਹੋ ਗਿਆ। ਫਿਰ ਗੱਲ ਬਦਲਦਾ ਬੋਲਿਆ, ''ਜਗਤ ਸਿੰਘ ਦਾ ਕੀ ਹਾਲ ਹੈ?''

''ਚਾਚਾ, ਵਿਚਾਰੇ ਦਾ ਕੀ ਹਾਲ-ਚਾਲ ਹੋਵੇਗਾ! ਕਰਤਾਰ ਦਾ ਖਾਲੀ ਮੰਜਾ ਦੇਖ ਕੇ ਰੋ ਲੈਂਦਾ ਹੈ, ਕਲਪ ਲੈਂਦਾ ਹੈ।'' ਬਚਿੰਤ ਸਿੰਘ ਨੇ ਉਦਾਸ ਅਵਾਜ਼ ਵਿਚ ਕਿਹਾ। ਫਿਰ ਬੋਲਿਆ, ''ਉਹ ਤਾਂ ਗੁੱਸੇ ਵਿਚ ਮੇਰੇ ਨਾਲ਼ ਵੀ ਵਾਧੂ-ਘਾਟੂ ਬੋਲਿਆ ਸੀ,'' ਫਿਰ ਸੋਚਦਿਆਂ ਕਿਹਾ, ''ਉਸ ਦਾ ਕੀ ਕਸੂਰ ਹੈ! ਸਾਨੂੰ ਚੋਟ ਹੀ ਅਜਿਹੀ ਲੱਗੀ ਹੈ।''

''ਭਲਿਆ ਲੋਕਾ। ਜੁਲਮ ਜਿਹਾ ਜੁਲਮ ਹੋਇਆ ਹੈ। ਜਵਾਨ ਪੁੱਤਰ ਮਰ ਜਾਵੇ ਅਤੇ ਉਹ ਵੀ ਸਵਾ ਲੱਖ (ਇਕਲੋਤਾ)। ਆਦਮੀ ਨੂੰ ਦੁੱਖ ਤਾਂ ਹੁੰਦਾ ਹੀ ਹੈ। ਇਹ ਤਾਂ ਜਗਤ ਸਿੰਘ ਦਾ ਜਿਗਰਾ ਹੈ ਕਿ ਉਸ ਨੇ ਦੁੱਖ ਅਤੇ ਕਲੇਸ਼ ਵਿਚ ਕੋਈ ਗਲਤ ਕੰਮ ਨਹੀਂ ਕਰ ਦਿੱਤਾ।'' ਮੇਲਾ ਸਿੰਘ ਨੇ ਕੁੱਝ ਉੱਚੀ ਅਵਾਜ਼ ਵਿਚ ਕਿਹਾ।

ਉਹ ਕੁੱਝ ਪਲਾਂ ਲਈ ਚੁੱਪ ਹੋ ਗਏ। ਬਚਿੰਤ ਸਿੰਘ ਨੇ ਮੇਲਾ ਸਿੰਘ ਵੱਲ ਝੁੱਕਦਿਆਂ ਕਿਹਾ, ''ਚਾਚਾ, ਮੈਂ ਤੇਰੇ ਕੋਲ਼ ਇਕ ਜਰੂਰੀ ਕੰਮ ਲਈ ਆਇਆ ਹਾਂ।''

''ਬੋਲ'' ਮੇਲਾ ਸਿੰਘ ਨੇ ਉਸ ਦੇ ਨੇੜੇ ਹੁੰਦਿਆਂ ਪੁੱਛਿਆ।

ਬਚਿੰਤ ਸਿੰਘ ਨੇ ਹੌਲੀ-ਹੌਲੀ ਕਹਿਣਾ ਸ਼ੁਰੂ ਕੀਤਾ, "ਮੈਨੂੰ ਤੇਰੀ ਮਦਦ ਚਾਹੀਦੀ ਹੈ।"

"ਦੇਖ ਕਾਕਾ, ਮੇਰੇ ਕੋਲੋਂ ਜੋ ਹੋ ਸਕਦਾ...ਜਰੂਰ ਕਰਾਂਗਾ। ਆਪਣੀ ਹੈਸੀਅਤ ਤੋਂ ਵੀ ਵੱਧ ਕਰੂੰਗਾ।" ਮੇਲਾ ਸਿੰਘ ਨੇ ਅਪਣੱਤ ਜਤਾਉਂਦਿਆਂ ਕਿਹਾ।

"ਚਾਚਾ, ਮੇਰੇ ਲਈ ਕੁੱਝ ਪੈਸਿਆਂ ਦਾ ਬੰਦੋਬਸਤ ਕਰ ਦੇ।"

"ਕਿੰਨੇ ਕੁ?"

"ਘੱਟੋ-ਘੱਟ ਪੰਜ ਹਜ਼ਾਰ ਦਾ।"

"ਪੰਜ ਹਜ਼ਾਰ?" ਦੁਹਰਾਉਂਦਿਆਂ, ਮੇਲਾ ਸਿੰਘ ਦੀਆਂ ਅੱਖਾਂ ਹੈਰਾਨੀ ਨਾਲ਼ ਫੈਲ ਗਈਆਂ। ਫਿਰ ਉਹ ਗੰਭੀਰ ਹੁੰਦਾ ਬੋਲਿਆ, "ਪੰਤਾਲੀ ਸਾਲ ਪਟਵਾਰੀ ਰਿਹਾਂ, ਪਰ ਇੰਨੀ ਬੜੀ ਰਕਮ ਜ਼ਿੰਦਗੀ 'ਚ ਹੱਥ ਵਿਚ ਫੜ ਕੇ ਨਹੀਂ ਦੇਖੀ। ਨੌਨਿਹਾਲ ਨੇ ਵਿਆਹ ਲਈ ਦੋ ਹਜ਼ਾਰ ਰੁਪਏ ਵਿਆਜ 'ਤੇ ਲਏ ਸਨ, ਅਜੇ ਤੱਕ ਮੋੜ ਨਹੀਂ ਹੋਏ। ਅੱਧੀ ਰਕਮ ਸਿਰ ਰਹਿੰਦੀ ਹੈ।"

ਬਚਿੰਤ ਸਿੰਘ ਦਾ ਚਿਹਰਾ ਉੱਤਰ ਗਿਆ ਤਾਂ ਮੇਲਾ ਸਿੰਘ ਉਸ ਨੂੰ ਹੌਸਲਾ ਦਿੰਦਾ ਬੋਲਿਆ, "ਹੋਰ ਕੋਈ ਮਦਦ ਦੀ ਲੋੜ ਹੋਵੇ ਤਾਂ ਦੱਸ ਦੇਈਂ। ਜਿੱਥੇ ਕਹੇਂਗਾ, ਹਿੱਕ ਠੋਕ ਕੇ ਖੜ੍ਹ ਜਾਵਾਂਗਾ।"

ਬਚਿੰਤ ਸਿੰਘ ਦੀ ਉਦਾਸੀ ਹੋਰ ਵੀ ਗਹਿਰੀ ਹੋ ਗਈ ਤਾਂ ਮੇਲਾ ਸਿੰਘ ਬੋਲਿਆ, "ਘਰ ਚਾਰ ਟੂੰਬਾਂ ਹੋਣ ਤਾਂ ਆਦਮੀ ਕਿਤੇ ਗਹਿਣੇ ਰੱਖ ਕੇ ਚਾਰ ਪੈਸੇ ਉਧਾਰੇ ਲੈ ਸਕਦਾ ਹੈ। ਸਾਡੇ ਘਰ ਤਾਂ ਉਹ ਵੀ ਨਹੀਂ। ਬਾਕੀ ਖੇਤੀ ਦਾ ਹਾਲ ਤੇਰੇ ਸਾਹਮਣੇ ਹੈ। ਕਹਿਣ ਨੂੰ ਤਾਂ ਦਿਲਬੀਰ ਸ਼ਹਿਰ ਨੌਕਰੀ ਕਰਦਾ ਹੈ...ਲੋਕ ਸੋਚਦੇ ਹੋਣਗੇ ਕਿ ਬਾਪੂ ਦਾ ਘਰ ਭਰ ਰਿਹਾ ਹੈ। ਪਰ ਵਾਹਿਗੁਰੂ ਗਵਾਹ ਹੈ...ਮੈਂ ਉਹਦੀ ਕਮਾਈ ਦੀ ਕਦੇ ਫੁੱਟੀ ਕੌਡੀ ਵੀ ਹੱਥ ਵਿਚ ਫੜ ਕੇ ਨਹੀਂ ਦੇਖੀ ਹੈ। ਹਾਂ, ਸਗੋਂ ਮੇਰੇ ਕੋਲੋਂ ਕੁਛ ਨਾ ਕੁਛ ਲੈ ਜਾਂਦਾ ਹੈ। ਸਾਲ-ਛੇ ਮਹੀਨੇ ਬਾਅਦ ਜਦ ਵੀ ਆਉਂਦਾ ਹੈ, ਦੋ ਚਾਰ ਸੇਰ ਘਿਉ, ਗੁੜ-ਸ਼ੱਕਰ, ਬਾਸਮਤੀ, ਮੱਕੀ ਦਾ ਆਟਾ-ਦਾਲ ਅਤੇ ਦਾਣੇ ਲੈ ਜਰੂਰ ਜਾਂਦਾ ਹੈ।

ਬਚਿੰਤ ਸਿੰਘ ਨੇ ਮੇਲਾ ਸਿੰਘ ਨੂੰ ਕੋਈ ਉੱਤਰ ਨਾ ਦਿੱਤਾ ਅਤੇ ਉਹ ਵੀ ਖਮੋਸ਼ ਹੋ ਗਿਆ। ਕੁੱਝ ਪਲਾਂ ਬਾਅਦ ਉਹ ਬੋਲਿਆ, "ਬਾਬੂਰਾਮ ਅਤੇ ਫੇਰੂਮਲ ਨਾਲ਼ ਗੱਲ ਹੋਈ?"

"ਉਹਨਾਂ ਨਾਲ਼ ਤਾਂ ਕਦੀ ਵੀ ਗੱਲ ਕੀਤੀ ਜਾ ਸਕਦੀ ਹੈ। ਉਹ ਹੱਥ-ਉਧਾਰ ਤਾਂ ਦੇਣਗੇ ਨਹੀਂ। ਬਦਲੇ ਵਿਚ ਜਮੀਨ ਮੰਗਣਗੇ। ਮੈਂ ਸੋਚ ਰਿਹਾ ਸੀ ਕਿ ਆਪਣੇ ਘਰੋਂ ਹੀ ਇੰਤਜ਼ਾਮ ਹੋ ਜਾਵੇ ਤਾਂ ਜਮੀਨ ਬਚ ਜਾਵੇਗੀ। ਜਮੀਨ ਇਕ ਵਾਰ ਗਹਿਣੇ ਰੱਖ ਦਿੱਤੀ ਤਾਂ ਛੁਡਾਉਣੀ ਮੁਸ਼ਕਲ ਹੋ ਜਾਵੇਗੀ।" ਬਚਿੰਤ ਸਿੰਘ ਨੇ ਉਦਾਸ ਅਵਾਜ਼ ਵਿਚ ਕਿਹਾ।

"ਜੈਲਦਾਰ ਨਾਲ਼ ਗੱਲ ਕੀਤੀ ਸੀ?" ਮੇਲਾ ਸਿੰਘ ਨੇ ਪੁੱਛਿਆ। ਫਿਰ ਬੋਲਿਆ, "ਤੇਰਾ ਪੱਕਾ ਯਾਰ ਹੈ। ਜਦ ਉਸ 'ਤੇ ਮੁਸੀਬਤ ਪਈ ਸੀ ਤਾਂ ਤੂੰ ਪੂਰੀ ਤਰ੍ਹਾਂ ਯਾਰੀ ਨਿਭਾਈ ਸੀ। ਆਪਣੀ ਜਮੀਨ ਗਿਰਵੀ ਰੱਖ ਕੇ ਉਸ ਦੀ ਮਦਦ ਕੀਤੀ ਸੀ।"

"ਚਾਚਾ, ਉਸ ਨੂੰ ਦੱਸਣ ਦੀ ਲੋੜ ਨਹੀਂ ਹੈ! ਉਸ ਨੂੰ ਵੀ ਫਿਕਰ ਹੈ। ਜਦ ਤੋਂ ਫੌਜਦਾਰੀ ਹੋਈ ਹੈ, ਉਹ ਹਰ ਸਮੇਂ ਮੇਰੇ ਅੰਗ-ਸੰਗ ਰਿਹਾ ਹੈ। ਫਿਰ ਵੀ ਯਾਰ, ਯਾਰ ਹੈ...ਰਿਸ਼ਤੇਦਾਰ, ਰਿਸ਼ਤੇਦਾਰ ਹਨ।" ਬਚਿੰਤ ਸਿੰਘ ਨੇ ਇਕ ਇਕ ਸ਼ਬਦ ਤੇ ਜ਼ੋਰ ਦਿੰਦਿਆਂ ਕਿਹਾ।

ਮੇਲਾ ਸਿੰਘ ਕੁੱਝ ਸਮੇਂ ਤੱਕ ਸੋਚ ਵਿਚ ਡੁੱਬਿਆ ਰਿਹਾ। ਫਿਰ ਮੰਜੇ ਦੀ ਬਾਹੀ 'ਤੇ ਦੋਨੋ ਹੱਥ ਰੱਖਕੇ ਉਠਦਾ ਹੋਇਆ ਬੋਲਿਆ, "ਤੂੰ ਬੈਠ, ਮੈਂ ਹੁਣੇ ਆਉਂਦਾ ਹਾਂ।"

ਬਚਿੰਤ ਸਿੰਘ ਦੇ ਚਿਹਰੇ 'ਤੇ ਕੁੱਝ ਪਲਾਂ ਲਈ ਰੌਣਕ ਆ ਗਈ। ਉਹ ਉਮੀਦ ਭਰੀਆਂ ਨਜ਼ਰਾਂ ਨਾਲ਼ ਮੇਲਾ ਸਿੰਘ ਦੇ ਮਕਾਨ ਵੱਲ ਦੇਖਣ ਲੱਗਾ।

ਕੋਈ ਪੰਦਰਾਂ-ਵੀਹਾਂ ਮਿੰਟਾਂ ਬਾਅਦ ਮੇਲਾ ਸਿੰਘ ਵਾਪਸ ਆ ਗਿਆ। ਉਹ ਮੰਜੇ 'ਤੇ ਬੈਠਦਾ ਬੋਲਿਆ, "ਢਾਈ ਸੌ ਰੁਪਏ, ਸਾਰੇ ਟੱਬਰ ਤੋਂ ਚੋਰੀ ਰੱਖੇ ਹੋਏ ਸਨ। ਵੇਲੇ-ਕੁਵੇਲੇ ਲਈ...ਦੋ-ਚਾਰ ਮਹੀਨੇ ਤੂੰ ਵਰਤ ਲੈ। ਜਦ ਮੈਨੂੰ ਜਰੂਰਤ ਪਈ, ਮੰਗ ਲਵਾਂਗਾ।" ਮੇਲਾ ਸਿੰਘ ਨੇ ਚਾਰੇ ਪਾਸੇ ਦੇਖਿਆ। ਫਿਰ ਆਪਣੀ ਮੁੱਠੀ ਬਚਿੰਤ ਸਿੰਘ ਦੇ ਹੱਥ ਵਿਚ ਦਿੰਦਾ ਕਹਿਣ ਲੱਗਾ, "ਮੇਰੇ ਮੁੰਡਿਆਂ ਨੂੰ ਲਗਦਾ ਹੈ ਕਿ ਬਾਪੂ ਨੇ ਪਤਾ ਨਹੀਂ ਕੋਈ ਖਜ਼ਾਨਾ ਦੱਬ ਕੇ ਰੱਖਿਆ ਹੈ। ਹਰ ਸਮੇਂ ਟੋਂਹਦੇ ਰਹਿੰਦੇ ਹਨ। ਵਹੁਟੀਆਂ ਵੀ ਇਸੇ ਗੱਲ ਦੀ ਤਾੜ ਵਿਚ ਰਹਿੰਦੀਆਂ ਹਨ।"

ਬਚਿੰਤ ਸਿੰਘ ਨੇ ਕੋਈ ਉੱਤਰ ਨਾ ਦਿੱਤਾ, ਪੈਸਿਆਂ ਨੂੰ ਮੁੱਠ ਵਿਚ ਘੁੱਟ ਕੇ ਬੈਠਾ ਰਿਹਾ। ਮੇਲਾ ਸਿੰਘ ਨੇ ਉਹਦੀ ਵੱਲ ਦੇਖਿਆ ਅਤੇ ਸਿਰ ਹਿਲਾਉਂਦਾ ਬੋਲਿਆ, "ਬਚਿੰਤ ਸਿੰਆਂ, ਜਿੰਨੀ ਇੱਜ਼ਤ-ਮਾਣ ਤੂੰ ਮੈਨੂੰ ਦਿੰਨਾਂ ਉਨੀ ਤਾਂ ਮੇਰੇ ਮੁੰਡੇ ਵੀ ਨਹੀਂ ਦਿੰਦੇ। ਜੀ ਤਾਂ ਕਰਦਾ ਹੈ ਕਿ ਤੇਰਾ ਸਾਰਾ ਮੁਕੱਦਮਾ ਮੈਂ ਹੀ ਲੜਾਂ, ਪਰ ਬੇਬਸ ਹਾਂ। ਬਾਕੀ ਮੇਰੇ ਕੋਲ਼ ਤਾਂ ਹੁਣ ਬੁੱਢੇ ਹੱਡ ਹਨ, ਜਿੱਥੇ ਕਹੇਂਗਾ ਲਾ ਦੇਵਾਂਗਾ।"

ਆਪਣੀ ਪ੍ਰਸੰਸ਼ਾ ਸੁਣ ਕੇ ਬਚਿੰਤ ਸਿੰਘ ਕੁੱਝ ਪ੍ਰਸੰਨ ਹੋ ਗਿਆ। ਉਹ ਬਹੁਤ ਆਦਰ ਨਾਲ਼ ਬੋਲਿਆ, "ਚਾਚਾ, ਬਜ਼ੁਰਗਾਂ ਦੀ ਨੇਕ ਸਲਾਹ ਬਹੁਤ ਕੀਮਤੀ ਹੁੰਦੀ ਹੈ।"

ਮੇਲਾ ਸਿੰਘ ਦੀਆਂ ਨਿੱਕੀਆਂ-ਨਿੱਕੀਆਂ ਅੱਖਾਂ ਵਿਚ ਇਕ ਪੱਲ ਲਈ ਚਮਕ ਜਿਹੀ ਆ ਗਈ। ਫਿਰ ਉਹ ਅਸਮਾਨ ਵੱਲ ਦੇਖਦਾ ਬੋਲਿਆ, "ਬਚਿੰਤ ਸਿੰਆਂ, ਸੱਚ ਪੁੱਛੇਂ ਤਾਂ ਮੇਰਾ ਮਨ ਦੁਨੀਆਂ ਤੋਂ ਉੱਠ ਗਿਆ ਹੈ। ਜੀ ਚਾਹੁੰਦਾ ਹੈ ਕਿ ਸਭ ਝੰਜਟ ਛੱਡ ਕੇ ਗੁਰਦੁਆਰੇ ਜਾ ਬੈਠਾਂ। ਉਸ ਨੀਲੀ ਛੱਤਰੀ ਵਾਲੇ ਨਾਲ਼ ਲਿਵ ਲਾ ਲਵਾਂ।"

"ਨਾ ਚਾਚਾ, ਹੁਣੇ ਕਿਉਂ ਅਜਿਹੀਆਂ ਗੱਲਾਂ ਸੋਚਣ ਲੱਗ ਗਿਆ?" ਬਚਿੰਤ ਸਿੰਘ ਨੇ ਕਿਹਾ।

ਮੇਲਾ ਸਿੰਘ ਨੇ ਅਸਮਾਨ ਵੱਲ ਦੇਖਿਆ। ਫਿਰ ਉੱਚੀ ਅਵਾਜ ਵਿਚ ਵਾਹਿਗੁਰੂ ਨੂੰ ਯਾਦ ਕੀਤਾ ਅਤੇ ਇਕ ਟੱਕ ਬਚਿੰਤ ਸਿੰਘ ਵੱਲ ਦੇਖਣ ਲੱਗਾ। ਉਹ ਸੋਚ ਵਿਚ ਡੁੱਬਿਆ ਆਪਣਾ ਸੱਜਾ ਪੈਰ ਜੁੱਤੀ ਦੇ ਵਿਚ ਹੀ ਉੱਪਰ-ਥੱਲੇ ਹਿਲਾਉਂਦਾ ਬੋਲਿਆ, "ਬਚਿੰਤ ਸਿੰਆਂ, ਕਰਤਾਰ ਦੇ ਅਕਾਲ ਚਲਾਣੇ ਬਾਅਦ ਜਸਵੰਤ ਕੌਰ ਬਹੁਤ ਡੋਲ ਗਈ ਹੈ।"

"ਹਾਂ ਚਾਚਾ।" ਬਚਿੰਤ ਸਿੰਘ ਨੇ ਬੁੱਲ ਟੁੱਕਦਿਆਂ ਉੱਤਰ ਦਿੱਤਾ।

"ਜਗਤ ਸਿੰਘ ਫੱਟੜ ਹੋਇਆ ਹਸਪਤਾਲ ਪਿਆ ਹੈ। ਤੂੰ ਤੜਕੇ ਦਾ ਗਿਆ ਰਾਤ ਨੂੰ ਘਰ ਆਉਂਦਾ ਹੈਂ। ਉਹ ਵਿਚਾਰੀ ਸਾਰਾ ਦਿਨ ਬੈਠੀ ਰੋਂਦੀ ਰਹਿੰਦੀ ਹੈ।" ਮੇਲਾ ਸਿੰਘ ਨੇ ਕਿਹਾ। ਇਕ ਪੱਲ ਰੁਕ ਕੇ ਫਿਰ ਬੋਲਿਆ, "ਕੱਲ ਤੇਰੀ ਬੇਬੇ ਉਹਦੇ ਕੋਲ਼ ਗਈ ਤਾਂ ਉਸ ਨੂੰ ਦੰਦਲ ਪਈ ਹੋਈ ਸੀ। ਤੇਰੀ ਬੇਬੇ ਨੇ ਬਹੁਤ ਕੋਸ਼ਿਸ਼ ਕਰਕੇ ਉਹਦੀ ਦੰਦਲ ਤੋੜੀ। ਪਤਾ ਨਹੀਂ, ਵਿਚਾਰੀ ਕਦੋਂ ਦੀ ਬੇਹੋਸ਼ ਪਈ ਸੀ।" ਮੇਲਾ ਸਿੰਘ ਨੇ ਬਹੁਤ ਫ਼ਿਕਰ ਜਾਹਿਰ ਕਰਦਿਆਂ ਕਿਹਾ।

ਬਚਿੰਤ ਸਿੰਘ ਦੇ ਚਿਹਰੇ 'ਤੇ ਚਿੰਤਾ ਦੇ ਬੱਦਲ ਹੋਰ ਵੀ ਸੰਘਣੇ ਹੋ ਗਏ। ਮੇਲਾ ਸਿੰਘ ਹੌਲੀ ਜਿਹੇ ਬੋਲਿਆ, "ਵੈਸੇ ਤਾਂ ਤੇਰੀ ਬੇਬੇ ਸਾਰਾ ਦਿਨ ਉਥੇ ਰਹਿੰਦੀ ਹੈ। ਕਰਮ ਕੌਰ ਵੀ ਫੇਰਾ ਮਾਰਦੀ ਰਹਿੰਦੀ ਹੈ। ਜਸਵੰਤ ਕੌਰ ਦਾ ਮਨ ਲਾਉਣ ਦਾ ਯਤਨ ਕਰਦੀਆਂ ਹਨ। ਪਰ ਗੱਲ ਘੁਮ-ਘੁਮਾ ਕੇ ਕਰਤਾਰ 'ਤੇ ਆ ਜਾਂਦੀ ਹੈ ਅਤੇ ਜਸਵੰਤ ਕੌਰ ਦਾ ਦੁੱਖ ਦੂਣਾ ਹੋ ਜਾਂਦਾ ਹੈ।"

ਬਚਿੰਤ ਸਿੰਘ ਨੇ ਠੰਡਾ ਸਾਹ ਲਿਆ। ਉਹ ਵਾਹਿਗੁਰੂ ਨੂੰ ਯਾਦ ਕਰਨ ਲੱਗਾ ਤਾਂ ਮੇਲਾ ਸਿੰਘ ਨੇ ਹੌਲੀ ਜਿਹੇ ਕਿਹਾ, "ਮੈਂ ਇਕ ਗੱਲ ਸੋਚੀ ਹੈ।"

ਬਚਿੰਤ ਸਿੰਘ ਉਸ ਵੱਲ ਦੇਖਣ ਲੱਗਾ ਤਾਂ ਮੇਲਾ ਸਿੰਘ ਨੇ ਕਹਿਣਾ ਸ਼ੁਰੂ ਕੀਤਾ, "ਮੈਂ ਸੋਚ ਰਿਹਾ ਸੀ ਕਿ ਆਪਣੇ ਨੌਨਿਹਾਲ ਦਾ ਕਾਕਾ ਹੈ ਨਾ...ਦੀਪਾ..."

"ਹਾਂ।"

"ਮੈਂ ਸੋਚ ਰਿਹਾ ਸੀ ਕਿ ਜੇ ਜਸਵੰਤ ਕੌਰ ਉਹਨੂੰ ਗੋਦ ਲੈ ਲਵੇ ਤਾਂ ਉਸ ਦਾ ਮਨ ਖੁਸ਼ ਹੋ ਜਾਵੇਗਾ। ਘਰ ਵਿਚ ਛੋਟਾ ਜਿਹਾ ਬੱਚਾ ਹੋਵੇ ਤਾਂ ਆਦਮੀ ਸਾਰਾ ਦਿਨ ਰੁੱਝਿਆ ਰਹਿੰਦਾ ਹੈ...ਅਜੇ ਉਹ ਹੈ ਵੀ ਛੋਟਾ...ਪਿਉ ਦੀ ਪੱਗ ਵੀ ਨਹੀਂ ਪਛਾਣਦਾ...ਉਸ ਨੂੰ ਜਸਵੰਤ ਕੌਰ ਤੋਂ ਪਿਆਰ ਮਿਲੇਗਾ ਤਾਂ ਉਹ ਉਸ ਨੂੰ ਹੀ ਮਾਂ ਸਮਝਣ ਲੱਗ ਪਵੇਗਾ।"

ਬਚਿੰਤ ਸਿੰਘ ਨੇ ਉਸ ਦੀਆਂ ਅੱਖਾਂ ਵਿਚ ਅੱਖਾਂ ਪਾ ਕੇ ਦੇਖਿਆ ਪਰ ਚੁੱਪ ਰਿਹਾ। ਮੇਲਾ ਸਿੰਘ ਨੇ ਲਾ-ਪ੍ਰਵਾਹੀ ਨਾਲ਼ ਕਿਹਾ, "ਤੂੰ ਖੁਦ ਸਿਆਣਾਂ। ਨੌਹਾਂ ਨਾਲੋਂ ਮਾਸ ਅਲੱਗ ਨਹੀਂ ਕੀਤਾ ਜਾ ਸਕਦਾ। ਕੋਈ ਵੀ ਮਾਂ ਆਪਣਾ ਨਿਆਣਾ ਦੇਣ ਨੂੰ ਤਿਆਰ ਨਹੀਂ ਹੋਵੇਗੀ ਅਤੇ ਉਹ ਵੀ ਪਲੇਠਾ ਮੁੰਡਾ।"

ਬਚਿੰਤ ਸਿੰਘ ਨੇ ਫਿਰ ਵੀ ਕੋਈ ਜਵਾਬ ਨਾ ਦਿੱਤਾ।

"ਤੇਰੀ ਬੇਬੇ ਨੇ ਸੁਝਾਅ ਦਿੱਤਾ ਸੀ। ਤੂੰ ਤਾਂ ਜਾਣਦਾ ਹੀ ਹੈ ਕਿ ਸਾਡੇ ਤਾਂ ਆਪਣੇ ਘਰ ਵੀ ਕਮੀ ਹੈ।" ਮੇਲਾ ਸਿੰਘ ਨੇ ਉਂਗਲੀਆਂ ਦੇ ਪਟਾਕੇ ਵਜਾਉਂਦਿਆਂ ਕਿਹਾ।

ਬਚਿੰਤ ਸਿੰਘ ਕੁੱਝ ਪੱਲ ਆਪਣੇ ਹੀ ਵਿਚਾਰਾਂ ਵਿਚ ਖੋਇਆ ਬੈਠਾ ਰਿਹਾ। ਫਿਰ ਉਸ ਨੇ ਮੇਲਾ ਸਿੰਘ ਵੱਲ ਧਿਆਨ ਨਾਲ਼ ਦੇਖਿਆ ਅਤੇ ਰੁਪਏ ਮੋੜਦਾ ਬੋਲਿਆ, "ਚਾਚਾ, ਇਹ ਰਕਮ ਤੂੰ ਅਜੇ ਆਪਣੇ ਕੋਲ਼ ਹੀ ਰੱਖ ਲੈ। ਜਦ ਜਰੂਰਤ ਹੋਈ, ਲੈ ਲਵਾਂਗਾ।"

"ਤੇਰੀ ਮਰਜੀ!" ਮੇਲਾ ਸਿੰਘ ਨੇ ਬੁੱਝੀ ਹੋਈ ਅਵਾਜ ਵਿਚ ਕਿਹਾ।

ਬਚਿੰਤ ਸਿੰਘ ਗੁੱਸੇ ਅਤੇ ਨਿਰਾਸ਼ਤਾ ਵਿਚ ਮੁਨਸ਼ੀ ਬਾਬੂਰਾਮ ਦੀ ਦੁਕਾਨ 'ਤੇ ਆ ਗਿਆ। ਉਹ ਝਾੜੂ ਫੇਰ ਕੇ ਅੰਦਰ ਕੱਚੇ ਫ਼ਰਸ਼ ਤੇ ਪਾਣੀ ਛਿੜਕ ਰਿਹਾ ਸੀ। ਉਸ ਨੇ ਤਕੜੀ ਅਤੇ ਵੱਟੇ ਧੋਤੇ, ਅਗਰਬੱਤੀ ਜਗਾਈ ਅਤੇ ਤਜੋਰੀ ਨੂੰ ਨਮਸਕਾਰ ਕਰਕੇ ਬਚਿੰਤ ਸਿੰਘ ਦਾ ਸੁਆਗਤ ਕੀਤਾ। ਫਿਰ ਪੁੱਛਿਆ, "ਕੀ ਰਾਤੀਂ ਬਹੁਤ ਦੇਰ ਨਾਲ਼ ਮੁੜੇ ਸੀ? ਮੰਗਲੂ ਨੂੰ ਭੇਜਿਆ ਸੀ ਪਤਾ ਕਰਨ ਲਈ।"

"ਹਾਂ ਦੇਰ ਹੀ ਹੋ ਗਈ ਸੀ।" ਬਚਿੰਤ ਸਿੰਘ ਨੇ ਕਿਹਾ।

ਮੁਨਸ਼ੀ ਬਾਬੂਰਾਮ ਨੇ ਜਗਤ ਸਿੰਘ ਦਾ ਹਾਲ ਮਲੂਮ ਕਰਕੇ ਪੁੱਛਿਆ, "ਕੱਲ ਫੇਰ ਡਾਕਟਰ ਨਾਲ਼ ਮੇਲ ਹੋ ਗਿਆ ਸੀ?"

"ਕਹਿੰਦਾ ਤਾਂ ਹੈ ਕਿ ਅਜਿਹੀ ਰਪਟ ਲਿਖੀ ਹੈ ਕਿ 302 ਦਾ ਮੁਕੱਦਮਾ ਬਣ ਜਾਵੇ।" ਬਚਿੰਤ ਸਿੰਘ ਨੇ ਦੱਸਿਆ।

"ਘੱਟੋ-ਘੱਟ ਇੰਨਾ ਤਾਂ ਹੋਣਾ ਹੀ ਚਾਹੀਦਾ।" ਮੁਨਸ਼ੀ ਬਾਬੂਰਾਮ ਨੇ ਇਤਮੀਨਾਨ ਨਾਲ਼ ਕਿਹਾ। ਫਿਰ ਬੋਲਿਆ, "ਕੱਲ ਪਟਵਾਰੀ ਮੇਲਾ ਸਿੰਘ ਨਾਲ਼ ਵੀ ਇਹੀ ਗੱਲ ਹੋ ਰਹੀ ਸੀ।"

ਮੇਲਾ ਸਿੰਘ ਦਾ ਨਾਂ ਸੁਣ ਕੇ ਬਚਿੰਤ ਸਿੰਘ ਨੂੰ ਇਕਦਮ ਗੁੱਸਾ ਆ ਗਿਆ ਅਤੇ ਉਹ ਗੁੱਸੇ ਨਾਲ਼ ਬੋਲਿਆ, "ਕਿਹਦਾ ਨਾਂ ਲੈ ਦਿੱਤਾ ਅੰਮ੍ਰਿਤ ਵੇਲੇ?"

"ਕਿਉਂ, ਕੀ ਹੋਇਆ?" ਮੁਨਸ਼ੀ ਬਾਬੂਰਾਮ ਚੌਂਕ ਗਿਆ।

"ਮੈਂ ਸਿੱਧਾ ਉਸ ਦੇ ਕੋਲੋਂ ਹੀ ਆ ਰਿਹਾ ਹਾਂ। ਉਸ ਕੋਲੋਂ ਪੈਸੇ-ਧੇਲੇ ਦੀ ਮਦਦ ਮੰਗਣ ਗਿਆ ਸੀ। ਢਾਈ ਸੌ ਰੁਪਏ ਦੇ ਕੇ ਕਹਿੰਦਾ ਕਿ ਜਸਵੰਤ ਕੌਰ ਦਾ ਮਨ ਬਹੁਤ ਡੋਲ ਗਿਆ ਹੈ। ਜੇ ਉਹ ਨੌਨਿਹਾਲ ਦੇ ਕਾਕੇ ਨੂੰ ਗੋਦ ਲੈ ਲਵੇ ਤਾਂ ਉਸ ਦਾ ਮਨ ਬਹਿਲ ਜਾਵੇਗਾ।" ਬਚਿੰਤ ਸਿੰਘ ਨੇ ਬਹੁਤ ਦੁੱਖ ਭਰੀ ਅਵਾਜ਼ ਵਿਚ ਕਿਹਾ।

ਮੁਨਸ਼ੀ ਬਾਬੂਰਾਮ ਬੁੱਲਾਂ ਵਿਚ ਮੁਸਕਰਾਇਆ। ਫਿਰ ਗਿਣੇ-ਮਿਣੇ ਸ਼ਬਦਾਂ ਵਿਚ ਬੋਲਿਆ, "ਪਟਵਾਰੀ ਨੇ ਜਮਾਨਾ ਦੇਖਿਆ ਹੋਇਆ ਹੈ। ਬਹੁਤ ਡੂੰਘੀ ਚਾਲ ਚੱਲੀ ਹੈ।" ਬਾਬੂਰਾਮ ਚਾਲ ਦੀ ਡੂੰਘਾਈ ਦੱਸਣ ਲੱਗਾ ਤਾਂ ਬਚਿੰਤ ਸਿੰਘ ਨੇ ਉਸ ਨੂੰ ਵਿਚੋਂ ਟੋਕ ਦਿੱਤਾ, "ਮੁਨਸ਼ੀ, ਮੈਂ ਨਿਆਣਾ ਨਹੀਂ ਹਾਂ। ਰੋਟੀ ਨੂੰ ਤੋਤੀ ਨਹੀਂ ਕਹਿੰਦਾ। ਮੈਂ ਸਭ ਸਮਝਦਾ ਹਾਂ। ਉਹ ਇਕ ਦਾਣਾ ਪਾ ਕੇ ਪੂਰੀ ਫ਼ਸਲ ਸੰਭਾਲਣਾ ਚਾਹੁੰਦਾ ਹੈ।"

ਮੁਨਸ਼ੀ ਬਾਬੂਰਾਮ ਬਹੁਤ ਉਤੇਜਿਤ ਸੀ, ਪਰ ਉਸ ਨੇ ਆਪਣੀ ਉਤੇਜਨਾ ਤੇ ਕਾਬੂ ਕਾਇਮ ਰੱਖਿਆ। ਬਚਿੰਤ ਸਿੰਘ ਨੇ ਵੀ ਆਪਣਾ ਗੁੱਸਾ ਪੀ ਲਿਆ ਅਤੇ ਗਲ਼ ਵਿਚ ਫਸੀ ਜਿਹੀ ਅਵਾਜ ਨਾਲ਼ ਬੋਲਿਆ, "ਮੁਨਸ਼ੀ, ਮੈਂ ਤੇਰੇ ਕੋਲ਼ ਇਕ ਕੰਮ ਲਈ ਆਇਆ ਸੀ।"

ਮੁਨਸ਼ੀ ਬਾਬੂਰਾਮ ਉਹਦੀ ਵੱਲ ਦੇਖਣ ਲੱਗਾ ਤਾਂ ਬਚਿੰਤ ਸਿੰਘ ਬੋਲਿਆ, "ਵਕੀਲ ਨੂੰ ਮਿਲਣਾ ਹੈ...ਗੱਲ ਕਰਕੇ ਦੇਖੀਏ...ਜੇ ਜਗਤ ਸਿੰਘ ਦੀ ਜਮਾਨਤ ਹੋ ਜਾਵੇ।"

"ਕੋਈ ਹਰਜ ਨਹੀਂ। ਕੋਸ਼ਿਸ਼ ਜਰੂਰ ਕਰਨੀ ਚਾਹੀਦੀ ਹੈ।" ਮੁਨਸ਼ੀ ਬਾਬੂਰਾਮ ਨੇ ਕਿਹਾ। ਫਿਰ ਸੋਚ ਵਿਚ ਡੁੱਬ ਗਿਆ ਅਤੇ ਅੱਖਾਂ ਮੀਚਦਾ ਬੋਲਿਆ, "ਮੇਰਾ ਅੱਜ ਖਰਲਾਂ-ਖੋਖਰਾਂ ਜਾਣ ਦਾ ਖਿਆਲ ਸੀ।" ਕਹਿ ਕੇ ਉਸ ਨੇ ਬਚਿੰਤ ਸਿੰਘ ਵੱਲ ਦੇਖਿਆ, "ਉਹ ਹੈ ਨਾ ਉਥੇ ਦਾ... ਹਜੂਰਾ ਸਿੰਘ...ਸੱਤ ਸੌ ਰੁਪਏ ਲੈ ਗਿਆ ਸੀ। ਆਦਮੀ ਤਾਂ ਸ਼ਰੀਫ ਅਤੇ ਦਿਆਨਤਦਾਰ ਹੈ, ਪਰ ਕਾਗਜ਼ੀ ਕਾਰਵਾਈ ਤਾਂ ਕਰਨੀ ਚਾਹੀਦੀ ਹੈ। ਲਿਖਤ-ਪੜ੍ਹਤ ਹੋ ਜਾਵੇ ਤਾਂ ਮਾਮਲਾ ਸਾਫ ਰਹਿੰਦਾ ਹੈ। ਉਹਦੇ ਕੋਲੋਂ ਪੱਕਾ ਕਾਗਜ਼ ਲਿਖਵਾਉਣਾ ਸੀ। " ਕੁੱਝ ਪੱਲ ਚੁੱਪ ਰਹਿ ਕੇ ਫਿਰ ਬੋਲਿਆ, "ਚੱਲੋ, ਇਹ ਕੰਮ ਤਾਂ ਕੱਲ ਵੀ ਹੋ ਸਕਦਾ ਹੈ। ਤੇਰੇ ਕੋਲੋਂ ਵੀ ਲਿਖਵਾਉਣਾ ਹੈ, ਕੱਲ ਹੀ ਲਿਖਵਾ ਲਵਾਂਗਾ।" ਬਾਬੂਰਾਮ ਨੇ ਕਿਹਾ। ਫਿਰ ਪੁੱਛਿਆ, "ਕਦੋਂ ਜਾਣਾ ਹੈ?"

"ਅੱਜ ਹੀ, ਹੁਣੇ। ਜੈਲਦਾਰ ਸਿੱਧਾ ਪਹੁੰਚ ਜਾਵੇਗਾ।"

"ਅੱਠ ਵਜੇ ਵਾਲੀ ਲਾਰੀ ਚਲੇ ਚੱਲਦੇ ਹਾਂ।" ਬਾਬੂਰਾਮ ਨੇ ਸੁਝਾਅ ਦਿੱਤਾ।

"ਠੀਕ ਹੈ।" ਬਚਿੰਤ ਸਿੰਘ ਨੇ ਉੱਠਦਿਆਂ ਕਿਹਾ, "ਮੈਂ ਹੀ ਇਧਰ ਆ ਜਾਊਂਗਾ।"

"ਜਿਵੇਂ ਕਹੇਂ।" ਬਾਬੂਰਾਮ ਵੀ ਉੱਠ ਖੜ੍ਹਾ ਹੋਇਆ।

ਬਾਬੂਰਾਮ ਆਪਣੀ ਦੁਕਾਨ ਦੀ ਦਹਿਲੀਜ਼ ਕੋਲ਼ ਬੈਠਾ ਬਾਹਰ ਗਲ਼ੀ ਵਿਚ ਦੇਖ ਰਿਹਾ ਸੀ। ਸਰਦਾਰਾ ਸਿੰਘ ਨੂੰ ਦੇਖ ਕੇ ਉਹਨੂੰ ਹਾਕ ਮਾਰੀ ਅਤੇ ਉਸ ਨੂੰ ਕੋਲ਼ ਬਿਠਾਉਂਦਾ ਬੋਲਿਆ, "ਸਰਦਾਰਾ ਸਿੰਆਂ, ਕੀ ਹਾਲ-ਚਾਲ ਹੈ...ਕੀ ਖਬਰਸਾਰ ਹੈ?"

"ਕੁਛ ਨਹੀਂ," ਸਰਦਾਰਾ ਸਿੰਘ ਨੇ ਬੇਦਿਲੀ ਨਾਲ਼ ਕਿਹਾ, ਫਿਰ ਬੋਲਿਆ, "ਮੁਨਸ਼ੀ, ਇਕ ਮਣ ਕਣਕ ਦੇ ਦੇ...ਬੀਜਣ ਲਈ।"

"ਦੋ ਮਣ ਲੈ ਲਈਂ...ਪਰ ਖਬਰਸਾਰ ਕੀ ਹੈ?" ਬਾਬੂਰਾਮ ਨੇ ਅਰਥ-ਪੂਰਣ ਨਜ਼ਰਾਂ ਨਾਲ਼ ਦੇਖਦਿਆਂ ਪੁੱਛਿਆ। ਸਰਦਾਰਾ ਸਿੰਘ ਨੇ ਕੋਈ ਉੱਤਰ ਨਾ ਦਿੱਤਾ ਤਾਂ ਬਾਬੂਰਾਮ ਚਿਤਾਵਣੀ ਦਿੰਦਾ ਬੋਲਿਆ, "ਤੂੰ ਬਚਿੰਤ ਸਿੰਘ ਖਾਤਰ ਬਾਜੀਗਰਾਂ ਨਾਲ਼ ਫੌਜਦਾਰੀ ਕਰਨ ਨੂੰ ਫਿਰਦਾ ਹੈਂ। ਉਧਰ ਤੇਰਾ ਤਾਇਆ, ਪਟਵਾਰੀ ਮੇਲਾ ਸਿੰਘ ਉਸ ਦੀ ਜਮੀਨ-ਜਾਇਦਾਦ 'ਤੇ ਕਬਜਾ ਕਰਨ ਦੇ ਜੁਗਾੜ ਬਣਾ ਰਿਹਾ ਹੈ।"

ਸਰਦਾਰਾ ਸਿੰਘ ਚੌਂਕ ਗਿਆ ਅਤੇ ਹੈਰਾਨੀ ਨਾਲ਼ ਉਹਦੀ ਵੱਲ ਦੇਖਣ ਲੱਗਾ। ਬਾਬੂਰਾਮ ਉਹਦੀਆਂ ਅੱਖਾਂ ਵਿਚ ਝਾਕਦਾ ਬੋਲਿਆ, "ਸਰਦਾਰਿਆ, ਤੂੰ ਭੋਲ਼ਾ ਹੈ। ਤੇਰਾ ਤਾਇਆ ਸ਼ੈਤਾਨ ਹੈ। ਉਸ ਨੇ ਘਾਟ-ਘਾਟ ਦਾ ਪਾਣੀ ਪੀਤਾ ਹੈ।"

"ਕੀ ਕੀਤਾ ਹੈ ਤਾਏ ਨੇ?" ਸਰਦਾਰਾ ਸਿੰਘ ਨੇ ਪਰੇਸ਼ਾਨ ਹੋ ਕੇ ਪੁੱਛਿਆ।

ਮੁਨਸ਼ੀ ਬਾਬੂਰਾਮ ਉਹਦੀ ਵੱਲ ਨੂੰ ਮੂਧਾ ਹੋ ਕੇ ਸ਼ਰਾਰਤੀ ਅੰਦਾਜ਼ ਵਿਚ ਬੋਲਿਆ, "ਸੁਣਿਆ ਹੈ, ਸਵੇਰੇ ਬਚਿੰਤ ਸਿੰਘ ਪੈਸੇ-ਧੇਲੇ ਦੀ ਮਦਦ ਮੰਗਣ ਉਸ ਦੇ ਕੋਲ਼ ਗਿਆ ਸੀ। ਢਾਈ ਸੌ ਰੁਪਏ ਦੇ ਕੇ ਕਹਿਣ ਲੱਗਾ ਕਿ ਜਸਵੰਤ ਕੌਰ ਜੇ ਨੌਨਿਹਾਲ ਦੇ ਕਾਕੇ ਨੂੰ ਗੋਦ ਲੈ ਲਵੇ ਤਾਂ ਉਸ ਦਾ ਮਨ ਲੱਗ ਜਾਵੇਗਾ। ਮਤਲਬ ਸਮਝਦਾ ਤੂੰ?" ਬਾਬੂਰਾਮ ਹੱਥ ਲਹਿਰਾਉਂਦਾ ਬੋਲਿਆ।

ਸਰਦਾਰਾ ਸਿੰਘ ਨੇ ਸਿਰ ਹਿਲਾ ਦਿੱਤਾ ਤਾਂ ਮੁਨਸ਼ੀ ਬਾਬੂਰਾਮ ਨੇ ਦੋਨੋ ਹੱਥ ਫੈਲਾਉਂਦਿਆਂ ਕੁੱਝ ਤਲਖ ਅਵਾਜ਼ ਵਿਚ ਕਿਹਾ, "ਉਏ, ਤੇਰਾ ਹਿੱਸਾ ਮਾਰਿਆ ਜਾ ਰਿਹਾ ਹੈ ਅਤੇ ਤੂੰ ਬੇਖਬਰ ਬੈਠਾਂ।" ਫਿਰ ਉਸ ਨੂੰ ਸਮਝਾਉਂਦਾ ਬੋਲਿਆ, "ਜੇ ਨੌਨਿਹਾਲ ਦੇ ਕਾਕੇ ਨੂੰ ਜਸਵੰਤ ਕੌਰ ਗੋਦ ਲੈ ਲਵੇ ਤਾਂ ਉਹ ਉਸ ਦੇ ਘਰ ਦਾ ਪੁੱਤ ਅਤੇ ਜਮੀਨ-ਜਾਇਦਾਦ ਦਾ ਵਾਰਸ ਬਣ ਜਾਵੇਗਾ। ਆਖਰ ਬਚਿੰਤ ਸਿੰਘ ਅਤੇ ਜਗਤ ਸਿੰਘ ਦੀ ਜਾਇਦਾਦ 'ਤੇ ਤੇਰਾ ਵੀ ਤਾਂ ਉਨਾ ਹੀ ਹੱਕ ਹੈ, ਜਿੰਨਾ ਮੇਲਾ ਸਿੰਘ ਦੇ ਟੱਬਰ ਦਾ! ਕਾਇਦੇ-ਕਨੂੰਨ ਨਾਲ਼ ਤਾਂ ਤੂੰ ਅੱਧੀ ਜਾਇਦਾਦ ਦਾ ਮਾਲਕ ਬਣਦਾ ਹੈ।"

ਗੱਲ ਸਰਦਾਰਾ ਸਿੰਘ ਦੀ ਸਮਝ ਵਿਚ ਆ ਗਈ ਤਾਂ ਉਹ ਗੁੱਸੇ ਨਾਲ਼ ਫਰਾਟੇ ਮਾਰਨ ਲੱਗਾ। ਬਾਬੂਰਾਮ ਉਸ ਨੂੰ ਸ਼ਾਂਤ ਕਰਦਾ ਹੌਲੀ ਜਿਹੇ ਬੋਲਿਆ, "ਪਾਗਲ ਹੋ ਗਿਆ ਹੈਂ?...ਮਨ ਨੂੰ ਠੰਡਾ ਰੱਖ। ਮੇਲਾ ਸਿੰਘ ਨਾਲ਼ ਗੱਲ ਕਰੇਂ ਤਾਂ ਮੇਰਾ ਨਾਮ ਨਾ ਲਵੀਂ। ਤੇਰੇ ਲਈ ਚੰਗਾ ਨਹੀਂ ਹੋਵੇਗਾ।"ਬਾਬੂਰਾਮ ਨੇ ਉਸ ਨੂੰ ਸਮਝਾਇਆ। ਉਹ ਜਿੰਦਾ ਚੁੱਕ ਕੇ ਬਾਹਰ ਆ ਗਿਆ, ਦੁਕਾਨ ਬੰਦ ਕੀਤੀ ਅਤੇ ਆਪਣੇ ਘਰ ਵੱਲ ਨੂੰ ਤੁਰ ਪਿਆ।

## ਇੱਕੀ

ਬਚਿੰਤ ਸਿੰਘ, ਜੈਲਦਾਰ ਦਸੌਂਧਾ ਸਿੰਘ ਅਤੇ ਬਾਬੂਰਾਮ ਦੁਪਿਹਰ ਤੋਂ ਪਹਿਲਾਂ ਹੀ ਸ਼ਹਿਰ ਪਹੁੰਚ ਗਏ। ਬੱਸ-ਅੱਡੇ ਦੇ ਬਾਹਰ ਨਿਕਲ ਕੇ ਉਹ ਸੜਕ 'ਤੇ ਆ ਗਏ ਅਤੇ ਆਉਂਦੇ-ਜਾਂਦੇ ਟਰੈਫਿਕ ਨੂੰ ਦੇਖਣ ਲੱਗੇ।

"ਕਚਹਿਰੀ ਜਾਣਾ ਹੈ ਜਾਂ ਘਰ?" ਦਸੌਂਧਾ ਸਿੰਘ ਨੇ ਪੁੱਛਿਆ।

"ਪਹਿਲਾਂ ਕਚਹਿਰੀ ਹੀ ਚਲਦੇ ਹਾਂ... ਤਾਂਗਾ ਲੈ ਲੈਂਦੇ ਹਾਂ। ਪੈਦਲ ਗਏ ਤਾਂ ਟੈਮ ਖਰਾਬ ਹੋਵੇਗਾ।" ਬਾਬੂਰਾਮ ਨੇ ਕਿਹਾ। ਫਿਰ ਬੋਲਿਆ, "ਜਿੱਥੇ ਹਜ਼ਾਰਾਂ ਦਾ ਸੌਦਾ ਹੋਵੇ, ਉਥੇ ਅੱਠ-ਦਸ ਆਨੇ ਦੀ ਕੰਜੂਸੀ ਕੀ ਕਰਨੀ ਹੈ! ਹੜ੍ਹ ਦੇ ਪਾਣੀ ਵਿਚੋਂ ਅੱਠ-ਦਸ ਬਾਲਟੀਆਂ ਪਾਣੀ ਦੀਆਂ ਕੱਢ ਵੀ ਲਵੋ ਤਾਂ ਹੜ੍ਹ ਦਾ ਜ਼ੋਰ ਘੱਟਣ ਨਹੀਂ ਲੱਗਾ।"

ਉਹ ਤਾਂਗੇ ਵਿਚ ਸਵਾਰ ਹੋ ਕੇ ਕਚਹਿਰੀ ਪਹੁੰਚ ਗਏ। ਕਚਹਿਰੀ ਵਿਚ ਜਿਵੇਂ ਮੇਲਾ ਲੱਗਾ ਹੋਇਆ ਸੀ। ਲੋਕ ਛੋਟੇ ਛੋਟੇ ਗਰੁੱਪਾਂ ਵਿਚ ਵੰਡੇ ਹੋਏ ਸਨ। ਕੁੱਝ ਲੋਕ ਅੱਕ ਕੇ ਜਮੀਨ 'ਤੇ ਹੀ ਲੰਮੇ ਪੈ ਗਏ ਸਨ। ਉਹ ਤਾਂਗੇ ਤੋਂ ਉਤਰੇ ਤਾਂ ਇਕ ਆਦਮੀ ਬਹੁਤ ਹੀ ਧਿਆਨ ਨਾਲ਼ ਉਨ੍ਹਾਂ ਨੂੰ ਤਾੜਨ ਲੱਗਾ। ਉਹਨਾਂ ਵਿਚੋਂ ਜੈਲਦਾਰ ਦਸੌਂਧਾ ਸਿੰਘ ਨੂੰ ਕੁੱਝ ਜ਼ਿਆਦਾ ਸਿਆਣਾ ਸਮਝ ਕੇ ਉਹ ਉਹਦੀ ਵੱਲ ਵੱਧ ਗਿਆ। ਉਸ ਨੇ ਸੱਤ-ਸ੍ਰੀ-ਅਕਾਲ ਬੁਲਾਈ ਅਤੇ ਉਸ ਦੇ ਕੰਨ ਵਿਚ ਕੁੱਝ ਕਿਹਾ, "ਸਰਦਾਰ ਜੀ, ਕਚਹਿਰੀ ਵਿਚ ਕੋਈ ਕੰਮ ਹੈ ਤਾਂ ਮੈਨੂੰ ਸੇਵਾ ਦਾ ਮੌਕਾ ਦਿਉ।"

"ਨਹੀਂ ਭਾਈ, ਸਾਡਾ ਵਕੀਲ ਹੈ।" ਮੁਨਸ਼ੀ ਬਾਬੂਰਾਮ ਨੇ ਪਿੱਛਾ ਛੁਡਾਉਣ ਲਈ ਤਲਖ ਅਤੇ ਦ੍ਰਿੜ ਅਵਾਜ਼ ਵਿਚ ਕਿਹਾ। ਫਿਰ ਉਹਨਾਂ ਨੂੰ ਆਪਣੇ ਪਿੱਛੇ-ਪਿੱਛੇ ਆਉਣ ਦਾ ਇਸ਼ਾਰਾ ਕਰਦਿਆਂ ਬੋਲਿਆ, "ਆਉ, ਆਉ...।"

ਕੁੱਝ ਦੂਰ ਜਾ ਕੇ ਉਹ ਗਾਲ਼ ਕੱਢਦਾ ਬੋਲਿਆ, "ਵਕੀਲਾਂ ਦੇ ਕਰਿੰਦੇ ਵੀ ਕਚਹਿਰੀ ਆਉਣ ਵਾਲੇ ਆਦਮੀਆਂ ਨੂੰ ਹਰਦੁਆਰ ਦੇ ਪੰਡਤਾਂ ਦੀ ਤਰ੍ਹਾਂ ਘੇਰ ਲੈਂਦੇ ਹਨ।"

ਕਚਹਿਰੀ ਦੀ ਇਮਾਰਤ ਦੇ ਚਾਰੇ ਪਾਸੇ ਕਤਾਰਾਂ ਵਿਚ ਤਖਤਪੋਸ਼ ਪਏ ਸਨ। ਉਹਨਾਂ ਦੇ ਪਾਵਿਆਂ ਨਾਲ਼ ਚਾਰ ਡੰਡੇ ਬੰਨ ਕੇ ਉੱਪਰ ਕਪੜਾ ਤਾਣਿਆ ਹੋਇਆ ਸੀ। ਉਹਨਾਂ ਥੱਲੇ ਵਕੀਲ ਅਤੇ ਮੁਨਸ਼ੀ ਬੈਠੇ ਸਨ। ਇਹਨਾਂ ਕਤਾਰਾਂ ਨਾਲ਼ ਤੰਗ ਜਿਹੇ ਰਸਤੇ ਵਿਚੀਂ ਭੀੜ ਤੋਂ ਬਚਦਿਆਂ-ਬਚਦਿਆਂ ਉਹ ਕਚਹਿਰੀ ਦੀ ਸਦਰ ਇਮਾਰਤ ਦੇ ਪਿੱਛੇ ਇਕ ਪਾਸੇ ਚਲੇ ਗਏ।

"ਲਾਲਾ ਜੀ ਦਾ ਦਫ਼ਤਰ ਕਿੱਥੇ ਹੈ?" ਦਸੌਂਧਾ ਸਿੰਘ ਨੇ ਪੁੱਛਿਆ।

"ਉਧਰ ਸਾਹਮਣੇ...ਸੜਕ ਦੇ ਪਾਰ, ਜਿੱਥੇ ਬੂਹੇ 'ਤੇ ਬਹੁਤ ਬੜਾ ਫੱਟਾ ਲੱਗਾ ਹੈ।" ਬਾਬੂਰਾਮ ਨੇ ਬੜੇ ਮਾਣ ਨਾਲ਼ ਕਿਹਾ, "ਲਾਲਾ ਜੀ ਬਹੁਤ ਬੜੇ ਵਕੀਲ ਹਨ। ਆਮ ਹਵੇਲੀ ਜਿੰਨਾ ਵੱਡਾ ਤਾਂ ਉਹਦਾ ਦਫ਼ਤਰ ਹੈ। ਉਹਦੇ ਕੋਲ਼ ਦੋ-ਦੋ ਮੁਨਸ਼ੀ ਹਨ। ਮੇਰਾ ਸਾਲ਼ਾ, ਰਾਮ ਦਿਆਲ ਉਹਦਾ ਬੜਾ ਮੁਨਸ਼ੀ ਹੈ...ਛੋਟੇ ਮੁਨਸ਼ੀ ਦਾ ਨਾਂ ਲੱਖਾ ਸਿੰਘ ਹੈ। ਪਹਿਲਾਂ ਪੁਲਸ ਵਿਚ ਸੀ...ਰਿਸ਼ਵਤ ਦੇ ਕੇਸ ਵਿਚ ਬਰਖਾਸਤ ਹੋ ਗਿਆ ਤਾਂ ਲਾਲਾ ਜੀ ਨੇ ਉਹਨੂੰ ਆਪਣਾ ਛੋਟਾ ਮੁਨਸ਼ੀ ਬਣਾ ਲਿਆ।"

ਗੱਲਾਂ ਕਰਦੇ ਉਹ ਲਾਲਾ ਗੋਵਰਧਨ ਲਾਲ ਦੇ ਦਫ਼ਤਰ ਦੇ ਸਾਹਮਣੇ ਜਾ ਖੜ੍ਹੇ ਹੋਏ। ਬਾਬੂਰਾਮ ਨੇ ਅੰਦਰ ਝਾਕ ਕੇ ਦੇਖਿਆ। ਫਿਰ ਖੁਸ਼ ਹੁੰਦਿਆਂ ਕਿਹਾ, "ਆ ਜਾਉ, ਰਾਮ ਦਿਆਲ ਬੈਠਾ ਹੈ।"

ਬੂਹੇ ਦੇ ਸਾਹਮਣੇ ਜਾ ਕੇ ਉਹ ਜੁੱਤੀਆਂ ਲਾਹੁਣ ਲੱਗੇ ਤਾਂ ਰਾਮ ਦਿਆਲ ਨੇ ਆਪਣੇ ਤਕੀਏ (ਗੱਦੀ) ਤੋਂ ਉਠਦਿਆਂ ਕਿਹਾ, "ਭਾਈਆ ਜੀ, ਅੰਦਰ ਆ ਜਾਉ...ਜੁੱਤੀਆਂ ਕਿਉਂ ਲਾਹ ਰਹੇ ਓਂ? ਇਹ ਕੋਈ ਗੁਰਦੁਆਰਾ ਜਾਂ ਮੰਦਰ ਨਹੀਂ।"

ਰਾਮ ਦਿਆਲ ਨੇ ਤਪਾਕ ਨਾਲ਼ ਉਹਨਾਂ ਦਾ ਸਵਾਗਤ ਕੀਤਾ ਅਤੇ ਆਦਰ ਨਾਲ਼ ਬਿਠਾ ਕੇ ਦਰਵਾਜੇ ਵਿਚ ਖੜ੍ਹੇ-ਖੜ੍ਹੇ ਨੇ ਬਗਲ ਵਿਚ ਹੀ ਚਾਹ ਵਾਲੇ ਨੂੰ ਅਵਾਜ਼ ਮਾਰੀ, "ਚਿਮਨ...ਉਏ ਚਿਮਨੇ...ਪਾਅ-ਪਾਅ ਦੁੱਧ ਦੀਆਂ ਤਿੰਨ ਚਾਹ ਭੇਜ ਦੇ...ਨਾਲ਼ ਕੁੱਝ ਮੱਠੀਆਂ ਵੀ ਭੇਜ ਦੇਈਂ।"

"ਰਾਮ ਦਿਆਲ, ਨਾਹ ਭਾਈ, ਅਸੀਂ ਘਰੋਂ ਖਾਹ-ਪੀ ਕੇ ਆਏ ਹਾਂ। ਕਿਸੇ ਚੀਜ਼ ਦੀ ਇੱਛਾ ਨਹੀਂ।" ਬਾਬੂਰਾਮ ਨੇ ਮਨ੍ਹਾ ਕਰਨ ਲਈ ਜ਼ੋਰ ਪਾਇਆ।

"ਨਾ ਭਾਈਆ, ਮੈਂ ਕਿਹੜਾ ਤੁਹਾਨੂੰ ਘਿਉ ਪਿਲਾ ਰਿਹਾ ਹਾਂ! ਤੱਤਾ ਪਾਣੀ ਹੀ ਹੈ...ਇਕ ਵਾਰ ਹੋਰ ਪਿਸ਼ਾਬ ਕਰ ਲਿਓ।" ਰਾਮ ਦਿਆਲ ਨੇ ਆਪਣੀ ਗੱਦੀ 'ਤੇ ਬੈਠਦਿਆਂ ਹੱਸ ਕੇ ਕਿਹਾ।

"ਲਾਲਾ ਜੀ ਕਿੱਥੇ ਗਏ?"

"ਮਿਸ਼ਨ ਦੀ ਅਦਾਲਤ ਤੱਕ ਗਏ ਹਨ। ਸਵੇਰੇ ਫੌਜਦਾਰੀ ਦੇ ਕੇਸ ਵਿਚ ਜਮਾਨਤ ਦੀ ਸੁਣਵਾਈ ਸੀ। ਬਸ, ਆਉਣ ਹੀ ਵਾਲੇ ਹੋਣਗੇ।"

ਉਹ ਕੁੱਝ ਪੱਲ ਚੁੱਪ ਰਹੇ। ਬਾਬੂਰਾਮ ਨੇ ਬਚਿੰਤ ਸਿੰਘ ਵੱਲ ਇਸ਼ਾਰਾ ਕਰਦਿਆਂ ਅਫਸੋਸ ਭਰੀ ਅਵਾਜ਼ ਵਿਚ ਕਿਹਾ, "ਆਪਣੇ ਸਰਦਾਰ ਬਚਿੰਤ ਸਿੰਘ ਨਾਲ਼ ਬਹੁਤ ਜ਼ੁਲਮ ਹੋਇਆ ਹੈ...ਇਹਨਾਂ ਦਾ ਲੜਕਾ ਕਰਤਾਰ...ਜੋ ਫੋਜਦਾਰੀ ਵਿਚ ਜ਼ਖ਼ਮੀ ਹੋ ਗਿਆ ਸੀ...ਰੱਬ ਨੂੰ ਪਿਆਰਾ ਹੋ ਗਿਆ ਹੈ।"

"ਮੈਨੂੰ ਪਤਾ ਹੈ।" ਰਾਮ ਦਿਆਲ ਨੇ ਕਿਹਾ, "ਸੁਣ ਕੇ ਬਹੁਤ ਦੁੱਖ ਹੋਇਆ।"

ਉਹ ਹੈਰਾਨੀ ਨਾਲ਼ ਰਾਮ ਦਿਆਲ ਵੱਲ ਦੇਖਣ ਲੱਗੇ ਤਾਂ ਉਹ ਸਿਆਣਿਆਂ ਵਾਂਗ ਬੋਲਿਆ, ਆਪਣੇ-ਆਪਣੇ ਕਰਮਾਂ ਦੀ ਗੱਲ ਹੈ। ਇਲਾਕਾ-ਮਜਿਸਟਰੇਟਾਂ ਦੇ ਕਲਰਕ, ਇਸ ਜ਼ਿਲੇ ਵਿਚ ਹੋਣ ਵਾਲੇ ਸਾਰੇ ਜ਼ੁਰਮਾਂ ਦੀ ਐਫ-ਆਈ-ਆਰ ਸਾਨੂੰ ਦਿਖਾ ਜਾਂਦੇ ਹਨ।"

"ਅਸੀਂ ਲਾਲਾ ਜੀ ਨਾਲ਼ ਗੱਲ ਕਰਨ ਆਏ ਸੀ।" ਬਾਬੂਰਾਮ ਨੇ ਬਚਿੰਤ ਸਿੰਘ ਵੱਲ ਦੇਖਦਿਆਂ ਕਿਹਾ।

"ਮੈਂ ਤਾਂ ਉਸੇ ਦਿਨ ਸਲਾਹ ਦਿੱਤੀ ਸੀ।" ਰਾਮ ਦਿਆਲ ਨੇ ਕਿਹਾ। ਫਿਰ ਸਮਝਾਉਂਦਾ ਬੋਲਿਆ, "ਫੌਜਦਾਰੀ ਦੇ ਕੇਸ ਵਿਚ ਤਾਂ ਪੁਲਸ ਦੇ ਕੋਲ਼ ਬਾਅਦ ਜਾਣਾ ਚਾਹੀਦਾ, ਪਹਿਲਾਂ ਚੰਗਾ-ਤਕੜਾ, ਨਾਮਵਰ ਵਕੀਲ ਕਰਨਾ ਚਾਹੀਦਾ।...ਬਲਕਿ ਸਿਆਣੇ ਲੋਕ ਤਾਂ ਫੌਜਦਾਰੀ ਬਾਅਦ ਵਿਚ ਕਰਦੇ ਹਨ, ਪਹਿਲਾਂ ਵਕੀਲ ਕਰ ਲੈਂਦੇ ਹਨ।"

"ਫੀਸ ਵਗੈਰਾ ਤਹਿ ਕਰਵਾ ਦਿਉ ਅਤੇ ਕੇਸ ਸੰਭਾਲ ਲਉ।" ਬਾਬੂਰਾਮ ਨੇ ਕਿਹਾ।

"ਫੀਸ ਤਾਂ ਮੈਂ ਤੁਹਾਨੂੰ ਦੱਸ ਹੀ ਦਿੱਤੀ ਸੀ।" ਰਾਮ ਦਿਆਲ ਨੇ ਕਿਹਾ, "ਕਤਲ ਦੇ ਕੇਸ ਵਿਚ ਲਾਲਾ ਜੀ ਦੀ ਫੀਸ ਪੰਜ ਹਜ਼ਾਰ ਤੋਂ ਸ਼ੁਰੂ ਹੁੰਦੀ ਹੈ...ਬਾਕੀ ਕੇਸ 'ਤੇ ਨਿਰਭਰ ਹੈ, ਕੇਸ ਲੜਨ ਵਾਲੇ ਦੀ ਹੈਸੀਅਤ ਦੇਖੀ ਜਾਂਦੀ ਹੈ। ਫਾਂਸੀ ਦੇ ਹੱਕਦਾਰ ਮੁਜਲਮ ਨੂੰ ਬਰੀ ਕਰਾਉਣਾ, ਅਤੇ ਮਮੂਲੀ ਸਜ਼ਾ ਦੇ ਹੱਕਦਾਰ ਨੂੰ ਕਾਲ-ਕੋਠੜੀ ਲਵਾਉਣਾ, ਕੋਈ ਮਮੂਲੀ ਗੱਲ ਨਹੀਂ ਹੈ। ਇਹਦੇ ਲਈ ਬਹੁਤ ਬੜਾ ਦਿਮਾਗ ਚਾਹੀਦਾ।" ਰਾਮ ਦਿਆਲ ਨੇ ਉਹਨਾਂ ਦੀਆਂ ਅੱਖਾਂ ਵਿਚ ਝਾਕਦਿਆਂ ਕਿਹਾ, "ਲਾਲਾ ਜੀ ਸਵੇਰੇ ਉਠ ਕੇ ਇਕ ਪਾਈਆ ਮੱਖਣ ਨਾਲ਼ ਪੰਜਾਹ ਗਿਰੀਆਂ ਬਦਾਮਾਂ ਦੀਆਂ ਖਾਂਦੇ ਹਨ। ਨਾਲੇ ਸ਼ਹਿਦ ਅਤੇ ਕੇਸਰ ਪਾ ਕੇ ਦੁੱਧ ਪੀਂਦੇ ਹਨ। ਰਾਤ ਨੂੰ ਸੌਣ ਵੇਲੇ ਗਾਂ ਦੇ ਦੁੱਧ ਵਿਚ ਚਾਰੇ ਮਗਜ ਅਤੇ ਬਦਾਮਾਂ ਦਾ ਸੁੜ੍ਹਕਾ ਪੀਂਦੇ ਹਨ। ਫਲ-ਫਰੂਟ ਵੱਖਰਾ ਹੈ।"

"ਇਹ ਤਾਂ ਤਕੜੇ ਪਹਿਲਵਾਨ ਦੀ ਖੁਰਾਕ ਹੈ।" ਦਸੌਂਧਾ ਸਿੰਘ ਨੇ ਹੱਸਦਿਆਂ ਕਿਹਾ।

"ਵਕਾਲਤ ਦਾ ਪੇਸ਼ਾ ਪਹਿਲਵਾਨੀ ਨਾਲੋਂ ਵੀ ਔਖਾ ਹੈ। ਪਹਿਲਵਾਨੀ ਵਿਚ ਤਾਂ ਹੱਥਾਂ ਪੈਰਾਂ ਦੀ ਕਰਾਮਤ ਹੁੰਦੀ ਹੈ। ਵਕਾਲਤ ਵਿਚ ਲਫ਼ਜਾਂ ਦੀ ਲੜਾਈ ਹੁੰਦੀ ਹੈ। ਕਤਲ ਦੇ ਕੇਸ ਵਿਚ ਤਾਂ ਕਈ ਕਈ ਦਿਨ ਬਹਿਸ ਚਲਦੀ ਰਹਿੰਦੀ ਹੈ। ਫਿਰ ਕੇਸ ਨੂੰ ਪੜ੍ਹਨਾ, ਸਮਝਣਾ ਅਤੇ ਉਸ ਵਿਚ ਗਲਤੀਆਂ ਲੱਭਣੀਆਂ, ਬਹੁਤ ਬੜੀ ਦਿਮਾਗੀ ਮੁਸ਼ੱਕਤ ਹੈ।" ਕਹਿ ਕੇ ਰਾਮ ਦਿਆਲ ਚੁੱਪ ਹੋ ਗਿਆ। ਫਿਰ ਸਮਝਾਉਂਦਾ ਹੋਇਆ ਬੋਲਿਆ, "ਮੈਂ ਇਕ ਗੱਲ ਦੱਸ ਦਿੰਦਾਂ...ਡਾਕਟਰ, ਹਕੀਮ ਅਤੇ ਵਕੀਲ ਦਾ ਹੱਕ ਨਹੀਂ ਮਾਰਨਾ ਚਾਹੀਦਾ। ਫੀਸ ਘੱਟ ਕਰਾਉਂਗੇ ਤਾਂ ਉਹ ਦਿਲਚਸਪੀ ਘੱਟ ਲਵੇਗਾ।...ਇਕ ਗੱਲ ਹੋਰ ਦੱਸ ਦਿਆਂ, ਰਾਮ ਦਿਆਲ ਨੇ ਅੱਖਾਂ ਫੈਲਾ ਕੇ ਉਹਨਾਂ ਵੱਲ ਦੇਖਿਆ, "ਲਾਲਾ ਜੀ ਤਬੀਅਤ ਦੇ ਜ਼ਰਾ ਸਖਤ ਹਨ। ਬਹੁਤੀ ਗੱਲ ਨਹੀਂ ਸੁਣਦੇ। ਮੁਅੱਕਲ ਫਾਲਤੂ ਬਹਿਸ ਕਰੇ ਤਾਂ ਧੱਕੇ ਮਾਰ ਕੇ ਬਾਹਰ ਕੱਢ ਦਿੰਦੇ ਹਨ। ਜੱਜ ਅਤੇ ਮੁਨਸਫ ਨੂੰ ਵੀ ਝਾੜ ਦਿੰਦੇ ਹਨ। ...ਬਾਕੀ ਤੁਹਾਨੂੰ ਸਸਤਾ ਵਕੀਲ ਚਾਹੀਦਾ ਹੈ ਤਾਂ ਅਦਾਲਤ ਦੇ ਚਾਰੇ ਪਾਸੇ ਤੱਪੜ ਤਾਣ ਕੇ, ਕਾਲੇ ਕੋਟ ਪਹਿਨੀ, ਬਹੁਤ ਸਾਰੇ ਲੋਕ ਬੈਠੇ ਹੁੰਦੇ ਹਨ। ਕਿਸੇ ਨਾਲ਼ ਵੀ ਗੱਲ ਕਰ ਲਉ। ਕਤਲ ਦੇ ਕੇਸ ਵਿਚ ਪੰਜ ਸੱਤ ਸੌ...ਵੱਧ ਤੋਂ ਵੱਧ ਹਜ਼ਾਰ ਰੁਪਏ ਲੈ ਕੇ ਖੜ੍ਹੇ ਹੋ ਜਾਣਗੇ...ਪਰ ਅਖੀਰ ਵਿਚ ਹੁੰਦਾ ਇਹ ਹੈ ਕਿ ਬਰੀ ਦਾ ਹੱਕਦਾਰ ਮੁਲਜ਼ਮ ਵੀ ਫਾਂਸੀ ਲੱਗ ਜਾਂਦਾ ਹੈ।"

ਰਾਮ ਦਿਆਲ ਦੇ ਭਾਸ਼ਣ ਤੋਂ ਉਹ ਬਹੁਤ ਪ੍ਰਭਾਵਿਤ ਹੋਏ। ਇੰਨੇ ਚਿਰ ਵਿਚ ਚਾਹ ਆ ਗਈ। ਮੁੰਡੂ ਤਿੰਨ ਗੜਵੀਆਂ ਅਤੇ ਨਾਲ਼ ਤਿੰਨ ਗਲਾਸ ਲੈ ਆਇਆ। ਗਲਾਸ ਦੇਖ ਕੇ ਰਾਮ ਦਿਆਲ ਨੇ ਮੁੰਡੂ ਨੂੰ ਝਾੜ ਦਿੱਤਾ, "ਓਏ ਸੁਰਤੀ ਦੇ ਬੱਚੇ, ਨਾਲ਼ ਕੱਪ ਕਿਉਂ ਨਹੀਂ ਲੈ ਕੇ ਆਇਆ?" ਫਿਰ ਉਸ ਨੂੰ ਸਮਝਾਉਂਦਾ ਹੋਇਆ ਬੋਲਿਆ, "ਇਹ ਸਰਦਾਰ, ਜੱਟ-ਬੂਟ ਅਤੇ ਗੰਵਾਰ ਨਹੀਂ, ਮੁਅਜਿਜ਼ ਆਦਮੀ ਹਨ।"

ਮੁੰਡੂ ਦੌੜ ਕੇ ਕੱਪ ਲੈ ਆਇਆ। ਉਹ ਕੱਪਾਂ ਵਿਚ ਚਾਹ ਪਾ ਕੇ ਪੀਣ ਲੱਗੇ। ਰਾਮ ਦਿਆਲ ਗੱਲ ਸ਼ੁਰੂ ਕਰਦਾ ਬੋਲਿਆ, "ਲਾਲਾ ਜੀ ਦੀ ਤਕਰਾਰ ਵੀ ਸੁਣਨ ਵਾਲੀ ਹੁੰਦੀ ਹੈ। ਉਹਨਾਂ ਦੀ ਗਰਜ ਸੁਣ ਕੇ ਅਦਾਲਤ ਦੇ ਰੋਸ਼ਨਦਾਨਾਂ ਵਿਚ ਬੈਠੇ ਕਬੂਤਰ ਡਰ ਕੇ ਉੱਡ ਜਾਂਦੇ ਹਨ। ਕੱਚੇ ਗਵਾਹ ਕੰਬਣ ਲੱਗਦੇ ਹਨ। ਜੱਜ ਅਤੇ ਮੁਨਸਫ ਘੜੀ ਦੇਖਣਾ ਭੁੱਲ ਜਾਂਦੇ ਹਨ। ਇਹਨਾਂ ਦੀ ਲਿਆਕਤ ਦਾ ਲੋਹਾ ਤਾਂ ਖੈਰ ਸਾਰੇ ਮੰਨਦੇ ਹਨ।" ਕਹਿ ਕੇ ਰਾਮ ਦਿਆਲ ਨੇ ਉਹਨਾਂ ਨੂੰ ਆਪਣੇ ਪਿੱਛੇ ਆਉਣ ਦਾ ਇਸ਼ਾਰਾ ਕੀਤਾ। ਉਹ ਉਹਨਾਂ ਨੂੰ ਪਿਛਲੇ ਕਮਰੇ ਵਿਚ ਲੈ ਗਿਆ, ਜਿੱਥੇ ਕਿਤਾਬਾਂ ਨਾਲ਼ ਭਰੀਆਂ ਅਲਮਾਰੀਆਂ ਰੱਖੀਆਂ ਹੋਈਆਂ ਸਨ। ਰਾਮ ਦਿਆਲ ਅਲਮਾਰੀਆਂ ਵੱਲ ਉਂਗਲੀ ਘੁਮਾਉਂਦਾ ਬੋਲਿਆ, "ਅਜਿਹੇ ਹੀ ਦੋ ਕਮਰੇ ਉਹਨਾਂ ਦੀ ਕੋਠੀ ਵਿਚ ਕਿਤਾਬਾਂ ਨਾਲ਼ ਭਰੇ ਹੋਏ ਹਨ। ਇਹ ਸਭ ਕਨੂੰਨ ਦੀਆਂ ਕਿਤਾਬਾਂ ਹਨ ਅਤੇ ਲਾਲਾ ਜੀ ਨੂੰ ਮੂੰਹ ਜ਼ੁਬਾਨੀ ਯਾਦ ਹਨ। ਇਹੋ ਜਿਹੇ ਕਨੂੰਨੀ ਨੁਕਤੇ ਕੱਢਦੇ ਹਨ ਕਿ ਜੱਜ ਵੀ ਹੈਰਾਨ ਹੋ ਜਾਂਦੇ ਹਨ।"

ਕਮਰੇ ਦਾ ਚੱਕਰ ਲਾ ਕੇ ਉਹ ਰਾਮ ਦਿਆਲ ਦੇ ਮਗਰ-ਮਗਰ ਬਾਹਰ ਨਿਕਲੇ ਤਾਂ ਗੋਵਰਧਨ ਲਾਲ ਤਾਂਗੇ ਤੋਂ ਉਤਰ ਰਿਹਾ ਸੀ। "ਲਾਲਾ ਜੀ ਆ ਗਏ!" ਰਾਮ ਦਿਆਲ ਨੇ ਗਰਮਜੋਸ਼ੀ ਨਾਲ਼ ਕਿਹਾ।

ਗੋਵਰਧਨ ਲਾਲ ਦੇ ਪਿੱਛੇ-ਪਿੱਛੇ ਮੁਨਸ਼ੀ ਲੱਖਾ ਸਿੰਘ ਵਸਤਾ ਚੁੱਕੀ ਜਾ ਰਿਹਾ ਸੀ। ਜਦ ਉਹ ਕਮਰੇ ਵਿਚ ਦਾਖਲ ਹੋਇਆ ਤਾਂ ਉਹ ਸਾਰੇ ਖੜ੍ਹੇ ਹੋ ਗਏ ਅਤੇ ਉਸ ਦਾ ਸਵਾਗਤ ਕੀਤਾ। ਖਿੜੇ-ਮੱਥੇ ਉਹਨਾਂ ਦਾ ਜਵਾਬ ਦੇ ਕੇ ਗੋਵਰਧਨ ਲਾਲ ਨੇ ਕਾਲਾ ਕੋਟ ਲਾਹ ਕੇ ਲੱਖਾ ਸਿੰਘ ਨੂੰ ਫੜਾ ਦਿੱਤਾ ਅਤੇ ਕੁਰਸੀ 'ਤੇ ਬੈਠ ਗਿਆ।

"ਲਾਲਾ ਜੀ, ਕੀ ਬਣਿਆ ਜ਼ਮਾਨਤ ਦਾ?" ਰਾਮ ਦਿਆਲ ਨੇ ਪੁੱਛਿਆ।

"ਕੱਲ ਦੀ ਤਰੀਖ ਮਿਲ ਗਈ ਹੈ।" ਅਪਰਾਧੀ (ਇਸਤਗਾਸਾ) ਦਾ ਕੇਸ ਤਿਆਰ ਨਹੀਂ ਸੀ।"

ਗੋਵਰਧਨ ਨੇ ਆਪਣੀ ਟਿੰਡ 'ਤੇ ਹੱਥ ਫੇਰ ਕੇ ਗਲ਼ ਵਿਚ ਲਟਕਦੀ ਟਾਈ ਨੂੰ ਢਿੱਲੀ ਕਰਦਿਆਂ ਕਿਹਾ।

ਰਾਮ ਦਿਆਲ ਨੇ ਬਾਬੂਰਾਮ ਵੱਲ ਦੇਖਦਿਆਂ ਕਿਹਾ, "ਲਾਲਾ ਜੀ, ਇਹ ਮੇਰਾ ਬੜਾ ਭਣੋਈਆ ਹੈ...ਕੰਧਾਲਾ ਤੋਂ।"

"ਅੱਛਾ-ਅੱਛਾ।" ਗੋਵਰਧਨ ਨੇ ਹੱਥ ਜੋੜਦਿਆਂ ਕਿਹਾ। ਜਵਾਬ ਵਿਚ ਮੁਨਸ਼ੀ ਬਾਬੂਰਾਮ ਉਠਿਆ ਅਤੇ ਹੱਥ ਜੋੜ ਕੇ ਪੂਰਾ ਧੜ ਝੁਕਾ ਦਿੱਤਾ।

"ਕੋਈ ਚਾਹ-ਪਾਣੀ ਪਿਲਾਇਆ ਜਾਂ ਨਹੀਂ?" ਗੋਵਰਧਨ ਲਾਲ ਨੇ ਸੁਹਿਰਦਤਾ ਨਾਲ਼ ਪੁੱਛਿਆ।

“ਪੀ ਲਈ...ਰੱਜ-ਪੁੱਜ ਕੇ ਮਨ ਪ੍ਰਸੰਨ ਹੈ। ਬੈਠੇ ਮਗਰੋਂ, ਪਹਿਲਾਂ ਚਾਹ ਆ ਗਈ ਸੀ।” ਬਾਬੂਰਾਮ ਨੇ ਉੱਤਰ ਦਿੱਤਾ।

ਰਾਮ ਦਿਆਲ ਨੇ ਬਚਿੰਤ ਸਿੰਘ ਅਤੇ ਦਸੌਂਧਾ ਸਿੰਘ ਦੀ ਜਾਣ ਪਹਿਚਾਣ ਕਰਾ ਕੇ ਕਿਹਾ, “ਸਰਦਾਰ ਬਚਿੰਤ ਸਿੰਘ ਦੇ ਖਿਲਾਫ਼ ਪਿੰਡ ਵਿਚ ਫੌਜਦਾਰੀ ਹੋ ਗਈ ਹੈ। ਇਹਦਾ ਮੁੰਡਾ...ਫੌਜਦਾਰੀ ਵਿਚ ਮਾਰਿਆ ਗਿਆ ਹੈ।”

ਦਸੌਂਧਾ ਸਿੰਘ ਅਤੇ ਬਾਬੂਰਾਮ ਫੌਜਦਾਰੀ ਦੀ ਕਹਾਣੀ ਸੁਣਾਉਣ ਲੱਗੇ। ਗੋਵਰਧਨ ਲਾਲ ਧਿਆਨ ਨਾਲ਼ ਕਹਾਣੀ ਸੁਣ ਰਿਹਾ ਸੀ। ਕਹਾਣੀ ਅਜੇ ਮੁੱਕੀ ਵੀ ਨਹੀਂ ਸੀ ਕਿ ਇਕ ਵਰਦੀ ਪਾਈ ਅਸਿਸਟੈਂਟ ਸਬ-ਇੰਨਸਪੈਕਟਰ ਕਮਰੇ ਵਿਚ ਦਾਖਲ ਹੋਇਆ। ਗੋਵਰਧਨ ਨੂੰ ਦੇਖਦਿਆਂ ਹੀ ਉਸ ਨੇ ਖਟਾਕ ਕਰਕੇ ਸਲੂਟ ਕੀਤਾ। ਗੋਵਰਧਨ ਲਾਲ ਨੇ ਉਸ ਦਾ ਤਪਾਕ ਨਾਲ਼ ਸਵਾਗਤ ਕੀਤਾ, “ਆਉ-ਆਉ, ਸ਼ਰਮਾ ਸਾਹਬ! ਕਿੱਥੇ ਰਹਿੰਦੇ ਅੱਜ ਕੱਲ?”

“ਮਾਹਲ ਪੁਰ ਵਿਚ, ਲਾਲਾ ਜੀ,” ਅਸਿਸਟੈਂਟ ਸਬ-ਇੰਨਸਪੈਕਟਰ ਰਾਮ ਸਰੂਪ ਸ਼ਰਮਾ ਨੇ ਝੁਕ ਕੇ ਹੱਥ ਮਿਲਾਉਂਦਿਆਂ ਕਿਹਾ।

“ਹੋਰ ਠੀਕ ਹੈ?”

“ਲਾਲਾ ਜੀ, ਮੌਜ ਹੀ ਮੌਜ ਹੈ।” ਰਾਮ ਸਰੂਪ ਨੇ ਮੁਸਕਰਾਉਂਦਿਆਂ ਉੱਤਰ ਦਿੱਤਾ, “ਐਸ-ਪੀ ਆਫਿਸ ਵਿਚ ਕਿਸੇ ਕੰਮ ਆਇਆ ਸੀ। ਮੈਂ ਸੋਚਿਆ ਤੁਹਾਨੂੰ ਸਲਾਮ ਕਰਦਾ ਜਾਵਾਂ।”

“ਆਉ, ਬੈਠੋ-ਬੈਠੋ ।” ਗੋਵਰਧਨ ਲਾਲ ਨੇ ਜ਼ੋਰ ਪਾਇਆ

“ਬਸ ਲਾਲਾ ਜੀ, ਮੇਰੀ ਹਾਜ਼ਰੀ ਕਬੂਲ ਕਰੋ।” ਰਾਮ ਸਰੂਪ ਨੇ ਕਿਹਾ, “ਦੁਪਹਿਰ ਨੂੰ ਐਮ-ਪੀ ਸਾਹਬ ਬਹਾਦਰ ਦੇ ਪੇਸ਼ ਹੋਣਾ ਹੈ...ਉਹਨਾਂ ਦੇ ਬੰਗਲੇ ’ਤੇ।”

“ਕਿਉਂ, ਖੈਰ ਹੈ?”

“ਹਾਂ ਖੈਰ ਹੀ ਖੈਰ ਹੈ।” ਰਾਮ ਸਰੂਪ ਨੇ ਵਿਸ਼ਵਾਸ-ਪੂਰਣ ਅਵਾਜ਼ ਵਿਚ ਕਿਹਾ। ਫਿਰ ਸ਼ਰਾਰਤੀ ਅੰਦਾਜ਼ ਨਾਲ਼ ਬੋਲਿਆ, “ਕੁਛ ਜੰਗਲੀ ਮੁਰਗਿਆਂ ਦਾ ਸ਼ਿਕਾਰ ਕੀਤਾ ਸੀ। ਸਾਹਬ ਬਹਾਦਰ ਸ਼ਿਕਾਰ ਦੇ ਸ਼ੌਕੀਨ ਹਨ। ਇਸ ਬਹਾਨੇ ਸਲਾਮ ਕਰਨ ਦਾ ਮੌਕਾ ਮਿਲ ਜਾਵੇਗਾ।”

“ਸ਼ਰਮਾ ਜੀ, ਤੁਸੀਂ ਤਾਂ ਵੈਸ਼ਨੂੰ ਹੋ। ਸ਼ਿਕਾਰ ਦਾ ਸ਼ੌਕ ਕਦੋਂ ਤੋਂ ਹੋ ਗਿਆ?” ਗੋਵਰਧਨ ਨੇ ਹੈਰਾਨੀ ਨਾਲ਼ ਪੁੱਛਿਆ।

ਰਾਮ ਸਰੂਪ ਮੁਸਕਰਾਇਆ ਅਤੇ ਕੁਰਸੀ ਦੀ ਬਾਂਹ ’ਤੇ ਬੈਠਦਾ ਹੋਇਆ ਬੋਲਿਆ, “ਲਾਲਾ ਜੀ, ਨੌਕਰੀ ਵੀ ਤਾਂ ਕਰਨੀ ਹੈ! ਸ਼ਿਕਾਰ ਹੋਰਨਾਂ ਨੇ ਕੀਤਾ ਹੈ, ਮਾਲ ਮੈਂ ਚੁੱਕਿਆ ਹੈ।” ਕਹਿ ਕੇ ਉਹ ਖਿੜ-ਖਿੜਾ ਕੇ ਹੱਸ ਪਿਆ, “ਡਿਪਟੀ ਸਾਹਬ ਦੇ ਘਰ ਜੰਗਲੀ ਸੂਰ ਪਹੁੰਚਾਇਆ ਹੈ ਤਾਂ ਐਸ ਪੀ ਸਾਹਬ ਦੇ ਘਰ ਜੰਗਲੀ ਮੁਰਗੇ ਤਾਂ ਜਾਣੇ ਹੀ ਚਾਹੀਦੇ ਹਨ।”

ਗੋਵਰਧਨ ਲਾਲ ਵੀ ਹੱਸ ਪਿਆ। ਫਿਰ ਪੁੱਛਿਆ, “ਅੱਜ ਕੱਲ ਤੇਰਾ ਐਸ-ਐਚ-ਓ (ਬੜਾ ਥਾਣੇਦਾਰ) ਕੌਣ ਹੈ?”

“ਮੀਆਂ ਜਗਦੀਪ ਸਿੰਘ।” ਰਾਮ ਸਰੂਪ ਨੇ ਦੱਸਿਆ।

“ਉਹ ਰੰਗੜ (ਰਾਜਪੂਤ) ਤਾਂ ਊਨਾ ਵਿਚ ਸੀ। ਇਕ ਕੇਸ ਵਿਚ ਮੈਂ ਸੈਸ਼ਨ ਤੋਂ ਉਸ ਦੇ ਖਿਲਾਫ਼ ਸਖਤ ਨੁਕਤਾਚੀਨੀ ਕਰਵਾਈ ਸੀ। ਉਹਦੀ ਤਾਂ ਨੌਕਰੀ ਹੀ ਜਾਣ ਲੱਗੀ ਸੀ।” ਗੋਵਰਧਨ ਨੇ ਮਾਣ ਨਾਲ਼ ਕਿਹਾ।

“ਲਾਲਾ ਜੀ, ਬਹੁਤ ਕੁੱਤਾ ਅਫ਼ਸਰ ਹੈ ਉਹ। ਪਰਲੇ ਦਰਜੇ ਦਾ ਬੇਈਮਾਨ ਹੈ। ਸਾਰਾ ਥਾਣਾ ਉਸ ਤੋਂ ਤੰਗ ਹੈ। ... ਉਹ ਉਪਰੋਂ-ਉਪਰੋਂ ਰਿਸ਼ਵਤ ਲਈ ਜਾਵੇ, ਕਿਸੇ ਨੂੰ ਕੋਈ ਇਤਰਾਜ਼ ਨਹੀਂ। ਪਰ ਉਹ ਤਾਂ ਦਸਤੂਰੀ ਵਿਚ ਵੀ ਹੇਰਾ-ਫੇਰੀ ਕਰਦਾ ਹੈ। ਹਰ ਕਿਸੇ ਦੇ ਬੰਨੇ-ਬੰਨ੍ਹਾਏ ਹਿੱਸੇ ਵਿਚ ਵੀ ਹੇਰਾ-ਫੇਰੀ ਕਰਦਾ ਹੈ। ਚਲੋ, ਇਕ ਨਾ ਇਕ ਦਿਨ ਉਸ ਦੇ ਪਾਪ ਦਾ ਘੜਾ ਫੁੱਟੇਗਾ ਹੀ, ਅਤੇ ਉਹ ਵੀ ਆਪਣੀ ਕਰਨੀ ਦਾ ਫ਼ਲ ਭੁਗਤੇਗਾ।”

ਰਾਮ ਸਰੂਪ ਨੇ ਦਾਰਸ਼ਨਿਕ ਭਾਵ ਨਾਲ਼ ਕਿਹਾ ਅਤੇ ਗੋਵਰਧਨ ਨਾਲ਼ ਹੱਥ ਮਿਲਾ ਕੇ ਬਾਹਰ ਚਲੇ ਗਿਆ।

ਰਾਮ ਸਰੂਪ ਦੇ ਜਾਣ ਬਾਅਦ ਬਾਬੂ ਰਾਮ ਨੇ ਦੁਆਰਾ ਕਹਾਣੀ ਸੁਨਾਉਣੀ ਸ਼ੁਰੂ ਕੀਤੀ ਹੀ ਸੀ ਕਿ ਦੋ ਆਦਮੀ ਆ ਗਏ। ਗੋਵਰਧਨ ਉਹਨਾਂ ਨਾਲ਼ ਗੱਲਾਂ ਕਰਨ ਲੱਗ ਪਿਆ। ਅੱਧੇ ਕੁ ਘੰਟੇ ਬਾਅਦ ਉਹ ਉੱਠ ਕੇ ਚਲੇ ਗਏ ਤਾਂ ਗੋਵਰਧਨ ਲਾਲ ਉਹਨਾਂ ਵੱਲ ਦੇਖਦਾ ਹੋਇਆ ਬੋਲਿਆ, “ਹੂੰ!”

ਇਹ ਸੋਚ ਕੇ ਕਿ ਗੋਵਰਧਨ ਲਾਲ ਕਹਾਣੀ ਭੁੱਲ ਗਿਆ ਹੋਣਾ, ਬਾਬੂ ਰਾਮ ਸ਼ੁਰੂ ਤੋਂ ਕਹਾਣੀ ਸੁਣਾਉਣ ਲੱਗਾ। ਗੋਵਰਧਨ ਲਾਲ ਨੇ ਉਸ ਨੂੰ ਟੋਕ ਦਿੱਤਾ, “ਉਏ ਤੂੰ ਅੱਗੇ ਗੱਲ ਕਰ ... ਕਰਤਾਰ ਨੂੰ ਠਾਕਰ ਅਤੇ ਪਿਆਰੂ ਵਗੈਰਾ ਨੇ ਘੇਰ ਲਿਆ। ਲੋਕ ਤਾਂ ਆਉਂਦੇ ਜਾਂਦੇ ਹੀ ਰਹਿਣਗੇ। ਹਰ ਵਾਰ ਸ਼ੁਰੂ ਤੋਂ ਕਹਾਣੀ ਦੱਸਣ ਲੱਗਾ ਤਾਂ ਬਾਰਾਂ ਸਾਲਾਂ ਵਿਚ ਵੀ ਪੂਰੀ ਨਹੀਂ ਹੋਣੀ।” ਗੋਵਰਧਨ ਲਾਲ ਹੱਸ ਪਿਆ।

ਸਾਰੀ ਕਹਾਣੀ ਸੁਣ ਕੇ ਗੋਵਰਧਨ ਲਾਲ ਸੋਚੀਂ ਪੈ ਗਿਆ। ਬਚਿੰਤ ਸਿੰਘ ਸਾਹ ਰੋਕੀ ਉਹਨਾਂ ਵੱਲ ਦੇਖ ਰਿਹਾ ਸੀ। ਗੋਵਰਧਨ ਲਾਲ ਨੇ ਲੰਮੀ-ਜਿਹੀ ’ਹੂੰ’ ਕੀਤੀ ਅਤੇ ਲੱਖਾ ਸਿੰਘ ਨੂੰ ਅਵਾਜ਼ ਮਾਰੀ, “ਕਪੂਰ ਸਿੰਘ ਦੀ ਕਚਹਿਰੀ ਜਾ ਕੇ ਅਹਲਮਦ ਤੋਂ ਟਾਂਡਾ ਉੜਮੜ ਥਾਣੇ ਦੇ ਫੌਜਦਾਰੀ ਕੇਸ ਵਾਲੀ ਐਫ਼-ਆਈ-ਆਰ ਦੀ ਨਕਲ ਲੈ ਕੇ ਆਵੀਂ।”

“ਦੋ ਰੁਪਏ ਦੇ ਦਿਉ।” ਲੱਖਾ ਸਿੰਘ ਨੇ ਬਚਿੰਤ ਸਿੰਘ ਵੱਲ ਹੱਥ ਵਧਾਉਂਦਿਆਂ ਕਿਹਾ। ਉਸ ਨੇ ਜੇਬ ਚੋਂ ਇਕ ਕਪੜਾ ਕੱਢ ਕੇ ਉਸ ਦੀ ਗੰਢ ਖੋਹਲੀ ਅਤੇ ਦੱਸਾਂ ਦਾ ਨੋਟ ਫੜਾ ਦਿੱਤਾ।

“ਸਰਦਾਰ ਜੀ ਟੁੱਟੇ ਹੋਏ ਦੋ ਰੁਪਏ ਦਿਉ। ਦਸਾਂ ਦਾ ਨੋਟ ਦਿੱਤਾ ਤਾਂ ਅਹਲਮਦ ਪੂਰਾ ਨੋਟ ਹੀ ਰੱਖ ਲਵੇਗਾ।” ਗੋਵਰਧਨ ਲਾਲ ਨੇ ਹੱਸਦਿਆਂ ਕਿਹਾ।

''ਨਹੀਂ ਹੈ ਤਾਂ ਮੈਂ ਦੇਵਾਂ।'' ਦਸੌਂਧਾ ਸਿੰਘ ਨੇ ਜੇਬ ਵਿਚੋਂ ਚਾਂਦੀ ਦੇ ਦੋ ਰੁਪਏ ਕੱਢ ਕੇ ਦਿੰਦਿਆਂ ਕਿਹਾ।

ਥੋੜ੍ਹੀ ਹੀ ਦੇਰ ਬਾਅਦ ਲੱਖਾ ਸਿੰਘ ਨੇ ਕੁੱਝ ਕਾਗਜ਼ਾਤ ਲਿਆ ਕੇ ਗੋਵਰਧਨ ਦੇ ਹੱਥ ਫ਼ੜਾ ਦਿੱਤੇ।

''ਪੜ੍ਹ ਕੇ ਸੁਣਾ ਦੇ।'' ਗੋਵਰਧਨ ਨੇ ਕਾਗਜ਼ਾਤ ਰਾਮ ਦਿਆਲ ਨੂੰ ਫ਼ੜਾਉਂਦਿਆ ਕਿਹਾ।

ਰਾਮ ਦਿਆਲ ਐਫ਼-ਆਈ-ਆਰ ਪੜ੍ਹ ਕੇ ਸੁਨਾਉਣ ਲੱਗਾ ਤਾਂ ਗੋਵਰਧਨ ਨੇ ਅੱਖਾਂ ਮੀਟ ਲਈਆਂ। ਉਹ ਕੁਰਸੀ 'ਤੇ ਹੀ ਅਧਲੇਟਾ ਜਿਹਾ ਹੋ ਗਿਆ। ਰਾਮ ਦਿਆਲ ਨੇ ਪੂਰੀ ਐਫ਼-ਆਈ ਆਰ ਪੜ੍ਹ ਦਿੱਤੀ ਪਰ ਗੋਵਰਧਨ ਲਾਲ ਉਸੇ ਤਰ੍ਹਾਂ ਪਿਆ ਰਿਹਾ। ਫਿਰ ਉਹ ਉਠਦਾ ਹੋਇਆ ਬਚਿੰਤ ਸਿੰਘ ਵੱਲ ਧਿਆਨ ਨਾਲ ਦੇਖਦਿਆਂ ਬੋਲਿਆ, ''ਸਰਦਾਰ ਜੀ, ਜੋ ਵਾਹਿਗੁਰੂ ਨੂੰ ਪਿਆਰਾ ਹੋ ਗਿਆ, ਉਹਨੂੰ ਵਾਪਸ ਲਿਆਉਣਾ ਤਾਂ ਇਨਸਾਨੀ ਤਾਕਤ ਤੋਂ ਬਾਹਰ ਹੈ। ਬਾਕੀ ਜੇ ਠੀਕ ਢੰਗ ਨਾਲ਼ ਪੈਰਵੀ ਕੀਤੀ ਜਾਏ ਤਾਂ ਜਗਤ ਸਿੰਘ ਨੂੰ ਬਰੀ ਕਰਾਇਆ ਜਾ ਸਕਦਾ ਹੈ।''

''ਲਾਲਾ ਜੀ, ਇਸੇ ਕਰਕੇ ਤਾਂ ਤੁਹਾਡੀ ਖਿਦਮਤ ਵਿਚ ਹਾਜ਼ਰ ਹੋਏ ਹਾਂ। ਨਾ ਸਿਰਫ਼ ਜਗਤ ਸਿੰਘ ਨੂੰ ਬਰੀ ਕਰਾਉਣਾ ਹੈ, ਬਲਕਿ ਨੱਥਾ ਸਿੰਘ ਦੇ ਇਕ-ਦੋ ਮੁੰਡੇ ਵੀ ਫਾਹੇ ਲੁਆਉਣੇ ਹਨ।'' ਬਚਿੰਤ ਸਿੰਘ ਨੇ ਦਰਿੜ੍ਹ ਅਵਾਜ਼ ਵਿਚ ਕਿਹਾ।

''ਲਾਲਾ ਜੀ ਜਗਤ ਸਿੰਘ ਦੀ ਜ਼ਮਾਨਤ ਤਾਂ ਹੋ ਸਕਦੀ ਹੈ ਨਾ ?'' ਦਸੌਂਧਾ ਸਿੰਘ ਨੇ ਪੁੱਛਿਆ।

''ਜ਼ਮਾਨਤ ਕਰਾਉਣ ਦੀ ਹਰ ਕੋਸ਼ਿਸ਼ ਕਰਾਂਗੇ। ਪਰ ਇੰਨੀ ਛੇਤੀ ਨਹੀਂ ਹੋਣੀ। ਕਰਾਉਣੀ ਵੀ ਨਹੀਂ ਚਾਹੀਦੀ। ਅਜੇ ਪਹਿਲਾ ਰਿਮਾਂਡ ਹੀ ਚੱਲ ਰਿਹਾ ਹੈ। ਪੁਲੀਸ ਘੱਟ ਤੋਂ ਘੱਟ ਚਾਰ-ਪੰਜ ਰਿਮਾਂਡ ਹੋਰ ਲਵੇਗੀ।'' ਕਹਿ ਕੇ ਗੋਵਰਧਨ ਲਾਲ ਨੇ ਪੁੱਛਿਆ, ਜ਼ਖ਼ਮੀਆਂ ਦੀ ਹਾਲਤ ਕਿਹੋ ਜਿਹੀ ਹੈ? ਕੀ ਉਹਨਾਂ ਨੂੰ ਅਦਾਲਤ ਵਿਚ ਪੇਸ਼ ਕੀਤਾ ਜਾ ਸਕਦਾ ਹੈ?''

''ਹਾਲਤ ਠੀਕ ਨਹੀਂ ਹੈ।'' ਬਚਿੰਤ ਸਿੰਘ ਨੇ ਕਿਹਾ।

''ਫਿਰ ਤਾਂ ਪੁਲੀਸ ਡਾਕਟਰੀ ਸਰਟੀਫਿਕੇਟ ਪੇਸ਼ ਕਰਕੇ ਹੀ ਰਿਮਾਂਡ ਲੈ ਲਵੇਗੀ।'' ਤੇ ਫਿਰ ਪੁੱਛਿਆ, ''ਕੀ ਪੁਲੀਸ ਨੇ ਜਗਤ ਸਿੰਘ ਦਾ ਹਲਫੀਆ ਬਿਆਨ ਦਰਜ ਕਰ ਲਿਆ ਹੈ?''

''ਮੇਰਾ ਖਿਆਲ ਅਜੇ ਨਹੀਂ।'' ਬਚਿੰਤ ਸਿੰਘ ਨੇ ਕਿਹਾ।

''ਹੂੰ।'' ਉਹ ਕੁੱਝ ਦੇਰ ਖਮੋਸ਼ ਬੈਠੇ ਰਹੇ। ਗੋਵਰਧਨ ਨੇ ਉਹਨਾਂ ਵੱਲ ਦੇਖਦਿਆਂ ਕਿਹਾ, ''ਸਰਦਾਰ ਜੀ, ਤੁਸੀਂ ਫੌਰਨ ਕੋਈ ਚੰਗਾ ਜਿਹਾ ਵਕੀਲ ਕਰ ਲਵੋ।''

''ਲਾਲਾ ਜੀ, ਤੁਹਾਡੇ ਤੋਂ ਚੰਗਾ ਵਕੀਲ ਇਥੇ ਹੋਰ ਕਿਹੜਾ ਹੈ?'' ਬਾਬੂ ਰਾਮ ਨੇ ਕਿਹਾ।

''ਇਹ ਤਾਂ ਤੁਹਾਡੀ ਦਯਾ ਹੈ। ਸਾਰੇ ਵਕੀਲ ਚੰਗੇ ਹੀ ਹੁੰਦੇ ਹਨ। ਬਾਕੀ, ਕੁੱਝ ਵਕੀਲਾਂ 'ਤੇ ਭਗਵਾਨ ਦੀ, ਵਾਹਿਗੁਰੂ ਦੀ ਮਿਹਰ ਹੁੰਦੀ ਹੈ।'' ਗੋਵਰਧਨ ਲਾਲ ਨੇ ਕਿਹਾ। ਫੇਰ ਗੰਭੀਰ ਹੁੰਦਾ ਬੋਲਿਆ, ''ਜਗਤ ਸਿੰਘ ਦੇ ਖਿਲਾਫ਼ ਦਫ਼ਾ 307 ਦੇ ਤਹਿਤ ਕੇਸ ਦਰਜ ਕੀਤਾ ਗਿਆ ਹੈ। ਇਹ ਦਫ਼ਾ ਬਹੁਤ ਸਖ਼ਤ ਹੁੰਦੀ ਹੈ। ਇਸ ਨੂੰ ਬਦਲਾਉਣ ਲਈ ਅਦਾਲਤ ਵਿਚ ਬਹੁਤ ਜ਼ੋਰ ਲਾਉਣਾ ਪੈਂਦਾ ਹੈ। ਜੇ ਨਾ ਬਦਲੇ ਤਾਂ ਚੌਦਾਂ ਸਾਲ ਤੱਕ ਦੀ ਸਜ਼ਾ ਮਾਮੂਲੀ ਗੱਲ ਹੈ।''

ਇਹ ਸੁਣ ਕੇ ਬਚਿੰਤ ਸਿੰਘ ਦਾ ਰੰਗ ਪੀਲਾ ਹੋ ਗਿਆ। ਗੋਵਰਧਨ ਨੇ ਚਿਤਾਵਨੀ ਦਿੰਦਿਆਂ ਕਿਹਾ, ''ਕਈ ਵਾਰ ਤਾਂ ਇਹ ਦਫ਼ਾ 302 ਤੋਂ ਵੀ ਜ਼ਿਆਦਾ ਸਖ਼ਤ ਬਣ ਜਾਂਦੀ ਹੈ।'' ਬਚਿੰਤ ਸਿੰਘ ਨੂੰ ਠੰਡਾ ਪਸੀਨਾ ਆ ਗਿਆ ਅਤੇ ਉਸ ਦਾ ਸਾਹ ਜਿਵੇਂ ਰੁਕਣ ਲੱਗਾ ਹੋਵੇ।

''ਪਰ ਅਦਾਲਤ ਵਿਚ ਦਫ਼ਾ ਟੁੱਟ ਜਾਵੇ ਤਾਂ ਆਦਮੀ ਸਾਫ਼ ਬਰੀ ਵੀ ਹੋ ਜਾਂਦਾ ਹੈ।''

ਗੋਵਰਧਨ ਲਾਲ ਨੇ ਬਚਿੰਤ ਸਿੰਘ ਵੱਲ ਦੇਖਦਿਆਂ ਕਿਹਾ, ''ਇਸ ਲਈ ਮੈਂ ਕਤਲ ਅਤੇ ਇਰਾਦੇ-ਕਤਲ ਦੇ ਕੇਸ ਦੀ ਇਕੋ ਜਿਹੀ ਫ਼ੀਸ ਲੈਂਦਾ ਹਾਂ ਅਤੇ ਤੁਹਾਡੇ ਤਾਂ ਦੋ ਕੇਸ ਹਨ। ਇਕ ਤਾਂ ਕਰਤਾਰ ਦੇ ਕਾਤਲਾਂ ਨੂੰ ਫਾਂਸੀ ਲੁਆਉਣਾ ਅਤੇ ਦੂਜਾ ਜਗਤ ਸਿੰਘ ਨੂੰ ਸਜ਼ਾ ਤੋਂ ਬਚਾਉਣਾ।'' ਗੋਵਰਧਨ ਲਾਲ ਨੇ ਸਮਝਾਉਂਦਿਆਂ ਕਿਹਾ, ''ਕਿਉਂਕਿ ਤੁਸੀਂ ਮੁਨਸ਼ੀ ਰਾਮ ਦਿਆਲ ਦੇ ਭਣੋਈਏ ਨੂੰ ਨਾਲ਼ ਲਿਆਏ ਹੋ, ਇਸ ਲਈ ਮੈਂ ਤੁਹਾਡੇ ਕੋਲੋਂ ਇਕ ਹੀ ਕੇਸ ਦੇ ਪੈਸੇ ਲੈ ਕੇ ਦੋਨੋ ਕੇਸ ਲੜੂੰਗਾ। ਫ਼ੀਸ ਤਾਂ ਮੁਨਸ਼ੀ ਜੀ ਨੇ ਤੁਹਾਨੂੰ ਦੱਸ ਹੀ ਦਿੱਤੀ ਹੋਣੀ ਹੈ।''

ਬਚਿੰਤ ਸਿੰਘ ਨੇ ਦਸੌਂਧਾ ਸਿੰਘ ਵੱਲ ਦੇਖਿਆ ਅਤੇ ਉਸ ਦੇ ਕੰਨ ਵਿਚ ਬੁੜਬੁੜਾਇਆ, ''ਪੰਜ ਹਜ਼ਾਰ ਫ਼ੀਸ ਦੱਸੀ ਸੀ। ਤੂੰ ਗੱਲ ਕਰਕੇ ਦੇਖ ਲੈ।''

ਦਸੌਂਧਾ ਸਿੰਘ ਨੇ ਖੰਘ ਕੇ ਗਲ਼ ਸਾਫ਼ ਕਰਦਿਆਂ ਕਿਹਾ, 'ਲਾਲਾ ਜੀ, ਅਸੀਂ ਗਰੀਬ ਬੰਦੇ ਹਾਂ। ਇੰਨੀ ਫ਼ੀਸ ਦੇਣ ਦੀ ਹਿੰਮਤ ਨਹੀਂ ਸਾਡੀ। ਫਿਰ ਵੀ ਜੋ ਤਿਲ-ਫੁੱਲ ਸਾਡੇ ਕੋਲ਼ ਹੈ, ਤੁਹਾਡੇ ਮੋਹਰੇ ਰੱਖ ਦਿੰਦੇ ਹਾਂ।'' ਦਸੌਂਧਾ ਸਿੰਘ ਨੇ ਦੋ ਹਜ਼ਾਰ ਰੁਪਏ ਉਸ ਅੱਗੇ ਰੱਖਦਿਆਂ ਹੱਥ ਜੋੜ ਕੇ ਕਿਹਾ, ''ਬਾਕੀ ਹਾੜ੍ਹੀ-ਸਾਉਣੀ ਦੀ ਫ਼ਸਲ ਆਉਣ 'ਤੇ ਤੁਹਾਡੀ ਸੇਵਾ ਕਰਦੇ ਰਹਾਂਗੇ।''

''ਕਿੰਨੇ ਹਨ?'' ਗੋਵਰਧਨ ਲਾਲ ਨੇ ਨੋਟ ਟੋਹਦਿਆਂ ਪੁੱਛਿਆ।

''ਦੋ ਹਜ਼ਾਰ ਹਨ।'' ਦਸੌਂਧਾ ਸਿੰਘ ਨੇ ਡਰਦਿਆਂ ਜਵਾਬ ਦਿੱਤਾ।

''ਠੀਕ ਹੈ। ਤਿੰਨ ਸੌ ਰੁਪਏ ਹੋਰ ਦੇ ਦਿਉ...ਮੁਨਸ਼ੀਆਣਾ।''

ਬਚਿੰਤ ਸਿੰਘ ਨੇ ਤਿੰਨ ਸੌ ਰੁਪਏ ਹੋਰ ਦੇ ਦਿੱਤੇ ਤਾਂ ਗੋਵਰਧਨ ਲਾਲ ਨੇ ਰਾਮ ਦਿਆਲ ਨੂੰ ਕਿਹਾ। "ਮੁਨਸ਼ੀ ਜੀ, ਪੁਲੀਸ ਕਪਤਾਨ ਦੇ ਨਾਂ 'ਤੇ ਇਕ ਚਿੱਠੀ ਲਿਖੋ ਕਿ ਥਾਣਾ ਟਾਂਡਾ ਉਡਮੁਡ ਨੇ ਮੇਰੇ ਮੁਅੱਕਲ, ਮੁਸੱਮੀ ਜਗਤ ਸਿੰਘ ਵਲਦ ਵਸਾਵਾ ਸਿੰਘ ਸਕਨਾ ਕੰਧਾਲਾ ਤਹਿਸੀਲ ਦਸੂਹਾ ਨੂੰ ਬਿਨਾਂ ਵਜਾਹ ਹਿਰਾਸਤ ਵਿਚ ਰੱਖਿਆ ਹੋਇਆ ਹੈ। ਇਕ ਤਾਂ ਮੇਰੇ ਮੁਅੱਕਲ ਦੇ ਇਕਲੌਤੇ ਜਵਾਨ ਪੁੱਤ ਮੁਸੱਮੀ ਕਰਤਾਰ ਸਿੰਘ ਨੂੰ ਠਾਕਰ ਸਿੰਘ, ਪਿਆਰੂ, ਰਾਜੂ ਪਿਸਰਾਨ ਨੱਥਾ ਸਿੰਘ ਵਲਦ ਦਰਬਾਰੀ ਸਕਨਾ ਕੰਧਾਲਾ ਨੇ ਕਤਲ ਕੀਤਾ ਅਤੇ ਜਦ ਮੁਸੱਮੀ ਜਗਤ ਸਿੰਘ ਬਹਮਰਾਹ ਚੰਦ ਸਾਥੀਆਂ ਨਾਲ਼ ਕਰਤਾਰ ਸਿੰਘ ਨੂੰ ਬੇਹੋਸ਼ੀ ਦੀ ਹਾਲਤ ਵਿਚ ਚੁੱਕਣ ਗਏ ਤਾਂ ਮਜ਼ਕੂਰਾ ਵਾਲੇ ਠਾਕਰ ਸਿੰਘ ਹੋਰੀਂ ਇਹਨਾਂ 'ਤੇ ਹਮਲਾ ਕਰ ਦਿੱਤਾ ਅਤੇ ਉਹਨਾਂ ਨੂੰ ਜ਼ਖ਼ਮੀ ਕਰ ਦਿੱਤਾ। ਲਿਹਾਜਾ, ਆਲੀ ਜਨਾਬ ਨੂੰ ਦਰਖਾਸਤ ਹੈ ਕਿ ਮੁਸੱਮੀ ਜਗਤ ਸਿੰਘ ਅਤੇ ਉਸ ਦੇ ਸਾਥੀਆਂ ਨੂੰ ਫੌਰੀ ਰਿਹਾਈ ਦਾ ਹੁਕਮ ਦੇ ਕੇ ਇਨਸਾਫ਼-ਪਰਵਰੀ ਦਾ ਸਬੂਤ ਦੇਣ ਅਤੇ ਥਾਣਾਹਾਜਾ ਦੇ ਇੰਚਾਰਜ ਨੂੰ ਅਪੀਲ ਕਰਨ ਕਿ ਉਹ ਬੇਗੁਨਾਹ ਮੁਸੱਮੀ ਜਗਤ ਸਿੰਘ ਨੂੰ ਫੌਜਦਾਰੀ ਦੇ ਫ਼ਰਜੀ ਕੇਸ ਵਿਚ ਫਸਾਉਣ ਦੀ ਹਰਗਿਜ਼ ਕੋਸ਼ਸ਼ ਨਾ ਕਰਨ।" ਇਹ ਕਹਿ ਕੇ ਗੋਵਰਧਨ ਲਾਲ ਬੋਲਿਆ, "ਚਿੱਠੀ ਬਹੁਤ ਸਖ਼ਤ ਲਿਖੀਂ ਅਤੇ ਅੱਜ ਹੀ ਬਜ਼ਰਿਆ ਰਜਿਸਟਰੀ ਜ਼ਿਲਾ ਪੁਲੀਸ-ਕਪਤਾਨ ਨੂੰ ਭੇਜ ਦੇਵੀਂ।"

ਚਿੱਠੀ ਦਾ ਮਜ਼ਮੂਨ ਸੁਣ ਕੇ ਬਚਿੰਤ ਸਿੰਘ ਘਬਰਾ ਗਿਆ ਅਤੇ ਹਿਚਕਚਾਉਂਦਾ ਹੋਇਆ ਬੋਲਿਆ, "ਇਸ ਚਿੱਠੀ ਕਾਰਨ ਪੁਲੀਸ ਸਾਡੇ ਨਾਲ ਖੁੰਦਕ ਨਾ ਖਾਣ ਲੱਗ ਜਾਵੇ। ਇਹ ਨਾ ਸੋਚਣ ਕਿ ਅਸੀਂ ਉਹਨਾਂ ਦੀ ਸ਼ਿਕਾਇਤ ਕੀਤੀ ਹੈ।"

"ਵਕੀਲ ਮੈਂ ਹਾਂ ਜਾਂ ਤੂੰ?" ਗੋਵਰਧਨ ਲਾਲ ਨੇ ਪੁੱਛਿਆ।

"ਤੁਸੀਂ ਆਂ ਜੀ।" ਬਚਿੰਤ ਸਿੰਘ ਨੇ ਹਲੀਮੀ ਨਾਲ ਕਿਹਾ।

"ਦੇਖ ਸਰਦਾਰਾ, ਮੈਂ ਆਪਣੇ ਕੰਮ ਵਿਚ ਦਖਲ ਪਸੰਦ ਨਹੀਂ ਕਰਦਾ। ਜੇ ਤੈਨੂੰ ਦਖਲ ਦਿੱਤੇ ਬਿਨਾਂ ਕਬਜ ਦੀ ਸ਼ਿਕਾਇਤ ਹੁੰਦੀ ਹੈ ਤਾਂ ਆਪਣੇ ਰੁਪਏ ਚੱਕ ਅਤੇ ਕੋਈ ਹੋਰ ਵਕੀਲ ਕਰ ਲਉ।"

ਗੋਵਰਧਨ ਲਾਲ ਦਾ ਹਾਵ-ਭਾਵ ਦੇਖ ਕੇ ਦਸੌਂਧਾ ਸਿੰਘ ਨੇ ਬਚਿੰਤ ਸਿੰਘ ਨੂੰ ਝਿੜਕਿਆ ਅਤੇ ਹੱਥ ਜੋੜਦਾ ਬੋਲਿਆ, "ਲਾਲਾ ਜੀ, ਅਸੀਂ ਤਾਂ ਅਨਪੜ੍ਹ ਜੱਟ ਹਾਂ! ਸਾਡੀ ਅਕਲ ਤਾਂ ਕਾਲੇ ਝੋਟੇ ਤੋਂ ਜ਼ਿਆਦਾ ਨਹੀਂ ਹੁੰਦੀ। ਬਚਿੰਤ ਸਿੰਘ ਤਾਂ ਮੂਰਖ ਹੈ।"

ਕੁੱਝ ਪਲ਼ਾਂ ਬਾਅਦ ਗੋਵਰਧਨ ਲਾਲ ਸ਼ਾਂਤ ਹੋ ਗਿਆ। ਫਿਰ ਸਮਝਾਉਂਦਾ ਹੋਇਆ ਬੋਲਿਆ, "ਮੈਨੂੰ ਪਤਾ ਹੈ ਕਿ ਇਹ ਚਿੱਠੀ ਸਿੱਧੀ ਰੱਦੀ ਦੀ ਟੋਕਰੀ ਵਿਚ ਜਾਵੇਗੀ। ਪਰ ਇਕ ਸਬੂਤ ਤਾਂ ਬਣਦਾ ਹੈ। ਇਹ ਤਾਂ ਸਾਬਤ ਹੁੰਦਾ ਹੈ ਕਿ ਅਸੀਂ ਕੇਸ ਦਰਜ ਹੁੰਦਿਆਂ ਹੀ ਪੁਲੀਸ ਦੀ ਜ਼ਿਆਦਤੀ ਅਤੇ ਬੇਇਨਸਾਫੀ ਦੇ ਖਿਲਾਫ ਅਵਾਜ਼ ਉਠਾਈ ਸੀ। ਤੁਸੀਂ ਨਿਸਚਿੰਤ ਰਹੋ। ਤੁਹਾਡਾ ਭਾਈ ਮੇਰਾ ਮੁਅੱਕਲ ਹੈ। ਉਸ ਦਾ ਨਫ਼ਾ-ਨੁਕਸਾਨ ਮੈਂ ਵੀ ਸੋਚਣਾ ਹੈ।"

ਦਸੌਂਧਾ ਸਿੰਘ ਨੇ ਗੱਲ ਦਾ ਰੁੱਖ ਬਦਲਣ ਲਈ ਪੁੱਛਿਆ, "ਲਾਲਾ ਜੀ, ਜ਼ਮਾਨਤ ਦੀ ਦਰਖਾਸਤ ਕਦੋਂ ਦੇਣੀ ਹੈ?"

"ਪਹਿਲਾ ਰੀਮਾਂਡ ਤਿੰਨ ਦਿਨਾਂ ਬਾਅਦ ਖਤਮ ਹੋਣਾ ਹੈ। ਕੱਲ ਨੂੰ ਇਲਾਕਾ-ਮਜਿਸਟਰੇਟ ਦੀ ਅਦਾਲਤ ਵਿਚ ਦਰਖਾਸਤ ਜਮ੍ਹਾਂ ਕਰਾ ਦੇਵਾਂਗੇ। ਉਥੋਂ ਰੱਦ ਹੋ ਜਾਵੇਗੀ, ਕਿਉਂਕਿ ਇਹੋ ਜਿਹੇ ਕੇਸ ਦੀ ਜ਼ਮਾਨਤ ਮਨਜ਼ੂਰ ਕਰਨਾ ਉਸਦੇ ਅਖਤਿਆਰ ਦੇ ਬਾਹਰ ਹੈ। ਬਾਅਦ ਵਿਚ ਸੈਸ਼ਨ ਦੇ ਜਾਵਾਂਗੇ।"

"ਤਾਂ ਅਸੀਂ ਕੱਲ ਨੂੰ ਆਈਏ?" ਦਸੌਂਧਾ ਸਿੰਘ ਨੇ ਪੁੱਛਿਆ।

"ਕੀ ਕਰੋਂਗੇ ਆਕੇ? ... ਦਿਹਾੜੀ ਬਰਬਾਦ ਕਰੋਂਗੇ। ਕਿਰਾਇਆ-ਭਾੜਾ ਖ਼ਰਚ ਕਰੋਂਗੇ। ਪੈਸੇ ਫਾਲਤੂ ਹਨ ਤਾਂ ਖੂਹ ਵਿਚ ਸੁੱਟ ਦਿਉ। ਗਊਸ਼ਾਲਾ ਜਾਂ ਯਤੀਮਖਾਨੇ ਨੂੰ ਦਾਨ ਦੇ ਦਿਉ।" ਗੋਵਰਧਨ ਲਾਲ ਨੇ ਡਾਂਟਦਿਆਂ ਕਿਹਾ।

"ਆਉਣਾ ਹੀ ਹੈ ਤਾਂ ਪੇਸ਼ੀ 'ਤੇ ਆ ਜਾਇਉ।" ਰਾਮ ਦਿਆਲ ਨੇ ਸੁਝਾਅ ਦਿੱਤਾ।

"ਪੇਸ਼ੀ 'ਤੇ ਵੀ ਆਉਣ ਦੀ ਕੋਈ ਜ਼ਰੂਰਤ ਨਹੀਂ।" ਗੋਵਰਧਨ ਲਾਲ ਨੇ ਸਖ਼ਤੀ ਨਾਲ਼ ਕਿਹਾ। ਫਿਰ ਰਾਮ ਦਿਆਲ ਨੂੰ ਝਿੜਕਦਿਆਂ ਕਿਹਾ, "ਮੁਨਸ਼ੀ ਜੀ ਕੀ ਕਰਨਗੇ ਇਹ ਉਥੇ ਆ ਕੇ?...ਉਥੇ ਆਉਣ ਨਾਲੋਂ ਚੰਗਾ ਹੈ ਕਿ ਘਰ ਬੈਠੇ ਹੀ ਝੋਟੇ ਚੋਣ।"

ਕੁੱਝ ਹੋਰ ਲੋਕ ਕਮਰੇ ਵਿਚ ਆ ਵੜੇ। ਉਹਨਾਂ ਵਿਚ ਸਾਰਿਆਂ ਤੋਂ ਮੋਹਰੇ-ਮੋਹਰੇ ਇਕ ਸਜਿਆ-ਧਜਿਆ ਸਰਦਾਰ ਸੀ। ਜਿਸ ਦਾ ਰੇਸ਼ਮੀ ਕੁੜਤਾ ਗੋਡਿਆਂ ਨੂੰ ਛੂਹ ਰਿਹਾ ਸੀ ਅਤੇ ਚਿੱਟੀ ਤਹਿਮਤ ਜੁੱਤੀ ਦੀਆਂ ਅੱਡੀਆਂ ਵਿਚ ਫਸੀ ਹੋਈ ਸੀ। ਦਾੜ੍ਹੀ ਦਾ ਤਾਜ਼ਾ ਖਿਜ਼ਾਬ ਕਮਰੇ ਦੀ ਠੰਡੀ ਰੌਸ਼ਨੀ ਵਿਚ ਵੀ ਚਮਕ ਰਿਹਾ ਸੀ। ਉਸ ਦੀ ਬਗਲ ਵਿਚ ਪਿਸਤੌਲ ਲਟਕ ਰਿਹਾ ਸੀ। ਉਸ ਨੇ ਬੂਹਾ ਲੰਘਦਿਆਂ ਹੀ ਪ੍ਰਸੰਨਤਾ ਨਾਲ਼ ਪੁੱਛਿਆ, "ਲਾਲਾ ਜੀ, ਕਿਹਦੇ 'ਤੇ ਨਰਾਜ਼ ਹੋ ਰਹੇ ਹੋ?"

"ਆ ਬਈ...ਸਰਵਣ ਸਿੰਆਂ! ਅੱਜ ਫੌਜਾਂ ਨੇ ਕਿਧਰ ਨੂੰ ਚੜ੍ਹਾਈ ਕੀਤੀ ਹੈ?"

"ਬਸ, ਤੁਹਾਡੇ ਦਰਸ਼ਨ ਕਰਨ ਆ ਗਏ।" ਸਰਵਣ ਸਿੰਘ ਨੇ ਮੁਨਸ਼ੀ ਦੇ ਤਖਤਪੋਸ਼ ਤੇ ਬੈਠਦਿਆਂ ਕਿਹਾ। ਉਸ ਦੇ ਬਾਕੀ ਨਾਲ਼ ਦੇ ਸਾਥੀ ਬੈਂਚਾਂ ਤੇ ਬੈਠ ਗਏ।

"ਮੁਨਸ਼ੀ ਜੀ ਚਾਹ ਮੰਗਵਾਉ। ਪੰਜ ਤਾਂ ਤਿੰਨ, ਅੱਠ ਚਾਹਾਂ, ਅੱਧਾ-ਅੱਧਾ ਸੇਰ ਦੁੱਧ ਵਾਲੀਆਂ।"

"ਲਾਲ ਜੀ ਦਿਨ ਢਲ਼ ਗਿਆ ਹੈ। ਹੁਣ ਚਾਹ ਦਾ ਟਾਈਮ ਨਹੀਂ ਰਿਹਾ।" ਸਰਵਣ ਸਿੰਘ ਨੇ ਹੱਸਦਿਆਂ ਕਿਹਾ, "ਅਸੀਂ ਤਾਂ ਰਤਨ ਦੇ ਢਾਬੇ 'ਤੇ ਹੀ ਜਾਵਾਂਗੇ।...ਕਚਹਿਰੀ ਦੇ ਸਾਹਮਣੇ ਆਬਕਾਰੀ ਦੇ ਠੇਕੇ 'ਤੇ ਘਿਉ ਦਾ ਪੀਪਾ ਰਖਾ ਦਿੱਤਾ ਹੈ। ਉਹ ਤੁਸੀਂ ਮੰਗਵਾ ਲਿਓ।"

"ਮੁਨਸ਼ੀ ਜੀ, ਘਿਉ ਦਾ ਪੀਪਾ ਚੁੱਕ ਕੇ ਸਿੱਧਾ ਮਿੱਤਲ ਸਾਹਬ ਦੀ ਕੋਠੀ ਛੱਡ ਆਉਣਾ। ਕੱਲ ਸ਼ਾਮ ਹੀ ਕਲੱਬ ਵਿਚ ਮਿਲੇ ਸਨ। ਘਿਉ ਬਾਰੇ ਪੁੱਛ ਰਹੇ ਸਨ।"

"ਏ-ਡੀ-ਐਮ ਸਾਹਬ ਦੇ...ਅੱਜ ਹੀ ਛੱਡ ਆਵਾਂਗਾ।" ਮੁਨਸ਼ੀ ਰਾਮ ਦਿਆਲ ਨੇ ਉੱਤਰ ਦਿੱਤਾ।

"ਹੋਰ, ਪਿੰਡ ਸਭ ਠੀਕ-ਠਾਕ ਹਨ?" ਗੋਵਰਧਨ ਲਾਲ ਨੇ ਸਰਵਣ ਸਿੰਘ ਵੱਲ ਮੁੜਦਿਆਂ ਪੁੱਛਿਆ।

"ਬੱਸ, ਕਲਗੀਵਾਲੇ (ਗੁਰੂ ਗੋਬਿੰਦ ਸਿੰਘ) ਦੀ ਮਿਹਰ ਹੋਵੇ ਅਤੇ ਤੁਹਾਡੇ ਜਿਹੇ ਵਕੀਲ ਦਾ ਪਿੱਠ 'ਤੇ ਹੱਥ ਹੋਵੇ ਤਾਂ ਸਾਡਾ ਨਗਾਰਾ ਤਾਂ ਵਜੇਗਾ ਹੀ। ਮੇਰੇ ਸਾਹਮਣੇ ਤਾਂ ਕੋਈ ਉੱਚਾ ਖੰਘਦਾ ਵੀ ਨਹੀਂ।" ਸਰਵਣ ਸਿੰਘ ਨੇ ਬੜੇ ਮਾਣ ਨਾਲ਼ ਕਿਹਾ। ਫਿਰ ਉਸ ਨੇ ਆਪਣੇ ਇਕ ਸਾਥੀ ਵੱਲ ਇਸ਼ਾਰਾ ਕਰਦਿਆਂ ਕਿਹਾ, "ਇਹ ਬੱਸੀ ਤੋਂ ਮੇਰਾ ਅਜ਼ੀਜ਼ ਦਿਲਬਰ ਸਿੰਘ ਹੈ। ਇਹਦਾ ਪਿੰਡ ਵਿਚ ਕਿਸੇ ਨਾਲ਼ ਬੋਲ-ਬੁਲਾਰਾ ਹੋ ਗਿਆ ਹੈ। ਇਕ ਦਿਨ ਉਸ ਦਾ ਮੱਖ (ਮੋਟੀ ਜ਼ਹਰੀਲੀ ਮੱਖੀ) ਝਾੜਨਾ ਹੈ। ਕਿਸੇ ਦਿਨ ਆ ਕੇ ਤੁਹਾਡੇ ਨਾਲ਼ ਸਲਾਹ ਕਰਾਂਗੇ।"

"ਜਦੋਂ ਦਿਲ ਕਰੇ ਆ ਜਾਇਉ, ਤੁਹਾਡਾ ਆਪਣਾ ਘਰ ਹੈ।" ਗੋਵਰਧਨ ਲਾਲ ਨੇ ਉੱਠਦਿਆਂ ਕਿਹਾ ਅਤੇ ਸਰਵਣ ਸਿੰਘ ਦਾ ਹੱਥ ਫੜ ਕੇ ਉਸ ਦੇ ਨਾਲ਼ ਹੀ ਬਾਹਰ ਨਿਕਲ ਗਿਆ।

ਦਸੌਂਧਾ ਸਿੰਘ, ਬਚਿੰਤ ਸਿੰਘ ਅਤੇ ਬਾਬੂ ਰਾਮ ਧਿਆਨ ਨਾਲ਼ ਉਹਨਾਂ ਨੂੰ ਦੇਖਦੇ ਰਹੇ। ਦਸੌਂਧਾ ਸਿੰਘ ਨੇ ਖੁਸ਼ ਅਵਾਜ਼ ਵਿਚ ਕਿਹਾ, "ਬੜਾ ਧੱਕੜ ਅਤੇ ਨਰੋਲ ਜੱਟ ਲਗਦਾ ਹੈ।"

"ਭਾਈਆ ਜੀ।" ਰਾਮ ਦਿਆਲ ਨੇ ਕਿਹਾ, "ਇਹ ਉਹ ਹੀ ਸਰਵਣ ਸਿੰਘ ਹੈ ਜਿਸ ਨੇ ਪੰਜ ਰੁਪਏ ਜੁਰਮਾਨਾ ਨਹੀਂ ਦਿੱਤਾ ਸੀ। ਪਰ ਉਸ ਨੂੰ ਮਾਫ਼ ਕਰਾਉਣ ਲਈ ਪੰਜ ਹਜ਼ਾਰ ਜ਼ਰੂਰ ਖਰਚ ਦਿੱਤਾ ਸੀ।"

"ਅੱਛਾ-ਅੱਛਾ!" ਬਾਬੂ ਰਾਮ ਨੇ ਕਿਹਾ।

"ਉਸੇ ਦਿਨ ਤੋਂ ਲਾਲਾ ਜੀ ਦਾ ਮੁਰੀਦ ਬਣ ਗਿਆ ਹੈ।" ਰਾਮ ਦਿਆਲ ਨੇ ਕਿਹਾ।

"ਮੁਰੀਦ ਤਾਂ ਬਣਨਾ ਹੀ ਸੀ। ਲਾਲਾ ਜੀ ਨੇ ਉਸ ਦਾ ਕੰਮ ਜੋ ਕਰਾ ਦਿੱਤਾ।"ਦਸੌਂਧਾ ਸਿੰਘ ਨੇ ਕਿਹਾ। ਫਿਰ ਹੱਸਦਾ ਹੋਇਆ ਬੋਲਿਆ, "ਅਸੀਂ ਤਾਂ ਉਸ ਦੇ ਪਹਿਲਾਂ ਤੋਂ ਹੀ ਮੁਰੀਦ ਹਾਂ।"

ਗੋਵਰਧਨ ਲਾਲ ਵਾਪਸ ਆ ਗਿਆ ਤਾਂ ਦਸੌਂਧਾ ਸਿੰਘ ਨੇ ਉੱਠਦਿਆਂ ਕਿਹਾ, "ਅੱਛਾ ਲਾਲਾ ਜੀ, ਹੁਣ ਇਜਾਜ਼ਤ ਦਿਉ।"

"ਅੱਛਾ, ਮੈਂ ਤਾਂ ਕਹਿੰਦਾ ਸੀ ਕਿ ਚਾਹ ਪੀ ਕੇ ਜਾਂਦੇ।"

"ਬੱਸ, ਰੱਜੇ ਪਏ ਹਾਂ। ਪਹਿਲੀ ਪੀਤੀ ਹੋਈ ਚਾਹ ਅਜੇ ਤੱਕ ਪੇਟ ਵਿਚ ਗੁੜ-ਗੁੜ ਕਰ ਰਹੀ ਹੈ।" ਦਸੌਂਧਾ ਸਿੰਘ ਨੇ ਹੱਸਦਿਆਂ ਉੱਤਰ ਦਿੱਤਾ।

ਬੂਹੇ ਵਿਚ ਆ ਕੇ ਗੋਵਰਧਨ ਲਾਲ ਨੇ ਸਾਰਿਆਂ ਨਾਲ ਹੱਥ ਮਿਲਾਇਆ ਅਤੇ ਬਚਿੰਤ ਸਿੰਘ ਨੂੰ ਕਿਹਾ, "ਸਰਦਾਰ ਜੀ, ਮੇਰੀਆਂ ਗੱਲਾਂ ਦਾ ਬੁਰਾ ਨਾ ਮਨਾਉਣਾ।" ਫਿਰ ਹੱਸਦਿਆਂ ਕਿਹਾ, ਜੇ ਤੁਹਾਨੂੰ ਜੂੜ (ਬੰਨ) ਕੇ ਨਾ ਰੱਖਿਆ ਜਾਵੇ ਤਾਂ ਤੁਸੀਂ ਤਾਂ ਗਦਰ ਮਚਾ ਦੇਵੋਂ।"

ਜਦ ਉਹ ਗੋਵਰਧਨ ਲਾਲ ਦੇ ਦਫ਼ਤਰ ਤੋਂ ਥੋੜ੍ਹੀ ਦੂਰ ਆ ਗਏ ਤਾਂ ਬਾਬੂ ਰਾਮ ਨੇ ਪੁੱਛਿਆ, "ਸਰਦਾਰ ਬਚਿੰਤ ਸਿੰਘ ਜੀ, ਵਕੀਲ ਪਸੰਦ ਆਇਆ ਤੁਹਾਨੂੰ?"

"ਬਹੁਤ, ਰੱਜ ਕੇ।" ਬਚਿੰਤ ਸਿੰਘ ਨੇ ਸੰਤੋਖ ਭਰੀ ਅਵਾਜ਼ ਨਾਲ਼ ਕਿਹਾ, "ਜੋ ਆਦਮੀ ਪੁਲੀਸ ਤੋਂ ਨਹੀਂ ਡਰਦਾ...ਥਾਣੇਦਾਰ ਦੀ ਪੁਲੀਸ-ਕਪਤਾਨ ਨੂੰ ਲਿਖ ਕੇ ਸ਼ਿਕਾਇਤ ਕਰਦਾ ਹੈ, ਉਹ ਨਰ-ਆਦਮੀ ਹੈ। ...ਉਸ ਨੇ ਜੋ ਚਿੱਠੀ ਲਿਖੀ ਹੈ, ਸੁਣ ਕੇ ਜੀਅ ਖੁਸ਼ ਹੋ ਗਿਆ।" ਬਚਿੰਤ ਸਿੰਘ ਨੇ ਚਟਕਾਰਾ ਲੈ ਕੇ ਕਿਹਾ ਅਤੇ ਉਹ ਬੱਸ ਦੇ ਅੱਡੇ ਵੱਲ ਨੂੰ ਤੁਰ ਪਏ।

## ਬਾਈ

ਹਾਈਕੋਰਟ ਜਾਣ ਦੇ ਬਾਵਜੂਦ ਵੀ ਜਗਤ ਸਿੰਘ ਦੀ ਜ਼ਮਾਨਤ ਨਾ ਹੋ ਸਕੀ। ਸਵਾ ਦੋ ਸਾਲ ਤੱਕ ਮੁਕੱਦਮਾ ਚਲਿਆ। ਇਸ ਸਮੇਂ ਦੌਰਾਨ ਬਚਿੰਤ ਸਿੰਘ ਦੀ ਪਹਿਲਾਂ ਘੋੜੀ, ਫਿਰ ਮੱਝ ਅਤੇ ਬਾਅਦ ਵਿਚ ਚਾਰ ਖੇਤ ਵਿਕ ਗਏ। ਉਸ ਦੇ ਸਿਰ, ਦਾੜ੍ਹੀ ਇਥੋਂ ਤੱਕ ਕਿ ਬਾਹਾਂ ਦੇ ਵਾਲ਼ ਵੀ ਸਫੈਦ ਹੋ ਗਏ। ਕੁੱਝ ਦੰਦ ਅਤੇ ਦਾੜ੍ਹਾਂ ਵੀ ਨਿਕਲ ਗਏ। ਉਹ ਹਰ ਇਕ ਦੋਸਤ ਅਤੇ ਦੁਸ਼ਮਣ ਦਾ ਦੇਣਦਾਰ ਹੋ ਗਿਆ। ਘਰ ਵਿਚ ਚੁੱਲਾ ਵੀ ਕਈ ਵਾਰ ਦਿਨ ਵਿਚ ਇਕ ਵਾਰ ਹੀ ਬਲ਼ਦਾ ਅਤੇ ਦੂਜੇ ਵਕਤ ਉਹ ਬਚੀ-ਖੁਚੀ ਰੋਟੀ ਖਾ ਕੇ ਹੀ ਪਾਣੀ ਪੀ ਲੈਂਦੇ।

ਨੱਥਾ ਸਿੰਘ ਨੇ ਮੁਕੱਦਮੇਂ 'ਤੇ ਹੱਥ ਘੁੱਟ ਕੇ ਖਰਚ ਕੀਤਾ ਫਿਰ ਵੀ ਉਸ ਦੇ ਦੋ ਖੇਤ ਵਿਕ ਹੀ ਗਏ। ਘਰ ਵਿਚ ਕਲੇਸ਼ ਵੱਧ ਗਿਆ। ਕਮਰ ਦੋਹਰੀ ਹੋ ਗਈ ਅਤੇ ਉਸ ਨੂੰ ਘਰ ਵਿਚ ਤੁਰਨੇ-ਫਿਰਨੇ ਲਈ ਵੀ ਸਹਾਰੇ ਦੀ ਜ਼ਰੂਰਤ ਮਹਿਸੂਸ ਹੋਣ ਲੱਗੀ।

ਬਚਿੰਤ ਸਿੰਘ ਅਤੇ ਨੱਥਾ ਸਿੰਘ ਦੇ ਖੇਤ ਅਲੱਗ ਹੀ ਦਿਖਾਈ ਦਿੰਦੇ ਸਨ। ਜਿਥੇ ਹੋਰਨਾਂ ਦੀਆਂ ਪੈਲੀਆਂ ਲਹਿਲਹਾਉਂਦੀਆਂ ਸਨ ਉਥੇ ਉਹਨਾਂ ਦੇ ਖੇਤਾਂ ਦੀ ਫ਼ਸਲ ਬਿਮਾਰੀ ਦੀ ਮਾਰੀ ਲਗਦੀ ਸੀ। ਉਸ ਵਿਚ ਵੀ ਲੋਕਾਂ ਦੇ ਪਸ਼ੂ ਮੂੰਹ ਮਾਰ ਜਾਂਦੇ ਸਨ।

ਬਚਿੰਤ ਸਿੰਘ ਕੇਵਲ ਇਕ ਉਮੀਦ ਦੇ ਸਹਾਰੇ ਅਜੇ ਤੱਕ ਉਡਿਆ ਫਿਰਦਾ ਸੀ ਕਿ ਜਗਤ ਸਿੰਘ ਬਰੀ ਹੋ ਜਾਵੇਗਾ ਅਤੇ ਨੱਥਾ ਸਿੰਘ ਦੇ ਘੱਟੋ-ਘੱਟ ਇਕ ਮੁੰਡੇ ਨੂੰ ਤਾਂ ਫ਼ਾਂਸੀ ਦੀ ਸਜ਼ਾ ਜ਼ਰੂਰ ਹੋਵੇਗੀ। ਆਪਣੇ ਗਵਾਹਾਂ ਨੂੰ ਪੱਕਾ ਰੱਖਣ ਲਈ ਦੋਨਾਂ ਨੇ ਉਹਨਾਂ ਦੀ ਮੂੰਹ ਮੰਗੀ ਸੇਵਾ ਕੀਤੀ ਸੀ। ਵਕੀਲ ਰਾਹੀਂ, ਮੁਕੱਦਮੇਂ ਨਾਲ਼ ਸੰਬੰਧਿਤ ਅਫ਼ਸਰਾਂ ਅਤੇ ਹੋਰ ਬਹੁਤ ਸਾਰੇ ਕਰਮਚਾਰੀਆਂ ਨੂੰ ਘਿਉ, ਗੁੜ, ਸ਼ੱਕਰ, ਸਾਗ ਅਤੇ ਅਨਾਜ ਪਹੁੰਚਾਉਂਦੇ ਰਹੇ।

ਆਖਰਕਾਰ ਫ਼ੈਸਲੇ ਦਾ ਦਿਨ ਆ ਗਿਆ। ਦਸੌਂਧਾ ਸਿੰਘ, ਮੇਲਾ ਸਿੰਘ, ਸਰਦਾਰਾ ਸਿੰਘ ਅਤੇ ਕੁੱਝ ਹੋਰ ਬੰਦਿਆਂ ਨੂੰ ਨਾਲ਼ ਲੈ ਕੇ ਬਚਿੰਤ ਸਿੰਘ ਸਵੇਰੇ ਹੀ ਸੈਸ਼ਨ ਜੱਜ ਦੀ ਅਦਾਲਤ ਵਿਚ ਪਹੁੰਚ ਗਿਆ। ਮੁੱਕਦਮਾ ਜਿੱਤਣ ਦੀ ਖੁਸ਼ੀ ਮਨਾਉਣ ਲਈ ਉਸ ਨੇ ਇਕ ਹੋਰ ਖੇਤ ਗਹਿਣੇ ਰੱਖ ਕੇ ਇਕ ਹਜ਼ਾਰ ਰੁਪਏ ਦਾ ਬੰਦੋਬਸਤ ਵੀ ਕਰ ਲਿਆ ਸੀ।

ਬਚਿੰਤ ਸਿੰਘ ਉੱਪਰੋਂ-ਉੱਪਰੋਂ ਵਿਖਾਵੇ ਲਈ ਧੀਰਜ ਰੱਖ ਰਿਹਾ ਸੀ। ਪਰ ਮਨ-ਹੀ ਮਨ ਉਹ ਬਹੁਤ ਹੀ ਬੇਚੈਨ ਸੀ। ਉਸ ਦਾ ਦਿਲ ਡੁੱਬਿਆ ਜਾ ਰਿਹਾ ਸੀ। ਉਹ ਕਦੀ ਆਪਣੀ ਦਾੜ੍ਹੀ ਖੁਰਕਣ ਲਗਦਾ ਤੇ ਕਦੀ ਲੱਤਾਂ।

ਅਦਾਲਤ ਦੇ ਸਾਹਮਣੇ ਇਕ ਰੁੱਖ ਦੇ ਥੱਲੇ ਨੱਥਾ ਸਿੰਘ, ਭਗਵਾਨ ਸਿੰਘ ਅਤੇ ਕੁੱਝ ਹੋਰ ਲੋਕ ਅਲਸਾਏ ਜਿਹੇ ਬੈਠੇ ਸਨ। ਨੱਥਾ ਸਿੰਘ ਦੇ ਸੱਜੇ ਪੈਰ ਦਾ ਅੰਗੂਠਾ ਜੁੱਤੀ ਵਿਚੋਂ ਬਾਹਰ ਝਾਕ ਰਿਹਾ ਸੀ ਅਤੇ ਪੱਗ ਢਿੱਲੀ ਹੋ ਕੇ ਗਰਦਣ 'ਤੇ ਡਿੱਗੀ ਹੋਈ ਸੀ।

ਸਾਢੇ ਦਸ ਵਜੇ ਜੇਲ ਦੀ ਗੱਡੀ ਅਦਾਲਤ ਦੇ ਵਿਹੜੇ ਵਿਚ ਆਕੇ ਖੜ੍ਹੀ ਹੋਈ ਤਾਂ ਸਾਰੇ ਹੈਰਾਨ ਹੋ ਗਏ। ਸਭ ਤੋਂ ਪਹਿਲਾਂ ਗੱਡੀ ਵਿਚੋਂ ਦੋ ਹਥਿਆਰਬੰਦ ਸਿਪਾਹੀ ਉਤਰੇ। ਫਿਰ ਹੱਥਕੜ੍ਹੀਆਂ ਵਿਚ ਜਕੜੇ ਹੋਏ ਜਗਤ ਸਿੰਘ ਅਤੇ ਜਾਗਰ ਬਾਹਰ ਆਏ। ਸਿਪਾਹੀ ਉਹਨਾਂ ਨੂੰ ਤੁਰੰਤ ਹੀ ਅਦਾਲਤ ਦੇ ਅੰਦਰ ਲੈ ਗਏ। ਕੁੱਝ ਸਮੇਂ ਪਿੱਛੋਂ ਬੇੜੀਆਂ ਨਾਲ਼ ਬੰਨੇ ਹੋਏ ਠਾਕਰ, ਪਿਆਰੂ ਅਤੇ ਰਾਜੂ ਗੱਡੀ ਵਿਚੋਂ ਬਾਹਰ ਆਏ ਅਤੇ ਦੋ ਸਿਪਾਹੀ ਉਹਨਾਂ ਨੂੰ ਵੀ ਅਦਾਲਤ ਦੇ ਕਮਰੇ ਵਿਚ ਲੈ ਗਏ।

ਬਚਿੰਤ ਸਿੰਘ ਦੇ ਮਨ ਦੀ ਵਿਆਕੁਲਤਾ ਹਰ ਪਲ਼ ਵੱਧ ਰਹੀ ਸੀ। ਜਦ ਉਸ ਨੇ ਲਾਲਾ ਗੋਵਰਧਨ ਲਾਲ ਨੂੰ ਅਦਾਲਤ ਵੱਲ ਆਉਂਦਿਆਂ ਦੇਖਿਆ ਤਾਂ ਉਹ ਕਾਹਲ਼ੀ ਨਾਲ਼ ਉਹਦੇ ਵੱਲ ਨੂੰ ਚਲੇ ਗਿਆ। "ਲਾਲਾ ਜੀ ਕੀ ਫ਼ੈਸਲਾ ਹੋ ਰਿਹਾ ਹੈ?"

"ਠੀਕ ਹੀ ਹੋਣਾ ਚਾਹੀਦਾ। ...ਥੋੜ੍ਹੇ ਚਿਰ ਵਿਚ ਪਤਾ ਲੱਗ ਜਾਣਾ।" ਲਾਲਾ ਗੋਵਰਧਨ ਲਾਲ ਨੇ ਥੋੜ੍ਹਾ ਰੁਕ-ਰੁਕ ਕੇ ਕਿਹਾ।

ਨੱਥਾ ਸਿੰਘ ਦਾ ਵਕੀਲ ਵੀ ਆ ਗਿਆ ਤਾਂ ਭਗਵਾਨ ਸਿੰਘ ਅਤੇ ਨੱਥਾ ਸਿੰਘ ਉਸ ਕੋਲ਼ ਚਲੇ ਗਏ। ਉਹ ਵੀ ਇਕ ਪਾਸੇ ਖੜ੍ਹੇ ਹੋ ਕੇ ਗੱਲਾਂ ਕਰਦੇ ਰਹੇ।

ਦੋਨੋ ਵਕੀਲ ਬਹੁਤ ਖੁਸ਼ ਸਨ। ਇਕ-ਦੂਸਰੇ ਨੂੰ ਦੇਖ ਕੇ ਉਹਨਾਂ ਨੇ ਦੂਰ ਤੋਂ ਹੀ ਮੁਸਕਰਾ ਕੇ ਨਮਸਕਾਰ ਕੀਤੀ ਅਤੇ ਫਿਰ ਆਪਣੇ-ਆਪਣੇ ਧੜ੍ਹੇ ਨਾਲ਼ ਗੱਲਾਂ ਕਰਨ ਲੱਗੇ।

ਪੇਸ਼ਕਾਰ ਨੇ ਅਵਾਜ਼ ਦਿੱਤੀ ਤਾਂ ਸਾਰੇ ਅਦਾਲਤ ਦੇ ਅੰਦਰ ਚਲੇ ਗਏ। ਕਟਹਿਰੇ ਵਿਚ ਇਕ ਪਾਸੇ ਜਗਤ ਸਿੰਘ ਅਤੇ ਜਾਗਰ ਖੜ੍ਹੇ ਸਨ ਅਤੇ ਦੂਸਰੇ ਪਾਸੇ ਠਾਕਰ, ਪਿਆਰੂ ਅਤੇ ਰਾਜੂ ਸਨ। ਦੋਹਾਂ ਧੜ੍ਹਿਆਂ ਦੇ ਵਿਚਕਾਰ ਤਿੰਨ ਸਿਪਾਹੀ ਦੀਵਾਰ ਵਾਂਗ ਖੜ੍ਹੇ ਸਨ।

ਅਦਾਲਤ ਵਿਚ ਦੋਨੋ ਧੜ੍ਹੇ ਅਲੱਗ-ਅਲੱਗ ਖੜ੍ਹੇ ਇਕ ਵਾਰ ਫਿਰ ਗਰਮਜੋਸ਼ੀ ਨਾਲ਼ ਗੱਲਾਂ ਕਰਨ ਲੱਗੇ। ਉਹਨਾਂ ਦੀ ਗੱਲ-ਬਾਤ ਨਾਲ਼ ਅਦਾਲਤ ਵਿਚ ਥੋੜ੍ਹਾ ਜਿਹਾ ਰੌਲਾ ਪੈ ਗਿਆ ਸੀ। ਦੋਹਾਂ ਧੜਿਆਂ ਦੇ ਵਕੀਲ, ਸਰਕਾਰੀ ਵਕੀਲ ਅਤੇ ਥਾਣੇਦਾਰ ਚੰਦਰ ਸਿੰਘ ਇਕ ਪਾਸੇ ਅਲੱਗ ਖੜ੍ਹੇ ਹੱਸ-ਹੱਸ ਕੇ ਗੱਲਾਂ ਕਰ ਰਹੇ ਸਨ।

ਅਦਾਲਤ ਦੇ ਹਾਲ-ਕਮਰੇ ਵਿਚ ਪਿਛਲੀ ਕੰਧ ਦੇ ਨਾਲ ਉੱਚਾ ਚਬੂਤਰਾ ਸੀ। ਚਬੂਤਰੇ ਦੇ ਇਕ ਪਾਸੇ ਕਟਹਿਰਾ ਸੀ। ਚਬੂਤਰੇ ਦੇ ਮੋਹਰੇ ਲੱਕੜੀ ਦਾ ਜੰਗਲਾ ਬਣਿਆ ਹੋਇਆ ਸੀ। ਜੰਗਲੇ ਦੇ ਪਿੱਛੇ ਬੜੀ ਮੇਜ਼ ਅਤੇ ਉਸ ਦੇ ਪਿੱਛੇ ਉੱਚੀ ਕੁਰਸੀ ਪਈ ਸੀ। ਪਿਛਲੀ ਦੀਵਾਰ ਵਿਚ ਇਕ ਬੂਹਾ ਸੀ।

ਪੇਸ਼ਕਾਰ ਨੇ ਅਵਾਜ਼ ਦਿੱਤੀ ਅਤੇ ਇਕ ਪੱਲ ਬਾਅਦ ਪਿਛਲਾ ਬੂਹਾ ਖੁੱਲਿਆ। ਕਾਲਾ ਕੋਟ ਅਤੇ ਚਿੱਟੀ ਪੱਗ ਪਾਈ ਸਰਦਾਰ-ਬਹਾਦਰ ਰਿਪਦੁਮਨ ਸਿੰਘ, ਸੈਸ਼ਨ ਜੱਜ ਨੇ ਚਬੂਤਰੇ 'ਤੇ ਕਦਮ ਰੱਖੇ। ਉਸ ਦੇ ਪਿੱਛੇ-ਪਿੱਛੇ ਤੁਰਲੇਦਾਰ ਚਿੱਟੀ ਪੱਗ, ਚਿੱਟਾ ਚੋਲਾ ਅਤੇ ਕਮਰ ਵਿਚ ਚੌੜੀ ਲਾਲ ਪੇਟੀ ਬੰਨੀ ਜਮਾਂਦਾਰ ਸੀ ਜਿਸ ਨੇ ਦੋਹਾਂ ਹੱਥਾਂ ਵਿਚ ਲੋਹੇ ਦੀ ਸੰਦੂਕੜੀ ਉਠਾਈ ਹੋਈ ਸੀ। ਉਸ ਨੇ ਸੰਦੂਕੜੀ ਮੇਜ਼ ਦੇ ਕੋਨੇ 'ਤੇ ਟਿਕਾ ਦਿੱਤੀ ਅਤੇ ਪਿੱਛੇ ਹੱਟ ਕੇ ਦੀਵਾਰ ਦੇ ਨਾਲ਼ ਜਾ ਖੜ੍ਹਾ ਹੋਇਆ।

ਅਦਾਲਤ ਵਿਚ ਇਕ ਦਮ ਸਨਾਟਾ ਛਾਅ ਗਿਆ। ਦੋਨੋ ਵਕੀਲ ਆਮਣੇ-ਸਾਹਮਣੇ ਖੜ੍ਹੇ ਹੋ ਗਏ। ਸੈਸ਼ਨ ਜੱਜ ਨੇ ਦੋਹਾਂ ਨਾਲ਼ ਕੋਈ ਗੱਲ ਕੀਤੀ। ਫਿਰ ਸੰਦੂਕੜੀ ਵਿਚੋਂ ਇਕ ਫਾਇਲ ਕੱਢ ਕੇ ਪੜ੍ਹਨ ਲੱਗਾ।

ਕੇਸ ਦਾ ਪੂਰਾ ਵੇਰਵਾ, ਗਵਾਹਾਂ ਦੇ ਬਿਆਨਾਂ, ਵਕੀਲਾਂ ਦੀਆਂ ਤਫ਼ਤੀਸ਼ਾਂ ਸੁਣਾ ਕੇ ਸੈਸ਼ਨ ਜੱਜ ਨੇ ਆਪਣਾ ਫ਼ੈਸਲਾ ਦੇ ਦਿੱਤਾ। ਠਾਕਰ ਨੂੰ ਚੌਦਾਂ ਸਾਲ ਕੈਦ ਬਾ-ਮੁਸ਼ੱਕਤ, ਪਿਆਰੂ ਅਤੇ ਰਾਜੂ ਨੂੰ ਸੱਤ-ਸੱਤ ਸਾਲ ਦੀ ਕੈਦ ਬਾ-ਮੁਸ਼ੱਕਤ ਅਤੇ ਜਗਤ ਸਿੰਘ ਨੂੰ ਤਿੰਨ ਸਾਲ ਦੀ ਕੈਦ ਬਾ-ਮੁਸ਼ੱਕਤ ਦਿੱਤੀ ਅਤੇ ਜਾਗਰ ਨੂੰ ਬਰੀ ਕਰ ਦਿੱਤਾ।

ਸੈਸ਼ਨ ਜੱਜ ਫ਼ੈਸਲਾ ਸੁਣਾ ਕੇ ਚੇਂਬਰ ਵਿਚ ਚਲਾ ਗਿਆ। ਪੁਲੀਸ ਮੁਜ਼ਰਮਾਂ ਨੂੰ ਬਾਹਰ ਲੈ ਆਈ ਅਤੇ ਬੰਦ ਗੱਡੀਆਂ ਵਿਚ ਬੈਠਾ ਕੇ ਜੇਲ਼ ਨੂੰ ਲੈ ਗਏ।

ਬਚਿੰਤ ਸਿੰਘ ਦਾ ਜਿਵੇਂ ਦਿਲ ਬੈਠ ਰਿਹਾ ਸੀ। ਉਸ ਨੂੰ ਇਸ ਤਰ੍ਹਾਂ ਲੱਗ ਰਿਹਾ ਸੀ ਕਿ ਉਸ ਦੇ ਪੈਰਾਂ ਥੱਲਿਓਂ ਜਮੀਨ ਦਲ-ਦਲ ਵਾਂਗ ਹੋ ਰਹੀ ਸੀ। ਉਹ ਬਹੁਤ ਨਿਰਾਸ਼, ਪੈਰ ਘਸੀਟਦਾ ਅਦਾਲਤ ਤੋਂ ਬਾਹਰ ਨਿਕਲ ਗਿਆ।

ਲਾਲਾ ਗੋਵਰਧਨ ਲਾਲ ਨੇ ਬਚਿੰਤ ਸਿੰਘ ਦੇ ਮੋਢੇ 'ਤੇ ਹੱਥ ਰੱਖਦਿਆਂ ਨਿਮਰ ਅਵਾਜ਼ ਵਿਚ ਕਿਹਾ, "ਸਰਦਾਰ ਬਚਿੰਤ ਸਿੰਘ, ਤੁਸੀਂ ਫ਼ੈਸਲਾ ਸੁਣ ਕੇ ਖ਼ੁਸ਼ ਨਹੀਂ ਲੱਗ ਰਹੇ?"

"ਲਾਲਾ ਜੀ, ਖ਼ੁਸ਼ੀ ਕਿਹੜੀ ਗੱਲ ਦੀ ਮਨਾਵਾਂ? ਸਾਡਾ ਇਕਲੋਤਾ ਮੁੰਡਾ ਵੈਰੀਆਂ ਨੇ ਮਾਰ ਦਿੱਤਾ ਅਤੇ ਉਹ ਫ਼ਾਂਸੀ ਤੋਂ ਬੱਚ ਗਏ। ਕਿਹੋ ਜਿਹਾ ਇਨਸਾਫ਼ ਹੈ ਇਹ?"

"ਸਰਦਾਰ ਬਚਿੰਤ ਸਿੰਘ, ਅਦਾਲਤ ਅੰਨ੍ਹੀ ਹੁੰਦੀ ਹੈ। ਉਹ ਸਿਰਫ਼ ਅਵਾਜ਼ਾਂ ਸੁਣ ਕੇ ਫ਼ੈਸਲਾ ਕਰਦੀ ਹੈ। ਅਦਾਲਤ ਉਸ ਸੱਚ ਨੂੰ ਮੰਨਦੀ ਹੈ ਜੋ ਪੁਲੀਸ ਪੇਸ਼ ਕਰਦੀ ਹੈ, ਗਵਾਹ ਦੱਸਦੇ ਹਨ ਅਤੇ ਵਕੀਲ ਸਮਝਾਉਂਦੇ ਹਨ।" ਲਾਲਾ ਗੋਵਰਧਨ ਲਾਲ ਨੇ ਕਿਹਾ। ਫਿਰ ਸਿਰ ਹਿਲਾਉਂਦਾ ਬੋਲਿਆ, "ਸਰਦਾਰ-ਬਹਾਦਰ ਰਿਪਦੁਮਨ ਸਿੰਘ ਵੈਸੇ ਵੀ ਨਰਮ ਦਿਲ ਜੱਜ ਹੈ। ਬਹੁਤ ਘੱਟ ਫ਼ਾਂਸੀ ਦੀ ਸਜ਼ਾ ਦਿੰਦੇ ਹਨ, ਬਾਕੀ ਮੈਂ ਤਾਂ ਕੋਈ ਕਸਰ ਨਹੀਂ ਛੱਡੀ। ਪਾਣੀ ਪੀ-ਪੀ ਕੇ ਬਹਿਸ ਕੀਤੀ ਹੈ।"

"ਲਾਲਾ ਜੀ, ਕੀ ਫ਼ਾਇਦਾ...ਮੇਰਾ ਕਲੇਜਾ ਤਾਂ ਠੰਡਾ ਨਹੀਂ ਹੋਇਆ। ਨੱਥਾ ਸਿੰਘ ਦੇ ਤਿੰਨੇ ਮੁੰਡੇ ਬੱਚ ਗਏ।"

"ਬੱਚ ਕੀ ਗਏ! ਚੌਦਾਂ ਸਾਲ ਦੀ ਕੈਦ ਤਾਂ ਫ਼ਾਂਸੀ ਤੋਂ ਵੀ ਬੁਰੀ ਹੈ। ਠਾਕਰ ਅੱਧਾ ਬੁੱਢਾ ਹੋ ਕੇ ਜੇਲ਼ ਤੋਂ ਬਾਹਰ ਨਿਕਲੇਗਾ। ਲੋਹੇ ਦੇ ਪੁੜਾਂ ਵਾਲੀ ਚੱਕੀ ਪੀਹੇਗਾ।" ਲਾਲਾ ਗੋਵਰਧਨ ਲਾਲ ਨੇ ਕਿਹਾ। ਫਿਰ ਉਸ ਦੇ ਮੋਢਿਆਂ ਨੂੰ ਥਾਪੜਦਾ ਬੋਲਿਆ, "ਜੇ ਤੁਹਾਨੂੰ ਤਸੱਲੀ ਨਹੀਂ ਹੋਈ ਤਾਂ ਆਪਾਂ ਹਾਈਕੋਰਟ ਵਿਚ ਅਪੀਲ ਕਰਾਂਗੇ।"

"ਲਾਲਾ ਜੀ, ਕੋਈ ਫ਼ਾਇਦਾ ਨਹੀਂ।" ਬਚਿੰਤ ਸਿੰਘ ਨੇ ਸਿਰ ਹਿਲਾਉਂਦਿਆਂ ਕਿਹਾ, "ਸੈਸ਼ਨ ਵਿਚ ਮੁਕੱਦਮਾ ਲੜਦਿਆਂ-ਲੜਦਿਆਂ ਜਮੀਨ-ਜਾਇਦਾਦ ਵਿਕ ਗਈ। ਹਾਈਕੋਰਟ ਵਿਚ ਗਿਆ ਤਾਂ ਆਪਣੀ ਜਾਨ ਵੀ ਵੇਚਣੀ ਪਵੇਗੀ।"

"ਸਰਦਾਰ ਬਚਿੰਤ ਸਿੰਘ, ਤੇਰਾ ਇਕ ਆਦਮੀ ਤਾਂ ਬਰੀ ਹੋ ਗਿਆ। ਦੂਜਾ ਢਾਈ ਸਾਲ ਦੀ ਕੈਦ ਕੱਟ ਕੇ ਆ ਜਾਵੇਗਾ। ਤੈਨੂੰ ਇਸ ਦੀ ਵੀ ਖ਼ੁਸ਼ੀ ਨਹੀਂ?" ਲਾਲਾ ਗੋਵਰਧਨ ਲਾਲ ਨੇ ਪੁੱਛਿਆ।

"ਲਾਲਾ ਜੀ, ਮੇਰੇ ਦੋਨੋ ਆਦਮੀ ਦਸ-ਦਸ ਸਾਲ ਲਈ ਬੱਝ ਜਾਂਦੇ ਤਾਂ ਮੈਨੂੰ ਰੱਤੀ ਭਰ ਵੀ ਅਫ਼ਸੋਸ ਨਾ ਹੁੰਦਾ, ਪਰ ਨੱਥਾ ਸਿੰਘ ਦਾ ਘੱਟੋ-ਘੱਟ ਇਕ ਮੁੰਡਾ ਫ਼ਾਂਸੀ ਜ਼ਰੂਰ ਲਗਦਾ। ਮੇਰੀ ਤਰ੍ਹਾਂ ਉਹ ਵੀ ਆਪਣੇ ਮੁੰਡੇ ਦੀ ਅਰਥੀ ਆਪਣੇ ਮੋਢਿਆਂ 'ਤੇ ਉਠਾਉਂਦਾ, ਆਪਣੇ ਹੱਥੀਂ ਉਸ ਦੀ ਚਿਤਾ ਨੂੰ ਅੱਗ ਲਾਉਂਦਾ ਤਾਂ ਮੈਨੂੰ ਤਸੱਲੀ ਹੁੰਦੀ, ਮਨ ਖ਼ੁਸ਼ ਹੁੰਦਾ।" ਬਚਿੰਤ ਸਿੰਘ ਨੇ ਤਲ਼ਖ ਅਵਾਜ਼ ਵਿਚ ਕਿਹਾ।

ਲਾਲਾ ਗੋਵਰਧਨ ਲਾਲ ਚੁੱਪ ਹੋ ਗਿਆ। ਉਹ ਚੁੱਪ ਕੀਤੇ ਹੌਲੀ-ਹੌਲੀ ਤੁਰਦੇ ਰਹੇ। ਲਾਲਾ ਗੋਵਰਧਨ ਲਾਲ ਰੁਕ ਗਿਆ ਅਤੇ ਬਚਿੰਤ ਸਿੰਘ ਨੂੰ ਵੀ ਮੋਢੇ ਤੋਂ ਫੜ ਕੇ ਰੋਕਦਿਆਂ ਬੋਲਿਆ, "ਤੇਰਾ ਜਿਹੜਾ ਆਦਮੀ ਬਰੀ ਹੋਇਆ ਹੈ ਉਸ ਨੂੰ ਜੇਲ਼ ਵਿਚੋਂ ਕਢਵਾਉਣਾ ਹੈ ਕਿ ਨਹੀਂ?"

"ਜ਼ਰੂਰ ਕਢਵਾਉਣਾ ਹੈ।" ਬਚਿੰਤ ਸਿੰਘ ਨੇ ਜਵਾਬ ਦਿੱਤਾ।

"ਇਹਦੇ ਲਈ ਫੈਸਲੇ ਦੀ ਨਕਲ ਜ਼ਰੂਰੀ ਹੈ। ਅਦਾਲਤ ਤੋਂ ਆਰਡਰ ਵੀ ਲੈਣਾ ਹੈ।" ਲਾਲਾ ਗੋਵਰਧਨ ਲਾਲ ਨੇ ਸਮਝਾਇਆ, "ਜੇ ਇਹ ਅਦਾਲਤ 'ਤੇ ਛੱਡ ਦਿੱਤਾ ਤਾਂ ਉਹਨਾਂ ਨੇ ਪੰਜ-ਸੱਤ ਦਿਨ ਲਾ ਦੇਣੇ ਹਨ। ਕੁੱਝ ਦੇ-ਦੁਆ ਕੇ ਹੱਥੋ-ਹੱਥੀਂ ਆਰਡਰ ਲਏ ਜਾ ਸਕਦੇ ਹਨ। ਸ਼ਾਮ ਤੱਕ ਆਦਮੀ ਘਰ ਪਹੁੰਚ ਜਾਵੇਗਾ।"

"ਜ਼ੈਲਦਾਰਾ, ਕਰ ਹਿੰਮਤ। ਪਾ ਆ ਬੁਰਕੀ ਇਨ੍ਹਾਂ ਕੁੱਤਿਆਂ ਨੂੰ ਵੀ।" ਬਚਿੰਤ ਸਿੰਘ ਨੇ ਨਫ਼ਰਤ ਨਾਲ਼ ਕਿਹਾ।

ਦਸੌਂਧਾ ਸਿੰਘ ਅਤੇ ਸਰਦਾਰਾ ਸਿੰਘ ਲਾਲਾ ਗੋਵਰਧਨ ਲਾਲ ਦੇ ਨਾਲ਼ ਅਦਾਲਤ ਵੱਲ ਨੂੰ ਮੁੜ ਗਏ। ਬਚਿੰਤ ਸਿੰਘ, ਮੇਲਾ ਸਿੰਘ ਅਤੇ ਹੋਰ ਲੋਕ ਇਕ ਦੂੱਖਤ ਦੇ ਹੇਠ ਬੈਠ ਗਏ। ਮੇਲਾ ਸਿੰਘ ਅੱਖਾਂ ਬੰਦ ਕਰਕੇ ਪਾਠ ਕਰਨ ਲੱਗਾ ਅਤੇ ਬਚਿੰਤ ਸਿੰਘ ਬਾਂਹ ਨਾਲ਼ ਮੂੰਹ ਢੱਕ ਕੇ ਘਾਹ 'ਤੇ ਲੰਮਾ ਲੈ ਗਿਆ।

ਅਦਾਲਤ ਤੋਂ ਜਾਗਰ ਦੀ ਰਿਹਾਈ ਦਾ ਆਰਡਰ ਲੈ ਕੇ ਉਹ ਜੇਲ਼ ਵੱਲ ਚਲੇ ਗਏ। ਬਚਿੰਤ ਸਿੰਘ ਹੋਰ ਬੰਦਿਆਂ ਦੇ ਨਾਲ਼ ਜੇਲ਼ ਦੇ ਸਦਰ ਦਰਵਾਜ਼ੇ ਦੇ ਬਾਹਰ ਬੈਠ ਗਿਆ। ਦਸੌਂਧਾ ਸਿੰਘ ਅੰਦਰ ਚਲਾ ਗਿਆ।

ਅੱਧੇ ਘੰਟੇ ਦੇ ਬਾਅਦ ਉਹ ਵਾਪਸ ਆ ਗਿਆ। ਉਸ ਨੂੰ ਦੇਖ ਕੇ ਬਚਿੰਤ ਸਿੰਘ ਵੀ ਉੱਠ ਬੈਠਾ। ਦਸੌਂਧਾ ਸਿੰਘ ਉਸ ਦੇ ਨੇੜੇ ਬੈਠਦਾ ਹੋਇਆ ਬੋਲਿਆ, "ਅਜੇ ਹੋਰ ਟੈਮ ਲੱਗ ਜਾਣਾ ਹੈ। ਜਾਗਰ ਜੇਲ਼ ਦੇ ਅਫ਼ਸਰਾਂ ਦੇ ਘਰੀਂ ਪਸ਼ੂਆਂ ਨੂੰ ਪੱਠੇ ਪਾਉਣ ਗਿਆ ਹੋਇਆ ਹੈ। ਘੰਟੇ ਕੁ ਬਾਅਦ ਆਵੇਗਾ।"

ਉਹ ਉਦਾਸ ਅਤੇ ਅਲਸਾਏ ਹੋਏ ਕਦੀ ਲੰਮੇ ਪੈ ਜਾਂਦੇ, ਕਦੀ ਉੱਠ ਕੇ ਬੈਠ ਜਾਂਦੇ। ਬਚਿੰਤ ਸਿੰਘ ਦੀਆਂ ਅੱਖਾਂ ਜਿਵੇਂ ਹੋਰ ਵੀ ਛੋਟੀਆਂ ਹੋ ਗਈਆਂ ਸਨ ਅਤੇ ਅੰਦਰ ਧੱਸ ਗਈਆਂ ਸਨ। ਉਹ ਲਗਾਤਾਰ ਚਿੰਤਾ ਵਿਚ ਡੁੱਬਿਆ ਹੋਇਆ ਸੀ।

ਜੇਲ਼ ਦੀ ਘੜੀ ਨੇ ਪੰਜ ਵਜਾਏ ਤਾਂ ਦਸੌਂਧਾ ਸਿੰਘ ਫਿਰ ਜੇਲ਼ ਦੇ ਅੰਦਰ ਚਲਾ ਗਿਆ। ਪ੍ਰਛਾਵੇਂ ਢੱਲ ਗਏ ਸਨ ਜਦ ਉਹ ਜਾਗਰ ਨੂੰ ਲੈ ਕੇ ਜੇਲ਼ ਦੇ ਸਦਰ ਦਰਵਾਜ਼ੇ ਤੋਂ ਬਾਹਰ ਨਿਕਲਿਆ। ਉਹਨਾਂ ਨੂੰ ਦੇਖ ਕੇ ਬਚਿੰਤ ਸਿੰਘ ਉੱਠ ਕੇ ਸੜਕ 'ਤੇ ਆ ਗਿਆ।

ਜਾਗਰ ਦੀ 'ਸੱਤ ਸ੍ਰੀ ਅਕਾਲ' ਦਾ ਉਸ ਨੇ ਗਰਮਜੋਸ਼ੀ ਨਾਲ਼ ਜਵਾਬ ਦਿੱਤਾ ਅਤੇ ਪ੍ਰਸੰਨਤਾ ਨਾਲ਼ ਉਸ ਦੀ ਪਿੱਠ ਥਾਪੜਦਾ ਬੋਲਿਆ, "ਸੁਣਾ ਜਾਗਰਾ, ਖੁਸ਼ ਹੈਂ?"

"ਮੈਂ ਤਾਂ ਖੁਸ਼ ਹੀ ਹਾਂ...ਛੋਟਾ ਸਰਦਾਰ ਡੋਲ ਜਾਵੇਗਾ।" ਫਿਰ ਉਹ ਉਦਾਸ ਜਿਹਾ ਹੋ ਕੇ ਬੋਲਿਆ, "ਛੋਟਾ ਸਰਦਾਰ ਰੋ ਰਿਹਾ ਸੀ। ਬਹਿਰਾਮ ਪੁਰੀਆ ਸੁਰਜੀਤ ਸਿੰਘ ਉਸ ਨੂੰ ਹੌਸਲਾ ਦੇ ਰਿਹਾ ਸੀ। ਜਦ ਮੈਂ ਆਇਆ ਤਾਂ ਕੁੱਝ ਸੰਭਲ ਗਿਆ ਸੀ।"

ਬਚਿੰਤ ਸਿੰਘ ਦੀ ਉਦਾਸੀ ਹੋਰ ਵੀ ਗਹਿਰੀ ਹੋ ਗਈ। ਉਸ ਦਾ ਸਰੀਰ ਕੰਬਣ ਲੱਗਾ ਤਾਂ ਦਸੌਂਧਾ ਸਿੰਘ ਨੇ ਉਸ ਦੇ ਮੋਢੇ 'ਤੇ ਹੱਥ ਰੱਖਿਆ ਅਤੇ ਹੌਲੀ-ਹੌਲੀ ਘੁੱਟਣ ਲੱਗਾ। ਬਚਿੰਤ ਸਿੰਘ ਫੁੱਟ ਪਿਆ, "ਜ਼ੈਲਦਾਰਾ, ਮੈਂ ਹਾਰ ਗਿਆ...ਕਿਹੜਾ ਮੂੰਹ ਲੈ ਕੇ ਪਿੰਡ ਜਾਊਂਗਾ?"

ਮੇਲਾ ਸਿੰਘ ਉਸ ਦਾ ਹੱਥ ਫੜ ਕੇ ਨਰਮੀ ਨਾਲ਼ ਬੋਲਿਆ, "ਬਚਿੰਤ ਸਿੰਆਂ, ਹੌਸਲਾ ਰੱਖ। ਇਸ ਨੂੰ ਵੀ ਵਾਹਿਗੁਰੂ ਦਾ ਭਾਣਾ ਸਮਝਕੇ ਸੀਸ ਨਿਵਾ ਦੇ।"

"ਓ, ਵਾਹਿਗੁਰੂ ਦੇ ਸਾਰੇ ਭਾਣੇ ਮੇਰੇ ਲਈ ਹੀ ਰਹਿ ਗਏ ਹਨ। ਬਾਕੀ ਇੰਨੀ ਦੁਨੀਆਂ ਪਈ ਹੈ ਉਹਨਾਂ 'ਤੇ ਇਹੋ ਜਿਹੇ ਭਾਣੇ ਕਿਉਂ ਨਹੀਂ ਵਰਤਦੇ?" ਬਚਿੰਤ ਸਿੰਘ ਚੀਕਾਂ ਮਾਰਨ ਲੱਗਾ।

ਦਸੌਂਧਾ ਸਿੰਘ ਨੇ ਉਸ ਨੂੰ ਆਪਣੀ ਬਗਲ ਵਿਚ ਲੈ ਲਿਆ।

"ਜ਼ੈਲਦਾਰਾ, ਮੈਂ ਤੇਰਾ ਬਹੁਤ ਦੇਣਦਾਰ ਹਾਂ। ਜਿਸ ਤਰ੍ਹਾਂ ਤੂੰ ਮੇਰਾ ਸਾਥ ਨਿਭਾਇਆ ਹੈ, ਇਕ ਮਾਂ-ਜਾਏ ਵੀ ਨਹੀਂ ਨਿਭਾਉਂਦੇ।" ਬਚਿੰਤ ਸਿੰਘ ਬਹੁਤ ਭਾਵਕ ਹੋ ਕੇ ਬੋਲਿਆ।

"ਨੰਬਰਦਾਰਾ, ਗਮ ਨਾ ਕਰ! ਮਨ ਨੂੰ ਤਕੜਾ ਰੱਖ।" ਦਸੌਂਧਾ ਸਿੰਘ ਨੇ ਉਸ ਦੀ ਪਿੱਠ ਥੱਪਥਪਾਉਂਦਿਆਂ ਕਿਹਾ।

ਸੂਰਜ ਛਿਪੇ 'ਤੇ ਉਹ ਪਿੰਡ ਪਹੁੰਚ ਗਏ। ਜਾਗਰ ਆਪਣੇ ਘਰ ਹੋ ਕੇ ਬਚਿੰਤ ਸਿੰਘ ਦੇ ਤਬੇਲੇ ਪਹੁੰਚ ਗਿਆ।

"ਜਸਵੰਤ ਕੋਰੇ, ਜਾਗਰ ਨੂੰ ਹਰ ਰੋਜ਼ ਦੁੱਧ ਦਿਆ ਕਰ। ਜੇਲ਼ ਵਿਚ ਬੂਰੇ ਦੇ ਮਨ ਖਾ-ਖਾ ਕੇ ਕਮਜ਼ੋਰ ਹੋ ਗਿਆ ਹੈ।"

ਬਚਿੰਤ ਸਿੰਘ ਅਤੇ ਜਸਵੰਤ ਕੌਰ ਚੀਕਾਂ ਨੂੰ ਆਪਣੇ ਸੀਨੇ ਵਿਚ ਦਬਾ ਕੇ ਅਤੇ ਹੰਝੂਆਂ ਨੂੰ ਅੱਖਾਂ ਵਿਚ ਰੋਕੀ ਰਾਤ ਦੇ ਤੀਸਰੇ ਪਹਿਰ ਤੱਕ ਜਾਗਰ ਨਾਲ਼ ਜਗਤ ਸਿੰਘ ਦੇ ਬਾਰੇ ਗੱਲਾਂ ਕਰਦੇ ਰਹੇ।

## ਤੇਈ

ਨੇਕ-ਚਲਣੀ ਦੇ ਕਾਰਨ ਜਗਤ ਸਿੰਘ ਦੀ ਸਜ਼ਾ ਦੇ ਛੇ ਮਹੀਨੇ ਘੱਟ ਹੋ ਗਏ ਸਨ। ਇਸ ਲਈ ਢਾਈ ਸਾਲਾਂ ਬਾਅਦ ਹੀ ਉਸ ਨੂੰ ਜੇਲ਼ ਤੋਂ ਰਿਹਾਈ ਮਿਲ ਗਈ। ਉਹ ਬੁੱਢਾ ਦਿਖਾਈ ਦੇਣ ਲੱਗ ਪਿਆ ਸੀ। ਸਰੀਰ ਸੁੱਕ ਗਿਆ ਸੀ ਅਤੇ ਉਸ ਟਹਿਣੀ ਵਰਗਾ ਲਗਦਾ ਸੀ ਜੋ ਕੱਚੀ ਅਤੇ ਹਰੀ ਹੀ ਸੁੱਕ ਜਾਵੇ। ਚਿਹਰੇ 'ਤੇ ਹਲਕੀਆਂ-ਹਲਕੀਆਂ ਝੁਰੜੀਆਂ ਪੈ ਗਈਆਂ ਸਨ। ਸਿਰ ਅਤੇ ਦਾੜ੍ਹੀ ਦੇ ਸੰਘਣੇ ਵਾਲ਼ ਝੜ ਗਏ ਸਨ। ਸਿਰ ਵਿਚ ਇਕ ਗੋਲ਼ ਅਤੇ ਲੰਮਾ ਨਿਸ਼ਾਨ ਸੀ, ਜਿਥੇ ਵਾਲ਼ ਬਿਲਕੁਲ ਨਹੀਂ ਸਨ।

ਜਦ ਉਹ ਘਰ ਪਹੁੰਚਾ ਤਾਂ ਉਸ ਨੂੰ ਦੇਖਣ ਲਈ ਸਾਰਾ ਪਿੰਡ ਉਮੱਡ ਆਇਆ। ਕਰਤਾਰ ਨੂੰ ਮਰਿਆਂ ਪੰਜ ਸਾਲ ਹੋ ਚੁੱਕੇ ਸਨ ਪਰ ਫਿਰ ਵੀ ਸਭ ਨੇ ਉਸ ਕੋਲ਼ ਅਫ਼ਸੋਸ ਕੀਤਾ।

ਜਗਤ ਸਿੰਘ ਖਮੋਸ਼ ਬੈਠਾ ਉਹਨਾਂ ਦੀਆਂ ਗੱਲਾਂ ਸੁਣਦਾ ਰਿਹਾ। ਕਦੀ ਉਹ ਸਿਰ ਝੁਕਾ ਲੈਂਦਾ, ਕਦੀ ਖਲਾਅ ਨੂੰ ਘੂਰਨ ਲਗਦਾ। ਉਹ ਬਹੁਤੇ ਸਵਾਲਾਂ ਦਾ ਜਵਾਬ ਹੂੰ-ਹਾਂਅ ਵਿਚ ਬਹੁਤ ਹੀ ਸੰਖੇਪ ਜਿਹਾ ਦਿੰਦਾ।

ਜਗਤ ਸਿੰਘ ਦੇ ਆਉਣ ਨਾਲ਼ ਘਰ ਦਾ ਸੁੰਨਾਪਣ ਘੱਟਣ ਦੀ ਜਗ੍ਹਾ ਹੋਰ ਵੀ ਵੱਧ ਗਿਆ। ਉਹ ਆਪਸ ਵਿਚ ਬਹੁਤ ਘੱਟ ਗੱਲ ਕਰਦੇ ਸਨ। ਹਰ ਸਮੇਂ ਆਪਣੀ-ਆਪਣੀ ਸੋਚ ਵਿਚ ਡੁੱਬੇ ਰਹਿੰਦੇ। ਪੰਜ ਸਾਲਾਂ ਵਿਚ ਨਾ ਤਾਂ ਮਕਾਨ ਦੀ ਕੋਈ ਲਿਪਾਈ ਹੋਈ ਨਾ ਕੋਈ ਮੁਰੰਮਤ। ਜਿਹੜੀ ਚੀਜ਼ ਟੁੱਟ ਜਾਂਦੀ ਉਹ ਉਸ ਹੀ ਹਾਲਤ ਵਿਚ ਪਈ ਰਹਿੰਦੀ। ਉਹ ਗੋਡਿਆਂ 'ਤੇ ਹੱਥ ਰੱਖ ਕੇ ਉੱਠਦੇ, ਮਰੇ-ਮਰੇ ਜਿਹੇ ਘੁੰਮਦੇ ਰਹਿੰਦੇ ਅਤੇ ਛੋਟੇ-ਮੋਟੇ ਕੰਮ ਨਿਪਟਾ ਕੇ ਫਿਰ ਆਪਣੀ-ਆਪਣੀ ਸੋਚ ਵਿਚ ਡੁੱਬ ਜਾਂਦੇ। ਉਹਨਾਂ ਨੇ ਖੇਤੀ ਜਾਗਰ ਅਤੇ ਛਿੱਬੂ ਤੇ ਛੱਡ ਦਿੱਤੀ ਸੀ। ਉਹ ਖੇਤਾਂ ਵਿਚ ਲਕੀਰਾਂ ਖਿੱਚ ਕੇ ਬੀਅ ਬੀਜ ਦਿੰਦੇ। ਜਿਹੋ ਜਿਹੀ ਵੀ ਚੰਗੀ-ਮਾੜੀ ਫ਼ਸਲ ਹੋ ਜਾਂਦੀ ਉਹ ਉਸ ਨਾਲ਼ ਹੀ ਸੰਤੁਸ਼ਟ ਰਹਿੰਦੇ।

ਜਸਵੰਤ ਕੌਰ ਹਰ ਵੇਲੇ ਨਿਢਾਲ ਜਿਹੀ ਰਹਿੰਦੀ। ਉਸ ਦਾ ਸਾਰਾ ਸਰੀਰ ਕੱਚੀ ਫਿਨਸੀ ਵਾਂਗ ਚੀਸਾਂ ਮਾਰਦਾ ਰਹਿੰਦਾ। ਉਹ ਆਪਣਾ ਬਹੁਤਾ ਸਮਾਂ ਗੁਰਦੁਆਰੇ ਸੇਵਾ ਕਰਨ ਅਤੇ ਨਾਮ ਜਪਣ ਵਿਚ ਬਿਤਾਉਂਦੀ। ਬੇਧੋ ਨੂੰ ਬਹੁਤਾ ਸਮਾਂ ਉਹ ਆਪਣੇ ਕੋਲ਼ ਹੀ ਰੱਖਦੀ। ਕਈ ਵਾਰ ਰਾਤ ਨੂੰ ਵੀ ਉਸ ਨੂੰ ਆਪਣੇ ਘਰ ਵਾਪਸ ਨਾ ਜਾਣ ਦਿੰਦੀ ਅਤੇ ਆਪਣੇ ਕੋਲ਼ ਹੀ ਸੌਣ ਲਈ ਕਹਿੰਦੀ।

ਜਸਵੰਤ ਕੌਰ ਗੁਰਦੁਆਰੇ ਮੱਥਾ ਟੇਕ ਕੇ ਅਤੇ ਸੇਵਾ ਕਰਾਕੇ ਡਿੱਗਦੀ- ਢਹਿੰਦੀ ਮੁੜਕੇ ਆ ਰਹੀ ਸੀ। ਬੇਧੋ ਉਸ ਦੇ ਪਿੱਛੇ-ਪਿੱਛੇ ਪੈਰ ਘਸੀਟਦੀ ਜਾ ਰਹੀ ਸੀ। ਬਹੁਤੇ ਲੋਕ ਖੇਤਾਂ ਵਿਚ ਕੰਮ ਕਰ ਰਹੇ ਸਨ। ਬਾਥੂ, ਪੌਹਲੀ ਅਤੇ ਹੋਰ ਕਈ ਤਰ੍ਹਾਂ ਦੀਆਂ ਜੜ੍ਹੀਆਂ-ਬੂਟੀਆਂ ਕੱਢ ਰਹੇ ਸਨ।

ਜਸਵੰਤ ਕੌਰ ਉਸ ਜਗ੍ਹਾ ਆ ਕੇ ਰੁਕ ਗਈ, ਜਿਥੇ ਉਹਨਾਂ ਦੇ ਖੇਤਾਂ ਨੂੰ ਰਾਹ ਜਾਂਦਾ ਸੀ। ਉਹ ਪਿੱਛੇ ਨੂੰ ਮੁੜਦੀ ਹੋਈ ਬੋਲੀ, "ਬੇਧੋ, ਚੱਲ ਅੱਜ ਆਪਣੇ ਖੇਤ ਹੀ ਦੇਖ ਆਈਏ। ਮੈਂ ਤਾਂ ਬਹੁਤ ਦਿਨਾਂ ਦੀ ਇਧਰ ਆਈ ਹੀ ਨਹੀਂ।"

"ਚੱਲ ਬੀਬੀ, ਦੇਖ ਲੈਂਦੇ ਹਾਂ।" ਬੇਧੋ ਨੇ ਖੇਤਾਂ ਨੂੰ ਜਾਣ ਵਾਲੇ ਰਾਹ ਵੱਲ ਮੁੜਦਿਆਂ ਕਿਹਾ।

ਜਸਵੰਤ ਕੌਰ ਆਪਣੇ ਖੇਤ ਦੇ ਬੰਨੇ 'ਤੇ ਰੁਕ ਗਈ। ਬੇਧੋ ਨੇ ਸਰਸਰੀ ਜਿਹੀ ਨਜ਼ਰ ਮਾਰੀ ਅਤੇ ਥੱਲੇ ਦਾ ਬੁੱਲ ਘੁੱਟ ਕੇ ਸਿਰ ਹਿਲਾਉਂਦਿਆਂ ਬੋਲੀ, "ਬੀਬੀ, ਫ਼ਸਲ ਤਾਂ ਖਰਾਬ ਹੀ ਹੈ। ਆਲੇ-ਦੁਆਲੇ ਦੇਖੋ, ਖੇਤ ਕਿਵੇਂ ਲਹਿਰਾ ਰਹੇ ਹਨ।"

"ਹੂੰ।" ਜਸਵੰਤ ਕੌਰ ਨੇ ਅਵਾਜ਼ ਲਟਕਾ ਕੇ ਕਿਹਾ, "ਬਿਨ੍ਹਾਂ ਖ਼ਸਮ (ਮਾਲਕ) ਖੇਤੀ ਇਹੋ-ਜਿਹੀ ਹੀ ਹੋਣੀ ਹੈ।"

ਜਸਵੰਤ ਕੌਰ ਨੇ ਖੇਤਾਂ ਨੂੰ ਦੂਰ-ਦੂਰ ਤੱਕ ਦੇਖਿਆ। ਆਲੇ-ਦੁਆਲੇ ਦੇ ਖੇਤਾਂ ਦੇ ਮੁਕਾਬਲੇ ਫ਼ਸਲ ਮਾੜੀ ਹੀ ਸੀ। ਉਸ ਨੇ ਠੰਡੀ ਆਹ ਭਰੀ ਅਤੇ ਖੇਤ ਵਿਚ ਵੜ੍ਹ ਗਈ। ਕਣਕ ਦੇ ਬੂਟੇ ਛੋਟੇ ਸਨ ਅਤੇ ਬਹੁਤੇ ਹਰੇ ਨਹੀਂ ਸਨ। ਫ਼ਸਲ ਸੰਘਣੀ ਵੀ ਨਹੀਂ ਸੀ। ਖੇਤ ਵਿਚ ਕਣਕ ਦੇ ਨਾਲ਼-ਨਾਲ਼ ਸਰੋਂ ਅਤੇ ਛੋਲਿਆਂ ਦੇ ਵੀ ਬੂਟੇ ਸਨ। ਬਾਥੂ ਅਤੇ ਪੌਹਲੀ ਦੀ ਭਰਮਾਰ ਸੀ।

ਜਸਵੰਤ ਕੌਰ ਨੇ ਛੋਲਿਆਂ ਦਾ ਇਕ ਬੂਟਾ ਉਖਾੜ ਲਿਆ ਅਤੇ ਦਾਣੇ ਕੱਢ ਕੇ ਦੇਖਣ ਲੱਗੀ। ਕੱਚੇ ਦਾਣੇ ਸਤਮਾਹੇ ਬੱਚੇ ਦੀ ਤਰ੍ਹਾਂ ਬਰੀਕ ਅਤੇ ਕਮਜ਼ੋਰ ਸਨ। ਉਹ ਉਦਾਸ ਹੋ ਗਈ ਅਤੇ ਨਿਰਾਸ਼ਾ ਭਰੀ ਅਵਾਜ਼ ਵਿਚ ਬੋਲੀ, "ਕਰਤਾਰ ਜੀਂਦਾ ਸੀ ਤਾਂ ਇਹਨਾਂ ਹੀ ਖੇਤਾਂ ਵਿਚ ਇੰਨੀ ਸੰਘਣੀ ਫ਼ਸਲ ਹੁੰਦੀ ਸੀ ਕਿ ਵਿਚੀਂ ਲੰਘਣਾ ਮੁਸ਼ਕਲ ਹੁੰਦਾ ਸੀ।"

ਉਹ ਖੇਤ ਦੇ ਵਿਚਕਾਰ ਜਾ ਕੇ ਰੁਕ ਗਈ। ਜਸਵੰਤ ਕੌਰ ਨੂੰ ਖੇਤ ਦੇ ਖੂੰਜੇ ਵਿਚ ਇਕ ਸਿਰ ਦਿਖਾਈ ਦਿੱਤਾ, ਜਿਵੇਂ ਕੋਈ ਲੁਕ ਕੇ ਬੈਠਾ ਹੋਵੇ। ਉਹ ਪਹਿਲਾਂ ਤਾਂ ਘਬਰਾ ਗਈ। ਫਿਰ ਹੌਸਲਾ ਕਰਕੇ ਅਵਾਜ਼ ਦਿੱਤੀ, "ਕੌਣ ਹੈ ਖੇਤ ਵਿਚ ?"

ਸ਼ੇਰੂ ਧੁਨਕੇ ਦੀ ਤੀਵੀਂ ਰੱਤੋ ਉੱਠ ਕੇ ਦੰਦ ਦਿਖਾਉਂਦੀ ਬੋਲੀ, "ਬੀਬੀ ਮੈਂ ਹਾਂ।"

"ਤੂੰ ਇਥੇ ਕੀ ਕਰਦੀ ਆਂ?" ਜਸਵੰਤ ਕੌਰ ਨੇ ਉਹਦੀ ਵੱਲ ਵੱਧਦਿਆਂ ਪੁੱਛਿਆ।

"ਮੈਂ ਥੋੜ੍ਹਾ ਸਾਗ ਤੋੜਨ ਆਈ ਸੀ।" ਰੱਤੋ ਨੇ ਉੱਤਰ ਦਿੱਤਾ।

"ਇਸ ਖੇਤ ਵਿਚ ਤਾਂ ਪਹਿਲਾਂ ਹੀ ਫ਼ਸਲ ਥੋੜ੍ਹੀ ਹੈ। ਉੱਪਰੋਂ ਤੂੰ ਸਾਗ ਤੋੜ ਰਹੀ ਹੈਂ।"

ਜਸਵੰਤ ਕੌਰ ਉਸ ਦੇ ਕੋਲ਼ ਚਲੇ ਗਈ ਅਤੇ ਸਾਗ ਦੇ ਨਾਲ਼ ਛੋਲਿਆਂ ਦੇ ਬਹੁਤ ਸਾਰੇ ਬੂਟੇ ਦੇਖ ਕੇ ਗੁਸੈਲੀ ਅਵਾਜ਼ ਵਿਚ ਬੋਲੀ, "ਆਹ ਸਾਗ ਹੈ?" ਉਸ ਨੇ ਛੋਲਿਆਂ ਦੇ ਬੂਟਿਆਂ ਵੱਲ ਸੰਕੇਤ ਕਰਦਿਆਂ ਪੁੱਛਿਆ।

"ਬੀਬੀ, ਚਾਰ ਬੂਟੇ ਉਖਾੜ ਲਏ ਤਾਂ ਕੀ ਕਹਿਰ ਹੋ ਗਿਆ!" ਰੱਤੋ ਨੇ ਵੀ ਤਲਖ਼ ਅਵਾਜ਼ ਵਿਚ ਕਿਹਾ।

"ਸਿਰਮੁਨੀਏ, ਆਹ ਚਾਰ ਬੂਟੇ ਹਨ?" ਜਸਵੰਤ ਕੌਰ ਉੱਚੀ ਅਵਾਜ਼ ਵਿਚ ਡਾਂਟਣ ਲੱਗੀ।

ਰੱਤੋ ਸਾਗ ਅਤੇ ਛੋਲਿਆਂ ਦੇ ਬੂਟੇ ਚਾਦਰ ਵਿਚ ਬੰਨ੍ਹ ਕੇ ਪਿੱਠ ਉਤੇ ਲਟਕਾਈ, ਬੁੜ-ਬੁੜ ਕਰਦੀ ਖੇਤ ਵਿਚੋਂ ਬਾਹਰ ਨਿਕਲ ਗਈ। ਜਸਵੰਤ ਕੌਰ ਕੁੱਝ ਪਲ਼ ਖੜ੍ਹੀ ਬੋਲਦੀ ਰਹੀ ਅਤੇ ਫਿਰ ਵਾਪਸ ਆ ਗਈ। ਜਸਵੰਤ ਕੌਰ ਅਤੇ ਰੱਤੋ ਦੀਆਂ ਅਵਾਜ਼ਾਂ ਸੁਣ ਕੇ ਆਲੇ-ਦੁਆਲੇ ਖੇਤਾਂ ਵਿਚ ਸਾਗ ਤੋੜ ਰਹੀਆਂ ਔਰਤਾਂ ਕੰਮ ਵਿਚੇ ਛੱਡ ਕੇ ਉਹਨਾਂ ਵੱਲ ਦੇਖਣ ਲੱਗੀਆਂ।

"ਰੱਤੋ, ਕੀ ਹੋਇਆ ?" ਇਕ ਔਰਤ ਨੇ ਪੁੱਛਿਆ।

"ਚਾਰ ਬੂਟੇ ਛੋਲਿਆਂ ਦੇ ਤੋੜ ਲਏ ਤਾਂ ਉਸ ਦੇ ਢਿੱਡ ਵਿਚ ਸੂਲ ਹੋਣ ਲੱਗ ਪਿਆ।" ਰੱਤੋ ਨੇ ਕਿਹਾ।

"ਕੌਣ ਹੈ ?" ਉਸ ਔਰਤ ਨੇ ਜਸਵੰਤ ਕੌਰ ਨੂੰ ਪਿੱਠ ਤੋਂ ਪਹਿਚਾਨਣ ਦੀ ਕੋਸ਼ਿਸ਼ ਕਰਦਿਆਂ ਪੁੱਛਿਆ।

"ਔਂਤਰਿਆਂ (ਨਿਰਸੰਤਾਨ) ਦੀ ਜਸਵੰਤ ਕੌਰ," ਰੱਤੋ ਨੇ ਨੱਕ ਚੜ੍ਹਾਉਂਦਿਆਂ ਨਫ਼ਰਤ ਨਾਲ਼ ਕਿਹਾ, "ਰੱਬ ਨੇ ਇੰਨੀ ਬੜੀ ਸਜ਼ਾ ਦਿੱਤੀ ਹੈ, ਹੰਕਾਰ ਅਜੇ ਵੀ ਨਹੀਂ ਟੁੱਟਾ। ਜਦ ਮਰੇ ਤਾਂ ਖੇਤ ਛਾਤੀ ਤੇ ਰੱਖ ਕੇ ਨਾਲ਼ ਲੈ ਜਾਵੇ।"

ਜਸਵੰਤ ਕੌਰ ਨੇ ਸੁਣਿਆ ਤਾਂ ਅੱਗ ਭਬੂਕਾ ਹੋ ਗਈ। ਉਹ ਰੁਕ ਗਈ ਤੇ ਪਿੱਛੇ ਮੁੜ ਕੇ ਦੇਖਣ ਲੱਗੀ। ਪਰ ਅਗਲੇ ਹੀ ਪਲ਼ ਉਸ ਦੇ ਕ੍ਰੋਧ ਨੂੰ ਬੇਬਸੀ ਨੇ ਦਬਾ ਦਿੱਤਾ। ਉਸ ਦੀਆਂ ਅੱਖਾਂ ਵਿਚ ਹੰਝੂ ਆ ਗਏ ਕਿ ਕੰਮੀ, ਜੋ ਉਸ ਨੂੰ ਦੇਖਦਿਆਂ ਹੀ ਰਾਹ ਛੱਡ ਦਿੰਦੇ ਸਨ, ਅੱਜ ਉਹਨਾਂ ਦੀਆਂ ਹੀ ਤੀਵੀਆਂ ਉਸ ਦੇ ਮੂੰਹ ਨੂੰ ਆਉਂਦੀਆਂ ਹਨ।

ਜਸਵੰਤ ਕੌਰ ਜਦ ਘਰ ਪਹੁੰਚੀ ਤਾਂ ਬਚਿੰਤ ਸਿੰਘ ਵਿਹੜੇ ਦੇ ਇਕ ਕੋਨੇ ਵਿਚ ਮੰਜੇ 'ਤੇ ਲੰਮਾ ਪਿਆ ਸੀ। ਜਗਤ ਸਿੰਘ ਪਸ਼ੂਆਂ ਦੀ ਖੁਰਲੀ ਕੋਲ਼ ਮੰਜੇ 'ਤੇ ਬੇਸੁਧ ਜਿਹਾ ਪਿਆ ਸੀ।

ਦੋਹਾਂ ਨੇ ਗਰਦਣ ਚੁੱਕ ਕੇ ਇਕ ਪਲ਼ ਲਈ ਜਸਵੰਤ ਕੌਰ ਵੱਲ ਦੇਖਿਆ ਅਤੇ ਫਿਰ ਲੰਮੇ ਪੈ ਗਏ। ਜਸਵੰਤ ਕੌਰ ਵੀ ਦਲਾਨ ਵਿਚ ਥੰਮ (ਖੰਭੇ) ਦੇ ਸਹਾਰੇ ਅਧਲੇਟੀ ਜਿਹੀ ਹੋ ਗਈ ਅਤੇ ਅੱਖਾਂ ਮੀਟ ਲਈਆਂ।

''ਕਰਤਾਰ ਜੀਂਦਾ ਹੁੰਦਾ ਤਾਂ ਰੱਤੋ ਸਿਰਮੁੰਨੀ ਨੂੰ ਉਥੇ ਹੀ ਜਮੀਨ ਵਿਚ ਗੱਡ ਦਿੰਦਾ,'' ਇਹ ਸੋਚ ਕੇ ਜਸਵੰਤ ਕੌਰ ਰੋ ਪਈ। ਮੋਟੇ-ਮੋਟੇ ਹੰਝੂ ਉਸ ਦੀਆਂ ਗੱਲਾਂ ਤੋਂ ਵਹਿ ਕੇ ਠੋਡੀ ਅਤੇ ਗਲ਼ ਨੂੰ ਤਰ ਕਰਨ ਲੱਗੇ। ਭਰੀਆਂ ਅੱਖਾਂ ਨਾਲ਼ ਉਹ ਕਦੀ ਬਚਿੰਤ ਸਿੰਘ ਵੱਲ ਦੇਖਦੀ ਅਤੇ ਕਦੀ ਜਗਤ ਸਿੰਘ ਵੱਲ। ਪਰ ਦੋਨੋ ਉਸ ਦੀਆਂ ਸਿਸਕੀਆਂ ਤੋਂ ਬੇਪ੍ਰਵਾਹ ਆਪਣੇ-ਆਪਣੇ ਮੰਜਿਆਂ 'ਤੇ ਊਂਘਦੇ ਰਹੇ। ਹੌਲੀ-ਹੌਲੀ ਜਸਵੰਤ ਕੌਰ ਦੇ ਹੰਝੂ ਥੰਮ ਗਏ ਅਤੇ ਉਹ ਵੀ ਊਂਘਣ ਲੱਗੀ।

ਬਚਿੰਤ ਸਿੰਘ, ਜਗਤ ਸਿੰਘ ਅਤੇ ਜਸਵੰਤ ਕੌਰ ਆਪਣੇ-ਆਪਣੇ ਵਿਚਾਰਾਂ ਵਿਚ ਡੁੱਬੇ ਊਂਘ ਰਹੇ ਸੀ ਕਿ ਅਚਾਨਕ ਹੀ ਪਿਛਵਾੜਿਉਂ ਆ ਰਹੀਆਂ ਉੱਚੀ-ਉੱਚੀ ਅਵਾਜ਼ਾਂ ਨੇ ਉਹਨਾਂ ਨੂੰ ਚੌਂਕਾ ਦਿੱਤਾ। ਉਹ ਤਿੰਨੇ ਸੁਚੇਤ ਹੋ ਗਏ ਅਤੇ ਕੰਨ ਲਾ ਕੇ ਸੁਣਨ ਲੱਗੇ। ਇਹ ਰਲੀਆਂ ਮਿਲੀਆਂ ਅਵਾਜ਼ਾਂ ਸਰਦਾਰਾ ਸਿੰਘ, ਉਸ ਦੀ ਪਤਨੀ ਜਗਿੰਦਰ ਕੌਰ, ਮੇਲਾ ਸਿੰਘ ਅਤੇ ਉਸ ਦੀ ਪਤਨੀ ਬੇਬੇ ਰਤਨ ਕੌਰ ਦੀਆਂ ਸਨ।

ਬਚਿੰਤ ਸਿੰਘ ਅਤੇ ਜਗਤ ਸਿੰਘ ਆਪਣੇ-ਆਪਣੇ ਮੰਜੇ 'ਤੇ ਬੈਠ ਗਏ। ਜਸਵੰਤ ਕੌਰ ਉਠ ਕੇ ਪਿਛਲੇ ਬੂਹੇ ਨਾਲ਼ ਕੰਨ ਲਾ ਕੇ ਉਨ੍ਹਾਂ ਅਵਾਜ਼ਾਂ ਨੂੰ ਸੁਣਨ ਲੱਗੀ।

''ਸਰਦਾਰਾ ਸਿੰਘ, ਮੈਂ ਤਾਂ ਤੇਰਾ ਹੀ ਭਲਾ ਸੋਚਿਆ ਸੀ।'' ਮੇਲਾ ਸਿੰਘ ਦੀ ਅਵਾਜ਼ ਆਈ।

''ਓਹ ਤਾਇਆ, ਤੂੰ ਅਤੇ ਮੇਰਾ ਭਲਾ ਸੋਚੇਂ?'' ਸਰਦਾਰਾ ਸਿੰਘ ਨੇ ਨਫ਼ਰਤ ਭਰੀ ਉੱਚੀ ਅਵਾਜ਼ ਵਿਚ ਕਿਹਾ, ''ਤੂੰ ਤਾਂ ਮੇਰੀਆਂ ਜੜ੍ਹਾਂ ਵਿਚ ਤੇਲ ਦੇ ਰਿਹਾ ਹੈ। ਇਹ ਮੇਰੇ ਹਿੱਤ ਵਿਚ ਸੋਚਿਆ ਸੀ ਕਿ ਭਾਬੀ ਜਸਵੰਤ ਕੌਰ ਦੀ ਗੋਦ ਵਿਚ ਆਪਣਾ ਪੋਤਾ ਦੇਣਾ ਚਾਹੁੰਦਾ ਸੀ ਤਾਂ ਕਿ ਬਚਿੰਤ ਸਿੰਘ ਅਤੇ ਜਗਤ ਸਿੰਘ ਭਾਅ ਦੀ ਸਾਰੀ ਜਾਇਦਾਦ ਤੂੰ ਸੰਭਾਲ ਸਕੇਂ।''

ਇਹ ਸੁਣ ਕੇ ਮੇਲਾ ਸਿੰਘ ਚਕਰਾ ਜਿਹਾ ਗਿਆ। ਉਸ ਨੂੰ ਕੋਈ ਜਵਾਬ ਨਾ ਸੁੱਝਾ। ਸਰਦਾਰਾ ਸਿੰਘ ਉਸ ਦਾ ਮੂੰਹ ਚਿੜਾਉਂਦਾ ਫਿਰ ਬੋਲਿਆ, ''ਤਾਇਆ, ਸ਼ਰਮ ਕਰ! ਤੇਰੇ ਪੈਰ ਕਬਰ ਵਿਚ ਲਟਕ ਰਹੇ ਹਨ। ਪਰ ਲਾਲਚ ਇੰਨਾ ਹੈ ਕਿ ਸਾਰੀ ਖ਼ੁਦਾਈ ਸਮੇਟ ਕੇ ਪੈਰ ਥੱਲੇ ਦਬਾਉਣੀ ਚਾਹੁੰਦਾ ਹੈ।''

''ਸਰਦਾਰਿਆ, ਮੇਰੀ ਜ਼ਬਾਨ ਨਾ ਖੁਲ੍ਹਾ!'' ਮੇਲਾ ਸਿੰਘ ਨੇ ਚਿਤਾਵਣੀ ਦਿੱਤੀ। ਫਿਰ ਬਹੁਤ ਉੱਚੀ ਅਵਾਜ਼ ਵਿਚ ਬੋਲਿਆ, ''ਉਏ ਬੇਸ਼ਰਮਾ, ਦੂਸਰੇ ਦੇ ਘਰ ਜਵਾਨ ਮੌਤ ਹੋਈ ਅਤੇ ਤੂੰ ਦਾਰੂ ਪੀ ਕੇ ਬੁੱਕਲ ਵਿਚ ਹੱਸਦਾ ਸੀ। ਬਕਰੇ ਬੁਲਾਉਂਦਾ ਸੀ। ਵਾਹਿਗੁਰੂ ਸੁੱਖ ਰੱਖੇ, ਉਹ ਜੀਂਦੇ-ਜਾਗਦੇ ਬੈਠੇ ਹਨ ਅਤੇ ਤੂੰ ਉਹਨਾਂ ਦੇ ਖੇਤਾਂ ਦੇ ਸੌਦੇ ਕਰਦਾ ਫਿਰਦਾ ਹੈਂ।''

ਉਹ ਇਕ ਦੂਸਰੇ ਨਾਲ਼ ਝਗੜਨ ਲੱਗੇ। ਲੋਕਾਂ ਨੇ ਮਾਮਲਾ ਵੱਧਦਾ ਦੇਖਿਆ ਤਾਂ ਵਿਚ-ਬਚਾਅ ਕਰਨ ਲੱਗੇ। ਦੋਹਾਂ ਨੂੰ ਫੜ ਕੇ ਪਿੱਛੇ ਲੈ ਗਏ। ਲੇਕਿਨ ਜਗਿੰਦਰ ਕੌਰ ਅਤੇ ਬੇਬੇ ਰਤਨ ਕੌਰ ਲਗਾਤਾਰ ਝਗੜ ਰਹੀਆਂ ਸਨ।

ਜਗਿੰਦਰ ਕੌਰ ਆਪਣੇ ਬੂਹੇ ਤੋਂ ਗਲ਼ੀ ਵਿਚ ਆ ਗਈ ਅਤੇ ਹੱਥ ਲਹਿਰਾਉਂਦੀ ਬੋਲੀ, ''ਬੇਬੇ, ਲੋਕ ਤੇਰਾ ਨਾਮ-ਜਾਪ ਦੇਖਦੇ ਹਨ, ਮੈਂ ਤੇਰੇ ਮਨ ਦਾ ਖੋਟ ਦੇਖਦੀ ਹਾਂ। ਮਰਨ ਪਹਿਰ ਬੈਠੀ ਹੈਂ ਪਰ ਲਾਲਚ ਇੰਨਾ ਕਿ ਅਸਮਾਨ ਤੋਂ ਤਾਰੇ ਤੋੜ ਕੇ ਝੋਲੀ ਭਰਨਾ ਚਾਹੁੰਦੀ ਹੈਂ। ਇਕ ਪਾਸੇ ਜਸਵੰਤ ਕੌਰ ਨੂੰ ਨਾਮ ਜਾਪ ਦੀ ਮਾਲਾ ਦਿੰਦੀ ਏਂ, ਦੂਜੇ ਪਾਸੇ ਸੁੱਖਾਂ ਸੁਖਦੀ ਏਂ ਕਿ ਉਹ ਔਂਤਰੀ ਮਰੇ ਤਾਂ ਗੁਰਦੁਆਰੇ ਚਾਲ੍ਹੀ ਦਿਨ ਸੇਵਾ ਕਰੂੰਗੀ।''

ਜਗਿੰਦਰ ਕੋਰੇ, ਆਪਣੀ ਝੋਲੀ ਵਿਚ ਵੀ ਝਾਕ ਕੇ ਦੇਖ। ਜਿਥੇ ਖੋਟ ਹੀ ਖੋਟ ਹਨ। ਕਰਤਾਰ ਮਰਿਆ ਤਾਂ ਸਿਆਪਾ ਇਸ ਤਰ੍ਹਾਂ ਕਰਦੀ ਸੀ ਜਿਵੇਂ ਕਿ ਤੇਰਾ ਆਪਣਾ ਪੁੱਤ ਮਰਿਆ ਹੋਵੇ। ਪਰ ਘਰ ਜਾ ਕੇ ਘਿਉ ਦੀ ਚੂਰੀ ਖਾਂਦੀ ਸੀ। ਹੁਣ ਜਾਦੂ-ਟੂਣੇ ਕਰ ਰਹੀ ਆਂ। ਜਸਵੰਤ ਕੌਰ ਨੂੰ ਤਵੀਤ ਘੋਲ ਕੇ ਪਿਲਾਉਣਾ ਚਾਹੁੰਦੀ ਆਂ।'' ਬੇਬੇ ਰਤਨ ਕੌਰ ਚੀਕੀ।

ਜਗਿੰਦਰ ਕੌਰ ਅਤੇ ਬੇਬੇ ਰਤਨ ਕੌਰ ਦੇ ਵਿਚਕਾਰ ਕੁੱਝ ਦੇਰ ਤਕਰਾਰ ਚਲਦੀ ਰਹੀ। ਫਿਰ ਲੋਕਾਂ ਨੇ ਵਿਚ ਪੈ ਕੇ ਉਹਨਾਂ ਨੂੰ ਚੁੱਪ ਕਰਾ ਦਿੱਤਾ।

ਜਸਵੰਤ ਕੌਰ ਦਰਵਾਜ਼ੇ ਤੋਂ ਪਰੇ ਹੱਟ ਗਈ। ਰੱਤੋ, ਸਰਦਾਰਾ ਸਿੰਘ, ਮੇਲਾ ਸਿੰਘ, ਜਗਿੰਦਰ ਕੌਰ ਅਤੇ ਬੇਬੇ ਰਤਨ ਕੌਰ ਦੀਆਂ ਗੱਲਾਂ ਉਸ ਦੇ ਰੋਮ-ਰੋਮ ਨੂੰ ਤੜਫਾ ਰਹੀਆਂ ਸਨ। ਇਹ ਖਿਆਲ ਆਉਂਦਿਆਂ ਹੀ ਕਿ ਇਹਨਾਂ ਸਾਰੀਆਂ ਗੱਲਾਂ ਦਾ ਇਕੋ-ਇਕ ਕਾਰਨ ਉਹ ਆਪ ਹੀ ਹੈ, ਤਾਂ ਜਸਵੰਤ ਕੌਰ ਤੜਫ਼ ਉਠੀ। ਕਰਤਾਰ ਵੀ ਉਸ ਦੇ ਕਾਰਨ ਹੀ ਮਰਿਆ ਹੈ। ਇਹ ਸੋਚ, ਗਲ਼ ਵਿਚ ਆਈ ਚੀਕ ਨੂੰ ਦਬਾਉਣ ਲਈ ਉਹ ਮੂੰਹ ਵਿਚ ਕੱਪੜਾ ਤੁੰਨ ਕੇ ਕੋਠੜੀ ਵਿਚ ਵੜ੍ਹ ਗਈ। ਉਸਨੇ ਬੂਹਾ ਅੰਦਰੋਂ ਬੰਦ ਕਰ ਲਿਆ ਅਤੇ ਕੋਨੇ ਵਿਚ ਮੂੰਹ ਛਿਪਾ ਕੇ ਵਿਲਕ-ਵਿਲਕ ਕੇ ਰੋਣ ਲੱਗੀ। ਉਸ ਦੀਆਂ ਅੱਖਾਂ ਦੇ ਸਾਹਮਣੇ ਉਸ ਦਾ ਪੂਰਾ ਜੀਵਨ ਘੁੰਮ ਗਿਆ। ਇਹ ਸੋਚ ਕੇ ਉਸ ਦੇ ਹੰਝੂ ਰੋਕਿਆਂ ਨਹੀਂ ਰੁਕਦੇ ਸਨ ਕਿ ਉਸ ਨੂੰ ਆਪਣੇ ਜਨਮ ਤੋਂ ਲੈ ਕੇ ਹੁਣ ਤੱਕ ਕੋਈ ਸੁੱਖ ਨਹੀਂ ਮਿਲਿਆ। ਸੁੱਖ ਦੀ ਤਲਾਸ਼ ਵਿਚ ਉਠਾਇਆ ਹਰ ਕਦਮ ਉਸ ਲਈ ਹੋਰ ਵੀ ਬੜੀਆਂ ਮੁਸੀਬਤਾਂ ਦਾ ਕਾਰਨ ਬਣਿਆ।

ਬਚਪਨ ਵਿਚ ਮਾਂ ਦੀ ਮੌਤ, ਮਤਰੇਈ ਮਾਂ ਦੀਆਂ ਝਿੜਕਾਂ, ਦਾਦੀ ਦਾ ਚੋਰੀ-ਛਿਪੇ ਪਿਆਰ-ਦੁਲਾਰ, ਵਿਆਹ ਲਈ ਰੱਖੀਆਂ ਸੁੱਖ ਦੀਆਂ ਆਸਾਂ ਅਤੇ ਵਿਆਹ ਤੋਂ ਸਾਲ ਬਾਅਦ ਹੀ ਪਤੀ ਦੀ ਮੌਤ ਕਰਕੇ ਸਭ ਕੁੱਝ ਖ਼ਤਮ। ਇਕ ਸਾਲ ਤੱਕ ਆਪਣੀ ਸਰੋਂ ਦੇ ਫੁੱਲਾਂ ਵਰਗੀ ਮਹਿਕਦੀ ਜਵਾਨੀ ਨੂੰ ਗੁਰਦੁਆਰੇ ਦੀਆਂ ਦਹਿਲੀਜ਼ਾਂ 'ਤੇ ਨੱਕ ਰਗੜ-ਰਗੜ ਅਤੇ ਗੁਰੂ ਗਰੰਥ ਸਾਹਬ ਦਾ ਲਗਾਤਾਰ ਪਾਠ ਕਰਨ ਦੇ ਯਤਨ ਅਤੇ ਫਿਰ ਬਚਿੰਤ ਸਿੰਘ ਦੀਆਂ ਗੁਰਦੁਆਰੇ ਦੇ ਅੰਦਰ ਅਤੇ ਬਾਹਰ ਨਿਰੰਤਰ ਨਿਹਾਰਦੀਆਂ ਹੋਈਆਂ ਅੱਖਾਂ ਨੇ ਇਹ ਸਾਧਨਾ ਵੀ ਭੰਗ ਕਰ ਦਿੱਤੀ। ਉਹ ਸੁੱਖ ਦੀ ਤਲਾਸ਼ ਵਿਚ

ਉਸ ਦੇ ਘਰ ਪਹੁੰਚੀ ਤਾਂ ਉਸ ਨੇ ਆਪਣੀ ਬਜਾਏ ਆਪਣੇ ਛੋਟੇ ਭਰਾ ਨੂੰ ਪੇਸ਼ ਕਰ ਦਿੱਤੀ, ਕਿਉਂਕਿ ਉਹ ਆਪਣੇ ਨਾਲ਼ ਆਪਣੇ ਮਰੇ ਪਤੀ ਦੀ ਜਾਇਦਾਦ ਨਹੀਂ ਲਿਆਈ ਸੀ। ਤਨ-ਮਨ ਨਾਲ਼ ਇਕ ਘਰ ਛੱਡ ਦੇਣ ਦੇ ਬਾਅਦ ਫਿਰ ਵਾਪਸ ਜਾਣਾ ਮੁਸ਼ਕਲ ਹੀ ਨਹੀਂ ਅਨੈਤਿਕ ਵੀ ਸੀ। ਬਚਿੰਤ ਸਿੰਘ ਦਾ ਦਰ ਅਤੇ ਪੇਸ਼ਕਸ਼ ਨੂੰ ਵਾਹਿਗੁਰੂ ਦਾ ਭਾਣਾ ਤੇ ਮਿਹਰ ਸਮਝ ਕੇ ਕਬੂਲ ਕਰ ਲਿਆ।

ਜਸਵੰਤ ਕੌਰ ਦੇ ਦਿਮਾਗ ਵਿਚ ਇਹ ਗੱਲ ਜੜ੍ਹ ਵਾਲੇ ਫੋੜੇ ਦੀ ਤਰ੍ਹਾਂ ਅਟਕ ਗਈ ਕਿ ਸ਼ਰੀਕ ਉਸ ਦੀ ਜਾਇਦਾਦ 'ਤੇ ਹੁਣ ਤੋਂ ਹੀ ਨਜ਼ਰਾਂ ਟਿਕਾਈ ਬੈਠੇ ਹਨ।

"ਮੇਰੇ...ਵਾਹਿਗੁਰੂ ਨੇ ਕਰਤਾਰ ਨੂੰ ਖੋਹ ਲਿਆ ਤਾਂ ਕੀ ਹੋਇਆ! ਉਸ ਦਾ ਬਾਪ ਅਤੇ ਤਾਇਆ ਤਾਂ ਜੀਂਦੇ ਹਨ। ਉਹਨਾਂ ਨੂੰ ਔਂਤਰੇ ਨਹੀਂ ਬਣਨ ਦੇਵਾਂਗੀ। ਉਹਨਾਂ ਦੀ ਜਾਇਦਾਦ ਦੇ ਹੱਕਦਾਰ ਤੁਹਾਨੂੰ ਨਹੀਂ ਬਣਨ ਦੇਵਾਂਗੀ।" ਉਸ ਨੇ ਪ੍ਰਣ ਕੀਤਾ।

ਜਸਵੰਤ ਕੌਰ ਉਠਦੀ-ਬੈਠਦੀ ਆਪਣੇ ਪ੍ਰਣ ਨੂੰ ਮਜ਼ਬੂਤ ਕਰਦੀ ਰਹੀ। ਦਿਨ ਢਲੇ ਬੇਧੋ ਆਈ ਅਤੇ ਜਸਵੰਤ ਕੌਰ ਨੂੰ ਬੁਰੇ ਹਾਲ ਦੇਖ ਕੇ ਹਰ ਰੋਜ਼ ਦੀ ਤਰ੍ਹਾਂ ਕਿਹਾ, "ਬੀਬੀ...ਜਾ...ਹੱਥ ਮੂੰਹ ਧੋ ਕੇ ਕੱਪੜੇ ਬਦਲ। ਪੁੱਤ ਚਲੇ ਗਿਆ ਪਰ ਤੇਰਾ ਸਿਰ ਦਾ ਸਾਈ ਤਾਂ ਬੈਠਾ ਹੈ। ਉਸ ਦੀ ਖੈਰ ਮਨਾ।"

ਜਸਵੰਤ ਕੌਰ ਨੇ ਇਹ ਸੁਣ ਕੇ ਨਾ ਤਾਂ ਪਹਿਲਾਂ ਵਾਂਗ ਆਹ ਭਰੀ ਅਤੇ ਨਾ ਹੀ ਰੋਈ। ਉਸ ਨੇ ਹੱਥ-ਮੂੰਹ ਧੋਤਾ। ਦੰਦਾਂ ਤੇ ਦੰਦਾਸਾ ਮਲਿਆ, ਅੱਖਾਂ ਵਿਚ ਸੁਰਮਾ ਪਾਇਆ ਅਤੇ ਕੱਪੜੇ ਪਾ ਕੇ ਪੀੜ੍ਹੀ ਤੇ ਆ ਬੈਠੀ। ਬੇਧੋ ਕੰਮ ਮੁਕਾ ਕੇ ਜਾਣ ਲੱਗੀ ਤਾਂ ਜਸਵੰਤ ਕੌਰ ਬੋਲੀ..."ਬੇਧੋ...ਤੂੰ ਕਦੋਂ ਤੱਕ ਮੇਰੇ ਕੋਲ਼ ਸੌਂਦੀ ਰਹੇਂਗੀ? ਹੁਣ ਰਾਤ ਨੂੰ ਨਾ ਆਇਆ ਕਰ।"

ਸੂਰਜ ਛਿਪੇ ਜਗਤ ਸਿੰਘ ਹੱਥ-ਮੂੰਹ ਧੋ ਕੇ ਰੋਟੀ ਖਾਣ ਬੈਠਾ। ਜਸਵੰਤ ਕੌਰ ਖਾਣਾ ਪਰੋਸ ਕੇ ਉਸ ਨੂੰ ਪੱਖਾ ਝੱਲਣ ਲੱਗੀ। ਜਗਤ ਸਿੰਘ ਨੇ ਉਸ ਵੱਲ ਦੇਖਿਆ ਅਤੇ ਉਸ ਦੇ ਬੁੱਲਾਂ ਤੇ ਦੰਦਾਸਾ ਅਤੇ ਅੱਖਾਂ ਵਿਚ ਸੁਰਮਾ ਦੇਖ ਕੇ ਹੈਰਾਨ ਜਿਹਾ ਰਹਿ ਗਿਆ। ਜਸਵੰਤ ਕੌਰ ਨੇ ਅੱਖਾਂ ਝੁਕਾ ਲਈਆਂ ਅਤੇ ਹੌਲੀ ਜਿਹੀ ਬੋਲੀ, "ਤੂੰ ਆਪਣਾ ਮੰਜਾ ਘਰ ਲੈ ਆ। ਮੈਨੂੰ ਇਕੱਲੀ ਨੂੰ ਡਰ ਲਗਦਾ। ਬੜੇ ਸਰਦਾਰ ਦੇ ਕੋਲ਼ ਜਾਗਰ ਸੌਂ ਜਾਇਆ ਕਰੂ।"

ਰਾਤ ਗਹਿਰੀ ਹੋ ਗਈ ਤਾਂ ਜਸਵੰਤ ਕੌਰ ਨੇ ਗਰਮ ਦੁੱਧ ਵਿਚ ਬਹੁਤ ਸਾਰਾ ਘਿਉ ਪਾਇਆ ਅਤੇ ਜਗਤ ਸਿੰਘ ਦੇ ਕੋਲ਼ ਚਲੇ ਗਈ। ਦੁੱਧ ਦਾ ਗਲਾਸ ਉਸ ਦੇ ਹੱਥ ਫੜਾ ਕੇ ਉਹ ਮੰਜੇ ਦੀ ਪਿਉਂਦੀ ਬਹਿ ਗਈ। ਜਗਤ ਸਿੰਘ ਨੇ ਦੁੱਧ ਪੀ ਲਿਆ ਤਾਂ ਉਹ ਉਹਦੀਆਂ ਲੱਤਾਂ ਘੁੱਟਣ ਲੱਗੀ।

ਥੋੜ੍ਹੇ ਚਿਰ ਬਾਅਦ ਜਗਤ ਸਿੰਘ ਨੇ ਜਸਵੰਤ ਕੌਰ ਦਾ ਹੱਥ ਫੜ ਲਿਆ ਤਾਂ ਉਹ ਉਹਦੇ ਨਾਲ ਲੰਮੀ ਪੈਂਦੀ ਹੋਈ ਹੌਲੀ ਜਿਹੀ ਬੋਲੀ, "ਮੋਏ ਸ਼ਰੀਕਾਂ ਨੂੰ ਸੂਲ ਹੋਵੇ। ਮੇਰੇ ਮੁੰਡੇ ਦੀ ਮੌਤ 'ਤੇ ਘਿਉ ਦੀ ਚੂਰੀ ਖਾਂਦੇ ਸੀ। ਮੁਕੱਦਮਾ ਹਾਰੇ ਤਾਂ ਸ਼ਰਾਬਾਂ ਪੀਂਦੇ ਸੀ। ਮੋਏ...ਤੁਹਾਡੇ ਜੀਂਦੇ -ਜੀਅ ਸਾਡੀ ਜਮੀਨ ਦੇ ਵਾਰਿਸ ਬਣ ਰਹੇ ਹਨ। ਨੀਲੋਵਾਲੀਏ ਸਾਨੂੰ ਔਂਤਰੇ ਕਹਿੰਦੇ ਹਨ।"

"ਮੈਂ ਵੀ ਸੁਣਿਆ ਹੈ।" ਕਹਿ ਕੇ ਜਗਤ ਸਿੰਘ ਨੇ ਆਪਣੇ ਨਾਲ਼ ਪਈ ਜਸਵੰਤ ਕੌਰ ਵੱਲ ਦੇਖਿਆ।

"ਪਰ ਮੈਂ ਅਜਿਹਾ ਨਹੀਂ ਹੋਣ ਦੇਵਾਂਗੀ। ਮੈਂ ਉਹਨਾਂ ਦੇ ਮੂੰਹ ਵਿਚ ਦਹਿਕਦੀ ਲਕੜੀ ਦੇਣਾ ਚਾਹੁੰਦੀ ਹਾਂ। ਉਹਨਾਂ ਦੇ ਬਰਾਬਰ ਖੜ੍ਹੀ ਹੋਣਾ ਚਾਹੁੰਦੀ ਹਾਂ।" ਜਸਵੰਤ ਕੌਰ ਨੇ ਬਹੁਤ ਹੀ ਸਖ਼ਤ ਅਵਾਜ਼ ਵਿਚ ਕਿਹਾ।

"ਚਾਹੁੰਦਾ ਤਾਂ ਮੈਂ ਵੀ ਇਹੋ ਹਾਂ, ਪਰ ਜੇ ਕਿਸੇ ਦੇ ਫ਼ਿਕਰਾਂ ਕਾਰਨ ਦਾਣੇ ਖਤਮ ਹੋ ਗਏ ਹਨ ਤਾਂ ਇਸ ਵਿਚ ਉਹਨਾਂ ਦਾ ਕੀ ਕਸੂਰ ਹੈ।" ਜਗਤ ਸਿੰਘ ਨੇ ਆਪਣੀ ਬੇਬਸੀ ਦੱਸਦਿਆਂ ਕਿਹਾ।

ਕੁੱਝ ਦੇਰ ਉਹ ਆਪਣੀ-ਆਪਣੀ ਸੋਚ ਵਿਚ ਡੁੱਬੇ ਨਾਲ਼-ਨਾਲ਼ ਲੰਮੇ ਪਏ ਰਹੇ। ਜਸਵੰਤ ਕੌਰ ਆਪਣੇ ਮੰਜੇ 'ਤੇ ਜਾਂਦੀ ਹੋਈ ਬੋਲੀ, "ਸਰਦਾਰ ਜੀ, ਦਿਲ ਨਾ ਛੱਡੀਂ। ਮਨ ਵਿਚ ਆਸ ਦੀ ਜੋਤ ਜਗਾਉ। ਦਾਣੇ ਵਾਪਸ ਆ ਸਕਦੇ ਹਨ, ਇਲਾਜ ਹੋ ਸਕਦਾ ਹੈ। ਬਸ, ਤੁਸੀਂ ਕੈਮ ਰਹੋ। ਜਵਾਨੀ ਪਹਿਰ ਬੁੱਢੇ ਨਾ ਬਣੋ।"

ਸਵੇਰੇ ਉਠ ਕੇ ਜਦ ਜਗਤ ਸਿੰਘ ਪੇਸ਼ਾਬ ਕਰਨ ਲੱਗਾ ਤਾਂ ਜਸਵੰਤ ਕੌਰ ਨੇ ਇਕ ਖਾਲ਼ੀ ਬੋਤਲ ਉਸ ਨੂੰ ਫੜਾ ਦਿੱਤੀ।

"ਇਹ ਕਾਹਦੇ ਲਈ?" ਜਗਤ ਸਿੰਘ ਨੇ ਹੈਰਾਨ ਹੁੰਦਿਆਂ ਪੁੱਛਿਆ।

"ਰਲਹਨਾ ਨੂੰ ਜਾ ਰਹੀ ਹਾਂ...ਹਕੀਮ ਕੋਲ਼...ਕਰੂਰਾ ਦਿਖਾ ਕੇ ਤੇਰੇ ਲਈ ਦਵਾਈ ਲੈਣ। ਮੇਰੀ ਸੌਂਹ, ਇਨਕਾਰ ਨਾ ਕਰੀਂ।" ਕਹਿ ਕੇ ਜਸਵੰਤ ਕੌਰ ਇਕ ਪਾਸੇ ਹੋ ਕੇ ਇੰਤਜ਼ਾਰ ਕਰਨ ਲੱਗੀ। ਫਿਰ ਬੋਤਲ ਨੂੰ ਬੰਦ ਕਰਕੇ ਥੈਲੇ ਵਿਚ ਪਾਇਆ ਅਤੇ ਘੁੰਡ ਕੱਢ ਕੇ ਬੇਧੋ ਨਾਲ਼ ਬਾਹਰ ਨਿਕਲ ਗਈ।

## ਚੌਵੀ

ਰਾਤ ਦਾ ਆਖਰੀ ਪਹਿਰ ਸੀ ਜਦ ਬੇਧੋ ਨੇ ਬਚਿੰਤ ਸਿੰਘ ਨੂੰ ਜਗਾ ਦਿੱਤਾ ਅਤੇ ਖੁਸ਼ ਹੁੰਦਿਆਂ ਬੋਲੀ, ''ਸਰਦਾਰ ਜੀ ਭਾਣ ਕੌਰ ਦਾਈ ਨੂੰ ਲੈ ਆਵੋ। ਸਰਦਾਰਨੀ ਨੂੰ ਦਰਦ ਸ਼ੁਰੂ ਹੋ ਗਿਆ ਹੈ।''

ਬਚਿੰਤ ਸਿੰਘ ਇਕਦਮ ਸੁਚੇਤ ਹੋ ਗਿਆ। ਉਸ ਨੇ ਵਾਹਿਗੁਰੂ ਨੂੰ ਯਾਦ ਕਰਦਿਆਂ ਕੇਸ ਬੰਨੇ, ਦਾੜ੍ਹੀ 'ਤੇ ਹੱਥ ਫੇਰਿਆ, ਸਿਰ 'ਤੇ ਮੋਟਾ ਸਾਫਾ ਲਪੇਟਿਆ ਅਤੇ ਪੈਰ ਵਿਚ ਜੁੱਤੀ ਫ਼ਸਾ ਕੇ ਹੱਥ ਵਿਚ ਕਿਰਪਾਨ ਲੈ ਲਈ। ਵਾਹਿਗੁਰੂ ਦਾ ਸਿਮਰਨ ਕਰਦਿਆਂ ਉਸ ਨੇ ਹੌਲੀ ਜਿਹੇ ਸਾਈਕਲ ਲਿਆ ਅਤੇ ਬੂਹਾ ਖੋਲ੍ਹ ਕੇ ਬਾਹਰ ਨਿਕਲਦਿਆਂ ਬੇਧੋ ਨੂੰ ਕਿਹਾ, ''ਬੀਬੀ, ਜਗਤ ਸਿੰਘ ਨੂੰ ਵੀ ਜਗਾ ਦੇ। ਭਾਣ ਕੌਰ ਨੂੰ ਲੈ ਕੇ ਮੈਂ ਤਬੇਲੇ ਵੱਲ ਦੀ ਹੀ ਆਵਾਂਗਾ। ਵਕਤ ਤੋਂ ਪਹਿਲਾਂ ਕਿਸੇ ਨੂੰ ਪਤਾ ਨਹੀਂ ਲੱਗਣਾ ਚਾਹੀਦਾ।''

ਬਚਿੰਤ ਸਿੰਘ ਕਾਹਲ਼ੀ ਕਾਰਨ ਪੰਜਿਆਂ ਭਾਰ ਤੁਰਦਾ ਪਿੰਡ ਦੇ ਦੂਜੇ ਪਾਸੇ ਭਾਣ ਕੌਰ ਦੇ ਘਰ ਵੱਲ ਨੂੰ ਚਲੇ ਗਿਆ। ਮੰਗਲੂ ਚੌਕੀਦਾਰ ਪਹਿਰਾ ਦਿੰਦਾ, ਆਖਰੀ ਚੱਕਰ ਲਾ ਰਿਹਾ ਸੀ। ਇਕ ਥਾਂ ਰੁਕ ਕੇ ਬਚਿੰਤ ਸਿੰਘ ਨੇ ਉਸ ਦੀ ਦਿਸ਼ਾ ਦਾ ਅੰਦਾਜ਼ਾ ਲਾਇਆ। ਫਿਰ ਗਲ਼ੀ ਵੱਲ ਚਲੇ ਗਿਆ। ਪਰ ਕੁੱਝ ਕਦਮ ਹੀ ਜਾ ਕੇ ਉਹ ਮੁੜ ਆਇਆ, ਕਿਉਂਕਿ ਕੁੱਤਿਆਂ ਦੇ ਭੌਂਕਣ ਕਾਰਨ ਗਲ਼ੀ ਵਿਚ ਉਸ ਦੀ ਮੌਜੂਦਗੀ ਦਾ ਪਤਾ ਲੱਗਣ ਦਾ ਡਰ ਸੀ। ਉਹ ਪਿੰਡ ਦੇ ਬਾਹਰ-ਬਾਹਰ ਹੀ ਘੁੰਮ ਕੇ ਭਾਣ ਕੌਰ ਦੇ ਘਰ ਵੱਲ ਨੂੰ ਜਾਣ ਲੱਗਾ।

ਬਚਿੰਤ ਸਿੰਘ ਨੇ ਹੌਲੀ ਜਿਹੇ ਬੂਹਾ ਖੜਕਾਇਆ। ਅਗਲੇ ਹੀ ਪਲ਼ ਅਵਾਜ਼ ਆਈ, ''ਕੌਣ ਹੈ?''

''ਮੈਂ ਹਾਂ ਬਚਿੰਤ ਸਿੰਘ।'' ਉਸ ਨੇ ਬੂਹੇ ਦੀ ਝੀਤ ਨਾਲ਼ ਮੂੰਹ ਲਾ ਕੇ ਹੌਲੀ ਜਿਹੇ ਜਵਾਬ ਦਿੱਤਾ।

ਭਾਣ ਕੌਰ ਨੇ ਲਾਲਟੈਣ ਬਾਲ ਕੇ ਬੂਹਾ ਖੋਲਿਆ ਤਾਂ ਉਹ ਇਕਦਮ ਅੰਦਰ ਵੜ੍ਹ ਗਿਆ ਅਤੇ ਦਰਵਾਜਾ ਬੰਦ ਕਰ ਲਿਆ। ਉਹ ਉਤੇਜਿਤ ਪਰ ਹੌਲੀ ਅਵਾਜ਼ ਵਿਚ ਬੋਲਿਆ, ''ਜਸਵੰਤ ਕੌਰ ਦੇ ਦਰਦ ਸ਼ੁਰੂ ਹੋ ਗਿਆ ਹੈ। ਛੇਤੀ ਚੱਲ।''

''ਵਾਹਿਗੁਰੂ ਮਿਹਰ ਕਰੇ। ਮੁੰਡਾ ਹੋਵੇ।'' ਭਾਣ ਕੌਰ ਨੇ ਆਪਣੀ ਚਾਦਰ ਚੁੱਕਦਿਆਂ ਕਿਹਾ।

''ਗਲ਼ੀ ਦੀ ਬਜਾਏ ਬੜੇ ਰਾਹ ਵੱਲ ਦੀ ਜਾਣਾ ਹੈ।'' ਬਚਿੰਤ ਸਿੰਘ ਨੇ ਕਿਹਾ ਅਤੇ ਭਾਣ ਕੌਰ ਨੂੰ ਦੁਚਿੱਤੀ ਵਿਚ ਦੇਖ ਕੇ ਬੋਲਿਆ, ''ਪਿੰਡ ਵਿਚ ਸੌ ਸੱਜਣ ਹੈ ਤਾਂ ਸੌ ਦੁਸ਼ਮਣ ਵੀ ਹੈ। ਕੋਈ ਦੁਸ਼ਮਣ ਤੇਰਾ ਰਾਹ ਰੋਕ ਦੇਵੇ...ਕੋਈ ਜਾਦੂ-ਟੂਣਾ ਕਰ ਦੇਵੇ।''

''ਠੀਕ ਹੈ।'' ਭਾਣ ਕੌਰ ਨੇ ਇਕ ਪੋਟਲੀ ਚੁੱਕਦਿਆਂ ਕਿਹਾ ਜਿਸ ਵਿਚ ਲਸਣ, ਪਿਆਜ, ਲਾਲ ਮਿਰਚਾਂ ਅਤੇ ਗੁੱਗਲ ਰੱਖਿਆ ਹੋਇਆ ਸੀ ਤਾਂ ਕਿ ਰਾਹ ਵਿਚ ਕਿਸੇ ਭੂਤ-ਪਰੇਤ ਦੀ ਹਵਾ ਨਾ ਛੂਹ ਜਾਵੇ।

ਘਰ ਪਹੁੰਚ ਕੇ ਬਚਿੰਤ ਸਿੰਘ ਨੇ ਬੈਠਕ ਦਾ ਬੂਹਾ ਹੌਲੀ ਜਿਹੇ ਖੜ੍ਹਕਾਇਆ। ਜਗਤ ਸਿੰਘ ਨੇ ਝੱਟ ਦਰਵਾਜਾ ਖੋਲ੍ਹ ਦਿੱਤਾ। ਭਾਣ ਕੌਰ ਅਤੇ ਬਚਿੰਤ ਸਿੰਘ ਅੰਦਰ ਆ ਗਏ ਤਾਂ ਉਸ ਨੇ ਕਾਹਲ਼ੀ ਨਾਲ਼ ਬੂਹਾ ਅੰਦਰੋਂ ਬੰਦ ਕਰ ਲਿਆ।

''ਸਹਿਜੇ...ਹੌਲੀ।'' ਬਚਿੰਤ ਸਿੰਘ ਨੇ ਧੀਮੀ ਅਵਾਜ਼ ਵਿਚ ਕਿਹਾ।

ਭਾਣ ਕੌਰ ਬੈਠਕ ਵਿਚੋਂ ਨਿਕਲ ਕੇ ਅੰਦਰ ਚਲੇ ਗਈ। ਜਸਵੰਤ ਕੌਰ ਮੰਜੇ 'ਤੇ ਬੈਠੀ ਦੋਹਾਂ ਹੱਥਾਂ ਨਾਲ਼ ਪੇਟ ਨੂੰ ਘੁੱਟਦੀ ਹਾਏ-ਹਾਏ ਕਰ ਰਹੀ ਸੀ। ਭਾਣ ਕੌਰ ਨੇ ਉਸ ਨੂੰ ਲੰਮੀ ਪਾ ਦਿੱਤਾ, ਸਲਵਾਰ ਉਤਾਰ ਦਿੱਤੀ ਅਤੇ ਜੰਪਰ ਉੱਪਰ ਚੁੱਕ ਕੇ ਉਸ ਦੇ ਪੇਟ 'ਤੇ ਮਾਲਸ਼ ਕਰਦੀ ਬੋਲੀ, ''ਬੇਧੋ, ਕੌਲੀ ਵਿਚ ਥੋੜ੍ਹਾ ਜਿਹਾ ਘਿਉ ਗਰਮ ਕਰਕੇ ਲੈ ਆ।''

ਬਚਿੰਤ ਸਿੰਘ ਬੈਠਕ ਦੇ ਅੰਦਰਲੇ ਦਰਵਾਜੇ ਵਿਚ ਖੜ੍ਹਾ ਜਸਵੰਤ ਕੌਰ ਦੀ ਹਾਏ-ਹਾਏ ਸੁਣ ਰਿਹਾ ਸੀ ਅਤੇ ਜਗਤ ਸਿੰਘ ਤਬੇਲੇ ਵਿਚ ਬੇਚੈਨ ਹੋਇਆ ਚੱਕਰ ਕੱਢ ਰਿਹਾ ਸੀ। ਜਸਵੰਤ ਕੌਰ ਦੀ ਕਰਾਹਟ ਕਦੀ ਉੱਚੀ ਹੋ ਜਾਂਦੀ ਕਦੇ ਬਹੁਤ ਹੌਲੀ। ਜਗਤ ਸਿੰਘ ਦੀ ਬੇਚੈਨੀ ਜਦ ਬੇਕਾਬੂ ਹੋਣ ਲੱਗੀ ਤਾਂ ਉਹ ਵੀ ਬੈਠਕ ਵਿਚ ਆ ਗਿਆ। ਬਚਿੰਤ ਸਿੰਘ ਫਰਸ਼ ਤੇ ਬੈਠਾ ਅੱਖਾਂ ਬੰਦ ਕਰੀ ਜਾਪ ਕਰ ਰਿਹਾ ਸੀ।

ਬਚਿੰਤ ਸਿੰਘ ਨੇ ਉੱਠਦਿਆਂ ਵਾਹਿਗੁਰੂ ਦਾ ਨਾਮ ਲਿਆ ਅਤੇ ਜਗਤ ਸਿੰਘ ਵੱਲ ਦੇਖ ਕੇ ਪੁੱਛਿਆ, ''ਕਿਉਂ?''

''ਕੁਛ ਨਹੀਂ। ਵੈਸੇ ਹੀ ਹੈ।'' ਫਿਰ ਬਾਹਰ ਪੂਰਬ ਦੀ ਹਲਕੀ ਜਿਹੀ ਲਾਲੀ ਦੇਖ ਕੇ ਕੁੱਝ ਤਲਖ਼ ਅਵਾਜ਼ ਵਿਚ ਕਿਹਾ, ''ਪਤਾ ਨਹੀਂ, ਨਿਆਣਾ ਇੰਨੀ ਦੇਰ ਕਿਉਂ ਲਾ ਰਿਹਾ ਹੈ।''

''ਕਮਲਿਆ, ਇਹ ਕੋਈ ਆਪਣੇ ਬਸ ਹੈ! ਪੇਟ ਘਰੋੜੀ ਦਾ ਨਿਆਣਾ ਹੈ।'' ਬਚਿੰਤ ਸਿੰਘ ਨੇ ਸਮਝਾਉਂਦਿਆਂ ਕਿਹਾ। ਫਿਰ ਉੱਪਰ ਦੇਖਦਾ ਬੋਲਿਆ, ''ਵਾਹਿਗੁਰੂ ਮਿਹਰ ਕਰੇ...ਇਹੀ ਬੇਨਤੀ ਕਰੋ।''

ਤਬੇਲੇ ਦਾ ਬੂਹਾ ਖੜਕਿਆ ਤਾਂ ਬਚਿੰਤ ਸਿੰਘ ਬੋਲਿਆ, ''ਜਾਗਰ ਅਤੇ ਛਿੱਬੂ ਆਏ ਹੋਣੇ ਹਨ। ਹਲ਼-ਪੰਜਾਲੀ ਜੋੜ ਕੇ ਉਹਨਾਂ ਨੂੰ ਬਾਹਰ ਹੀ ਦੇ ਦਿਉ। ਬੀਜ ਦੀ ਗਠੜੀ ਤਾਂ ਬਾਹਰ ਦਲਾਨ ਵਿਚ ਹੀ ਪਈ ਹੈ।''

ਜਗਤ ਸਿੰਘ ਕਾਹਲ਼ੀ ਨਾਲ਼ ਤਬੇਲੇ ਵੱਲ ਨੂੰ ਤੁਰ ਪਿਆ। ਬਚਿੰਤ ਸਿੰਘ ਬੂਹੇ ਵਿਚ ਆ ਖੜਾ ਹੋਇਆ। ਉਹ ਧਿਆਨ ਨਾਲ਼ ਭਾਣ ਕੌਰ ਦੀਆਂ ਗੱਲਾਂ ਸੁਣਨ ਲੱਗਾ। ਉਹ ਵਾਰ-ਵਾਰ ਕਹਿ ਰਹੀ ਸੀ, ''ਬਸ-ਬਸ ਸਰਦਾਰਨੀ, ਥੋੜ੍ਹਾ ਸਬਰ ਕਰ। ਵਾਹਿਗੁਰੂ ਦਾ ਨਾਂ ਲੈ। ਬਸ, ਪਲ਼-ਦੋ ਪਲ਼ ਦੀ ਹੀ ਤਕਲੀਫ਼ ਹੈ।''

ਕੁੱਝ ਮਿੰਟਾਂ ਬਾਅਦ ਨਿਆਣੇ ਦੇ ਰੋਣ ਦੀ ਅਵਾਜ਼ ਆਈ। ਬਚਿੰਤ ਸਿੰਘ ਕੰਧ ਦੇ ਸਹਾਰੇ ਖੜ੍ਹ ਗਿਆ। ਜਗਤ ਸਿੰਘ ਦੌੜ ਕੇ ਉਸ ਦੇ ਕੋਲ਼ ਆ ਗਿਆ। ਨਿਆਣੇ ਦੇ ਰੋਣ ਅਤੇ ਜਸਵੰਤ ਕੌਰ ਦੀ ਹਾਏ-ਹਾਏ ਦੀਆਂ ਰਲਗੱਡ ਅਵਾਜ਼ਾਂ ਆ ਰਹੀਆਂ ਸਨ।

ਬਚਿੰਤ ਸਿੰਘ ਨੇ ਅੱਖਾਂ ਬੰਦ ਕਰਕੇ ਹੱਥ ਜੋੜ ਦਿੱਤੇ ਅਤੇ ਸਿਰ ਝੁਕਾ ਦਿੱਤਾ। ਫਿਰ ਕਾਹਲ਼ੀ ਨਾਲ਼ ਅਲਮਾਰੀ ਦਾ ਜਿੰਦਾ ਖੋਲ੍ਹਿਆ ਅਤੇ ਇਕ ਪੋਟਲੀ ਜੇਬ ਵਿਚ ਪਾ ਕੇ ਬਾਹਰ ਆ ਗਿਆ।

ਜਦ ਬੂਹਾ ਖੋਲ੍ਹ ਕੇ ਭਾਣ ਕੌਰ ਬਾਹਰ ਆਈ ਤਾਂ ਦੋਹਾਂ ਭਰਾਵਾਂ ਦੇ ਦਿਲ ਦੀ ਧੜਕਣ ਜਿਵੇਂ ਇਕ ਪਲ਼ ਲਈ ਰੁਕ ਗਈ। ਭਾਣ ਕੌਰ ਨੇ ਚਹਿਕਦੀ ਅਵਾਜ਼ ਵਿਚ ਕਿਹਾ, "ਸਰਦਾਰ ਜੀ, ਬਹੁਤ-ਬਹੁਤ ਵਧਾਈਆਂ! ਮੁੰਡਾ ਹੋਇਆ ਹੈ।"

"ਭਾਣ ਕੋਰੇ, ਤੂੰ ਚੰਗੀ ਤਰ੍ਹਾਂ ਦੇਖ ਲਿਆ ਨਾ?" ਬਚਿੰਤ ਸਿੰਘ ਨੇ ਉਤੇਜਿਤ ਹੁੰਦਿਆਂ ਪੁੱਛਿਆ।

"ਹਾਂ, ਸਰਦਾਰ ਜੀ, ਆਪਣੀ ਤਸੱਲੀ ਕਰਕੇ ਹੀ ਦੱਸਣ ਆਈ ਹਾਂ।"

"ਵਾਹਿਗੁਰੂ, ਤੇਰਾ ਲੱਖ-ਲੱਖ ਸ਼ੁਕਰ ਹੈ।" ਕਹਿ ਕੇ ਬਚਿੰਤ ਸਿੰਘ ਮੂਧਾ ਹੋ ਗਿਆ ਅਤੇ ਆਪਣਾ ਮੱਥਾ ਜਮੀਨ 'ਤੇ ਰੱਖ ਦਿੱਤਾ। ਫਿਰ ਉਸ ਨੇ ਪੋਟਲੀ ਵਿਚੋਂ ਚਾਂਦੀ ਦੇ ਇੱਕੀ ਰੁਪਏ ਗਿਣ ਕੇ ਭਾਣ ਕੌਰ ਦੀ ਹਥੇਲੀ 'ਤੇ ਰੱਖ ਦਿੱਤੇ।

"ਸਰਦਾਰ ਜੀ ਵਧਾਈ ਮੈਂ ਅਲੱਗ ਲਊਂਗੀ।" ਉਸ ਨੇ ਮੁੱਠੀ ਬੰਦ ਕਰਦਿਆਂ ਕਿਹਾ।

"ਵਧਾਈ ਤੇਰੀ ਖਰੀ ਹੈ। ਇਹ ਤਾਂ ਖੁਸ਼ਖਬਰੀ ਸੁਣਾਉਣ ਦਾ ਇਨਾਮ ਹੈ।" ਬਚਿੰਤ ਸਿੰਘ ਨੇ ਚਹਿਕਦਿਆਂ ਕਿਹਾ।

ਚੁੱਲੇ ਵਿਚ ਕਪਾਹ ਦੀਆਂ ਛਿੱਟੀਆਂ ਦੀ ਅੱਗ ਬਾਲ ਕੇ ਅਤੇ ਦੁੱਧ ਦਾ ਪਤੀਲਾ ਉੱਪਰ ਰੱਖ ਕੇ ਬੇਧੋ ਵੀ ਵਧਾਈ ਦੇਣ ਆਈ ਅਤੇ ਗਿਆਰਾਂ ਰੁਪਏ ਲੈ ਕੇ ਜ਼ਿਦ ਕਰਦਿਆਂ ਬੋਲੀ, "ਸਰਦਾਰ ਜੀ, ਮੈਂ ਸੂਟ ਵੀ ਲਵਾਂਗੀ।"

"ਜ਼ਰੂਰ ਮਿਲੇਗਾ। ਮੈਂ ਫੇਰੂਮਲ ਨੂੰ ਕਹਿ ਦੇਵਾਂਗਾ। ਜੋ ਕੱਪੜਾ ਤੈਨੂੰ ਪਸੰਦ ਹੈ, ਉਸ ਵਿਚੋਂ ਸੂਟ ਪੜਵਾ ਲਵੀਂ।" ਬਚਿੰਤ ਸਿੰਘ ਨੇ ਵਿਸ਼ਵਾਸ ਦੁਆਇਆ।

ਬਚਿੰਤ ਸਿੰਘ ਨੇ ਭਾਣ ਕੌਰ ਨੂੰ ਬੁਲਾ ਕੇ ਸਮਝਾਇਆ, "ਭਾਣ ਕੋਰੇ, ਜਦ ਤੱਕ ਜਸਵੰਤ ਕੌਰ ਛਿਲੇ ਵਿਚ ਹੈ, ਕਿਸੇ ਵੀ ਤੀਵੀਂ ਨੂੰ ਅੰਦਰ ਨਹੀਂ ਆਉਣ ਦੇਣਾ। ਕੋਈ ਨਜ਼ਰ ਲਾ ਦੇਵੇਗਾ, ਜਾਦੂ-ਟੂਣਾ ਕਰ ਦੇਵੇ, ਜਾਂ ਮੰਤਰ ਹੀ ਫੂਕ ਦੇਵੇ।"

"ਮੈਂ ਸਮਝ ਗਈ," ਭਾਣ ਕੌਰ ਨੇ ਕਿਹਾ, "ਮੈਂ ਸਾਰੀਆਂ ਨੂੰ ਕਹਿ ਦੇਵਾਂਗੀ ਕਿ ਕਾਕੇ ਦਾ ਜਦ ਤੱਕ ਬਾਬੇ ਦੇ ਦਰਬਾਰ ਮੱਥਾ ਨਹੀਂ ਟਿਕਾ ਦਿੱਤਾ ਜਾਂਦਾ, ਮੁੰਡੇ ਦੇ ਬਾਪ ਅਤੇ ਤਾਏ ਸਮੇਤ ਕੋਈ ਵੀ ਉਸ ਦੇ ਮੂੰਹ ਨਹੀਂ ਲੱਗੇਗਾ।"

"ਬਸ, ਇਹ ਠੀਕ ਹੈ।" ਬਚਿੰਤ ਸਿੰਘ ਨੇ ਤਾਕੀਦ ਕੀਤੀ।

"ਤੁਸੀਂ ਬੇਫਿਕਰ ਰਹੋ, ਸਰਦਾਰ ਜੀ! ਛਿਲੇ ਵਿਚ ਸਰਦਾਰਨੀ ਦੇ ਕੋਲ਼ ਚਿੜੀ ਵੀ ਨਹੀਂ ਫਰਕਣ ਦੇਵਾਂਗੀ।" ਕਹਿ ਕੇ ਭਾਣ ਕੌਰ ਅੰਦਰ ਚਲੇ ਗਈ।

ਤੁਰੰਤ ਹੀ ਸਾਰੇ ਪਿੰਡ ਵਿਚ ਖ਼ਬਰ ਫੈਲ ਗਈ। ਲਾਗੀ ਅਤੇ ਕਮੀ-ਕਮੀਨ ਵਧਾਈ ਦੇਣ ਆਉਣ ਲੱਗੇ। ਬਚਿੰਤ ਸਿੰਘ ਗੁੜ ਦੀ ਬੋਰੀ ਖੋਲ੍ਹ ਕੇ ਬੈਠਕ ਵਿਚ ਬੈਠਾ ਸੀ ਅਤੇ ਖੁੱਲੇ ਦਿਲ ਅਤੇ ਹੱਥੀਂ ਵਧਾਈਆਂ ਵਸੂਲ ਕਰ ਰਿਹਾ ਸੀ। ਹਰ ਬੰਦੇ ਤੋਂ ਵਧਾਈ ਲੈ ਕੇ ਉਹ ਇਕ ਹੀ ਗੱਲ ਕਹਿੰਦਾ, "ਬਸ, ਬਾਬੇ ਦੀ ਖੈਰਾਤ ਹੈ। ਉਸ ਦੀ ਹੀ ਮਿਹਰ ਹੈ।"

ਬੇਬੇ ਰਤਨ ਕੌਰ, ਕਰਮ ਕੌਰ ਅਤੇ ਜਗਿੰਦਰ ਕੌਰ ਇਕੱਠੀਆਂ ਹੀ ਆਈਆਂ। ਬੇਬੇ ਨੇ ਬਚਿੰਤ ਸਿੰਘ ਅਤੇ ਜਗਤ ਸਿੰਘ ਨੂੰ ਵਧਾਈ ਦਿੱਤੀ ਤਾਂ ਬਚਿੰਤ ਸਿੰਘ ਉਸ ਦੇ ਪੈਰੀਂ ਹੱਥ ਲਾਉਂਦਾ ਬੋਲਿਆ, "ਬੇਬੇ, ਤੇਰੇ ਪੈਰਾਂ ਦਾ ਪ੍ਰਤਾਪ ਹੈ। ਤੁਹਾਡੇ ਵਰਗੇ ਬਜ਼ੁਰਗਾਂ ਦੀਆਂ ਅਸੀਸਾਂ ਦਾ ਫ਼ਲ ਹੈ।"

ਬੇਬੇ ਅੰਦਰ ਚਲੇ ਗਈ। ਬੇਧੋ ਚੁੱਲੇ ਤੇ ਰੋਟੀਆਂ ਪਕਾ ਰਹੀ ਸੀ। ਬੇਧੋ ਨੇ ਉਸ ਨੂੰ ਵਧਾਈ ਦਿੱਤੀ ਤਾਂ ਬੇਬੇ ਬੋਲੀ, "ਨੀ, ਜਦ ਦਰਦ ਸ਼ੁਰੂ ਹੋਈ ਸੀ ਤਾਂ ਤੂੰ ਮੈਨੂੰ ਖਬਰ ਕਿਉਂ ਨਹੀਂ ਕੀਤੀ?"

"ਬੇਬੇ, ਮੈਨੂੰ ਸੁਝਿਆ ਹੀ ਨਹੀਂ।" ਬੇਧੋ ਨੇ ਉੱਤਰ ਦਿੱਤਾ।

ਇਨੇ ਚਿਰ ਵਿਚ ਭਾਣ ਕੌਰ ਬਾਹਰ ਨਿਕਲੀ ਤਾਂ ਬੇਬੇ ਉਹਦੇ ਵੱਲ ਦੇਖਦੀ ਬੋਲੀ, "ਭਾਣ ਕੋਰੇ, ਦਰਦ ਕੱਲ ਸ਼ੁਰੂ ਹੋਈ ਸੀ?"

"ਇਹ ਤਾਂ ਮੈਨੂੰ ਪਤਾ ਨਹੀਂ। ਬੜਾ ਸਰਦਾਰ ਆਖਰੀ ਪਹਿਰ ਮੈਨੂੰ ਲੈਣ ਗਿਆ ਸੀ।" ਭਾਣ ਕੌਰ ਨੇ ਕਿਹਾ।

"ਕਾਕਾ ਕਦੋਂ ਹੋਇਆ?"

"ਇਹੀ ਸਮਝੋ...ਜਦ ਧੁੱਪ ਬਨੇਰੇ 'ਤੇ ਸੀ।"

"ਜਸਵੰਤ ਕੌਰ ਨੂੰ ਦਾਬੜਾ ਖੁਆ ਦਿੱਤਾ?"

"ਹਾਂ, ਬਹੁਤ ਚਿਰ ਪਹਿਲਾਂ ਖੁਆ ਦਿੱਤਾ ਸੀ! ਬੇਧੋ ਨੇ ਅਵਾਜ਼ ਲਟਕਾ ਕੇ ਜਵਾਬ ਦਿੱਤਾ।

"ਬਣਾਇਆ ਕਦੋਂ ਸੀ?" ਬੇਬੇ ਨੇ ਪੁੱਛਿਆ ਅਤੇ ਹੈਰਾਨ ਹੁੰਦੀ ਬੋਲੀ, "ਪਰਸੋਂ ਦਿਨ-ਢਲੇ ਮੈਂ ਆਈ ਤਾਂ ਜਸਵੰਤ ਕੌਰ ਨੂੰ ਪੁੱਛਿਆ ਸੀ। ਉਹਨੇ ਤਾਂ ਕਿਹਾ ਸੀ ਕਿ ਜਦੋਂ ਵਕਤ ਆਇਆ, ਤਾਂ ਬਣਾ ਲਵਾਂਗੇ।"

"ਚੱਲ, ਕਾਕੇ ਦਾ ਮੂੰਹ ਦੇਖ ਲਵਾਂ।" ਬੇਬੇ ਨੇ ਬੱਚੇ ਦੇ ਸਿਰ ਤੋਂ ਵਾਰਨੇ ਲਈ ਪੱਲੇ ਵਿਚੋਂ ਤਾਂਬੇ ਦਾ ਪੈਸਾ ਖੋਲਦਿਆਂ ਕਿਹਾ।

"ਸੂਤਕ ਹੈ। ਛਿਲਾ ਪੂਰਾ ਹੋ ਜਾਵੇ ਤਾਂ ਕਾਕੇ ਦਾ ਗੁਰੂਦੁਆਰੇ ਮੱਥਾ ਟਿਕਾਉਂਣਾ ਹੈ। ਬਾਅਦ ਵਿਚ ਹੀ ਸਾਰੇ ਮੂੰਹ ਲੱਗਣਗੇ। ਕਾਕੇ ਦੇ ਬਾਪੂ ਅਤੇ ਤਾਏ ਨੇ ਵੀ ਉਸ ਦਾ ਮੂੰਹ ਨਹੀਂ ਦੇਖਿਆ।" ਭਾਣ ਕੌਰ ਨੇ ਨਿਰਣਾ ਸੁਣਾ ਦਿੱਤਾ।

ਬੇਬੇ ਸ਼ੱਕ ਦੀ ਸੋਚ ਵਿਚ ਡੁੱਬ ਗਈ। ਮੁਹੱਲੇ ਦੀਆਂ ਹੋਰ ਔਰਤਾਂ ਆਈਆਂ ਅਤੇ ਬੇਬੇ ਨੂੰ ਵਧਾਈ ਦਿੱਤੀ ਤਾਂ ਉਸ ਨੇ ਜਵਾਬ ਵਿਚ ਹੇਠਲਾ ਬੁੱਲ ਠੋਡੀ ਤੱਕ ਅਟੇਰ ਦਿੱਤਾ। ਔਰਤਾਂ ਬੇਬੇ ਦੁਆਲੇ ਇਕੱਠੀਆਂ ਹੋ ਗਈਆਂ। ਬੇਬੇ ਨੇ ਸਾਰੀਆਂ ਨੂੰ ਭਾਣ ਕੌਰ ਅਤੇ ਬੇਧੋ ਨਾਲ਼ ਹੋਈ ਗੱਲ-ਬਾਤ ਦੱਸ ਦਿੱਤੀ। ਉਸ ਦੇ ਮਨ ਵਿਚ ਸ਼ੱਕ ਫਨੀਅਰ ਸੱਪ ਵਾਂਗ ਉਠਿਆ ਹੋਇਆ ਸੀ। ਧੰਨ ਕੌਰ, ਬੇਬੇ ਵੱਲ ਝੁਕਦੀ ਹੋਈ ਬੁੜਬੁੜਾਈ, "ਬੇਬੇ ਕੋਈ ਗੜਬੜ ਤਾਂ ਨਹੀ?"

"ਵਾਹਿਗੁਰੂ ਹੀ ਜਾਣੇ।" ਬੇਬੇ ਨੇ ਹੱਥ ਮਾਰਦਿਆਂ ਕਿਹਾ।

"ਤੂੰ ਨਿਆਣੇ ਦੇ ਰੋਣ ਦੀ ਅਵਾਜ਼ ਸੁਣੀ ਹੈ?" ਅਮਰ ਕੌਰ ਨੇ ਪੁੱਛਿਆ।

"ਨਾ।" ਬੇਬੇ ਨੇ ਸਿਰ ਹਿਲਾਉਂਦਿਆਂ ਇਕ ਵਾਰ ਫਿਰ ਥੱਲੇ ਵਾਲਾ ਬੁੱਲ ਅਟੇਰ ਦਿੱਤਾ।

ਉਹ ਕੁੱਝ ਪੱਲ ਚੁੱਪ ਬੈਠੀਆਂ ਆਪੋ-ਆਪਣੀਆਂ ਅਟਕਲਾਂ ਲਾਉਂਦੀਆਂ ਰਹੀਆਂ। ਜਗਿੰਦਰ ਕੌਰ ਆਪਣੀ ਗਰਦਣ ਅੱਗੇ ਨੂੰ ਕਰਦੀ ਹੋਈ ਬੋਲੀ, "ਪਰਸੋਂ ਗੜੀ ਵਾਲੇ ਜੈਲਦਾਰ ਦੇ ਘਰ ਵੀ ਪੋਤਾ ਹੋਇਆ ਹੈ ਅਤੇ ਉਹਨਾਂ ਦੀ ਇਹਨਾਂ ਨਾਲ਼ ਬਹੁਤ ਭਾਈਬੰਦੀ ਹੈ। ਕਿਤੇ ਉਹੀ ਨਿਆਣਾ ਗੋਦ ਨਾ ਲੈ ਲਿਆ ਹੋਵੇ।"

"ਇਕ ਦਿਨ ਮੈਂ ਭਾਣ ਕੌਰ ਨੂੰ ਪੁੱਛਿਆ ਸੀ। ਉਸ ਨੇ ਗੱਲ ਨੂੰ ਗੋਲ਼-ਮੋਲ ਕਰਕੇ ਕਿਹਾ ਸੀ ਕਿ ਸ਼ਾਇਦ ਜਸਵੰਤ ਕੌਰ ਦੇ ਪੇਟ ਵਿਚ ਹਵਾ ਦਾ ਗੋਲਾ ਹੀ ਹੋਵੇ। ਸਿਆਣੀ ਉਮਰ ਵਿਚ ਕਈ ਔਰਤਾਂ ਨੂੰ ਇਹ ਤਕਲੀਫ ਹੋ ਜਾਂਦੀ ਹੈ। ਉੱਚੇ ਖੂਹ ਵਾਲੇ ਸਰਦਾਰ ਦੀ ਕੁੜੀ ਕਰਤਾਰੀ ਨੂੰ ਤਿੰਨ ਵਾਰ ਇਹ ਤਕਲੀਫ ਹੋਈ ਹੈ। ਇਕ ਵਾਰ ਤਾਂ ਉਹ ਦੋ ਸਾਲ ਇਸ ਤਰ੍ਹਾਂ ਭਰੇ ਪੇਟ ਰਹੀ।" ਧੰਨ ਕੌਰ ਨੇ ਹੱਸਦਿਆਂ ਕਿਹਾ।

ਭਾਣ ਕੌਰ ਬਾਹਰ ਆਈ ਤਾਂ ਬੇਬੇ ਨੇ ਪੁੱਛਿਆ, "ਭਾਣ ਕੌਰੇ, ਔਲ ਦੱਬ ਦਿੱਤੀ ਹੈ?"

"ਦੱਬ ਦਿੱਤੀ ਸੀ।" ਭਾਣ ਕੌਰ ਨੇ ਸੰਖੇਪ ਜਿਹਾ ਜਵਾਬ ਦਿੱਤਾ। ਬੇਬੇ ਨੇ ਫਿਰ ਥੱਲੇ ਦਾ ਬੁੱਲ ਅਟੇਰ ਦਿੱਤਾ। ਉਹ ਗੋਡਿਆਂ 'ਤੇ ਹੱਥ ਰੱਖ ਕੇ ਉੱਠੀ ਅਤੇ ਆਪਣੀ ਸੋਟੀ ਸੰਭਾਲਦੀ ਬੋਲੀ, "ਦਾਲ ਵਿਚ ਕੁੱਝ ਕਾਲਾ ਜ਼ਰੂਰ ਹੈ। ਅੱਗੇ ਵਾਹਿਗੁਰੂ ਜਾਣੇ।"

"ਬੇਬੇ, ਦਾਲ ਵਿਚ ਕੁੱਝ ਵੀ ਕਾਲਾ ਨਹੀਂ ਹੈ। ਘੜੇ ਜਿੰਨਾ ਬੜਾ ਮੋਤੀ ਹੈ। ਛਿਲਾ ਪੂਰਾ ਹੋ ਜਾਵੇ, ਸਭ ਨੂੰ ਸੂਰਜ ਵਾਂਗ ਨਜ਼ਰ ਆਵੇਗਾ।" ਭਾਣ ਕੌਰ ਨੇ ਕੁੱਝ ਤਲਖ ਅਵਾਜ਼ ਵਿਚ ਕਿਹਾ।

ਵਧਾਈ ਦੇਣ ਵਾਲ਼ਿਆਂ ਦਾ ਤਾਂਤਾ ਜਦ ਖਤਮ ਹੋ ਗਿਆ ਤਾਂ ਬਚਿੰਤ ਸਿੰਘ ਅਤੇ ਜਗਤ ਸਿੰਘ ਬੈਠਕ ਵਿਚੋਂ ਉਠ ਕੇ ਅੰਦਰ ਚਲੇ ਗਏ। ਭਾਣ ਕੌਰ ਨੇ ਉਹਨਾਂ ਨੂੰ ਮੁੰਡਾ ਦੇਖਣ ਲਈ ਕਿਹਾ ਤਾਂ ਬਚਿੰਤ ਸਿੰਘ ਝਿਜਕ ਗਿਆ, "ਰਹਿਣ ਦੇ, ਉਸ ਨੂੰ ਕਿਤੇ ਸਾਡੀ ਨਜ਼ਰ ਹੀ ਨਾ ਲੱਗ ਜਾਵੇ।"

"ਮੈਂ ਲਾਲ ਮਿਰਚਾਂ ਵਾਰ ਦਿੱਤੀਆਂ ਹਨ। ਡਰ ਦੀ ਕੋਈ ਗੱਲ ਨਹੀਂ।" ਭਾਣ ਕੌਰ ਨੇ ਕਿਹਾ।

ਬਚਿੰਤ ਸਿੰਘ ਅਤੇ ਜਗਤ ਸਿੰਘ ਭਾਣ ਕੌਰ ਦੇ ਪਿੱਛੇ-ਪਿੱਛੇ ਕਮਰੇ ਵਿਚ ਚਲੇ ਗਏ, ਜਿਥੇ ਜਸਵੰਤ ਕੌਰ ਲੰਮੀ ਪਈ ਸੀ। ਉਹਨਾਂ ਨੂੰ ਦੇਖ ਕੇ ਉਸ ਨੇ ਮੂੰਹ ਕੱਪੜੇ ਨਾਲ਼ ਢੱਕ ਲਿਆ। ਭਾਣ ਕੌਰ ਨੇ ਸਾਵਧਾਨੀ ਨਾਲ਼ ਬੱਚੇ ਨੂੰ ਦੋਹਾਂ ਹੱਥਾਂ ਨਾਲ਼ ਉਠਾਇਆ ਅਤੇ ਬਚਿੰਤ ਸਿੰਘ ਵੱਲ ਵਧਾ ਦਿੱਤਾ।

"ਨਾ-ਨਾ...ਮੇਰੇ ਹੱਥ ਬਹੁਤ ਖੁਰਦਰੇ ਹਨ।" ਬਚਿੰਤ ਸਿੰਘ ਨੇ ਕੂਲੇ-ਕੂਲੇ ਜਿਹੇ ਬੱਚੇ ਨੂੰ ਦੇਖਦਿਆਂ ਕਿਹਾ।

"ਬਿਲਕੁਲ ਕਰਤਾਰ ਦਾ ਮੁਹਾਂਦਰਾ (ਨੈਣ-ਨਕਸ਼) ਹੈ।" ਭਾਣ ਕੌਰ ਨੇ ਬੱਚਾ ਦੋਹਾਂ ਭਰਾਵਾਂ ਵੱਲ ਵਧਾਉਂਦਿਆਂ ਕਿਹਾ।

"ਲੇਕਿਨ ਕਿਸਮਤ ਉਸ ਵਰਗੀ ਨਾ ਹੋਵੇ।" ਕਹਿੰਦੇ-ਕਹਿੰਦੇ ਬਚਿੰਤ ਸਿੰਘ ਦੀਆਂ ਅੱਖਾਂ ਭਰ ਆਈਆਂ।

ਬਾਹਰ ਕਿਸੇ ਨੇ ਦੋ ਫਾਇਰ ਕੀਤੇ। ਭਾਣ ਕੌਰ ਦੇ ਹੱਥਾਂ ਵਿਚ ਬੱਚਾ ਡਰ ਕੇ ਰੋਣ ਲੱਗ ਪਿਆ। ਜਸਵੰਤ ਕੌਰ ਨੇ ਬੱਚੇ ਨੂੰ ਆਪਣੇ ਨਾਲ਼ ਪਾਉਣ ਲਈ ਇਸ਼ਾਰਾ ਕੀਤਾ। ਬਚਿੰਤ ਸਿੰਘ ਘਬਰਾ ਕੇ ਬਾਹਰ ਨਿਕਲਿਆ। ਜ਼ੈਲਦਾਰ ਦਸੌਂਧਾ ਸਿੰਘ ਨੇ ਘੋੜੀ 'ਤੇ ਬੈਠੇ-ਬੈਠੇ ਨੇ ਉੱਚੀ ਅਵਾਜ਼ ਵਿਚ ਕਿਹਾ, "ਕੀ ਗੱਲ ਹੈ ਨੰਬਰਦਾਰੋ? ਮੁੰਡਾ ਜੰਮੇ 'ਤੇ ਵੀ ਅੰਦਰ ਬੈਠੇ ਆਂ।" ਫਿਰ ਉਹ ਹੱਸਦਾ ਹੋਇਆ ਬੋਲਿਆ, "ਆਤਸ਼ਬਾਜ ਤਾਂ ਬਾਅਦ ਵਿਚ ਆਉਣਗੇ। ਸੋਚਿਆ, ਪਹਿਲਾਂ ਮੈਂ ਹੀ ਦੋ ਹਵਾਈ ਫੈਰ ਕਰਕੇ ਖੁਸ਼ੀ ਮਨਾ ਲਵਾਂ।"

ਜ਼ੈਲਦਾਰ ਦਸੌਂਧਾ ਸਿੰਘ ਬਚਿੰਤ ਸਿੰਘ ਦੇ ਨਾਲ਼ ਬੈਠਕ ਵਿਚ ਆ ਗਿਆ ਅਤੇ ਉਸ ਨੂੰ ਬਾਰਾਂ ਰੁਪਏ ਦਿੰਦਾ ਹੋਇਆ ਬੋਲਿਆ, "ਇਹ ਲੈ, ਕਾਕੇ ਦਾ ਸ਼ਗਨ ਅਤੇ ਇਕ ਰੁਪਿਆ ਸਿਰ ਵਾਰਨੇ ਦਾ।" ਫਿਰ ਉਸ ਨੇ ਜਗਤ ਸਿੰਘ ਵੱਲ ਮੁੜਦਿਆਂ ਉਸ ਦੀ ਪਿੱਠ ਥਪਥਪਾਈ ਅਤੇ ਬੋਲਿਆ, "ਸ਼ਾਬਾਸ਼ ਤੇਰੇ! ਬਸ, ਹੁਣ ਨਾ ਸਾਹ ਲਈ। ਇਕ ਵਾਰ ਮੁੰਡਿਆਂ ਦੀ ਡਾਰ ਲਾ ਦੇਵੀਂ।"

ਜਗਤ ਸਿੰਘ ਜਵਾਬ ਵਿਚ ਮੁਸਕਰਾਇਆ। ਦਸੌਂਧਾ ਸਿੰਘ ਨੇ ਦੋਹਾਂ ਭਰਾਵਾਂ ਨੂੰ ਧਿਆਨ ਨਾਲ਼ ਦੇਖਿਆ, "ਕੀ ਹਾਲ ਬਣਾਇਆ ਹੋਇਆ ਹੈ। ਮੁੰਡਾ ਹੋਏ 'ਤੇ ਵੀ ਤੁਸੀਂ ਦਾੜੀਆਂ ਚਿੱਟੀਆਂ ਰੱਖੀਆਂ ਹੋਈਆਂ ਹਨ। ਕਮਰ 'ਤੇ ਸਾਫੇ ਵੀ ਇੰਨੇ ਮੈਲ਼ੇ ਹਨ।"

ਜ਼ੈਲਦਾਰ ਦਸੌਂਧਾ ਸਿੰਘ ਨੇ ਜਾਣ ਦੀ ਗੱਲ ਕੀਤੀ ਤਾਂ ਬਚਿੰਤ ਸਿੰਘ ਨੇ ਉਸ ਦੇ ਦੋਨੋ ਹੱਥ ਫੜ ਲਏ, "ਜੈਲਦਾਰਾ, ਇਸ ਤਰ੍ਹਾਂ ਨਹੀਂ ਜਾਣ ਦੇਣਾ।"

"ਨਾ ਬਈ ਨੰਬਰਦਾਰਾ, ਹੁਣ ਜਾਣ ਦੇ। ਸ਼ਾਮ ਨੂੰ ਆਊਂਗਾ, ਦਾਰੂ ਦੀ ਪੀਪੀ ਲੈ ਕੇ। ਰੱਜ ਕੇ ਖੁਸ਼ੀ ਮਨਾਵਾਂਗੇ।"

ਗੋਲ਼ੀ ਚੱਲਣ ਦੀ ਅਵਾਜ਼ ਸੁਣ ਕੇ ਬਹੁਤ ਸਾਰੇ ਲੋਕ ਬਚਿੰਤ ਸਿੰਘ ਦੇ ਤਬੇਲੇ ਵੱਲ ਨੂੰ ਦੌੜੇ ਆਏ। ਪਰ ਜੈਲਦਾਰ ਨੂੰ ਉਥੇ ਦੇਖ ਕੇ ਵਾਪਸ ਚਲੇ ਗਏ।

"ਮਾਂ, ਧਮਾਕਾ ਕਾਹਦਾ ਹੋਇਆ ਸੀ?" ਕਰਮ ਕੌਰ ਨੇ ਬੇਬੇ ਰਤਨ ਕੌਰ ਨੂੰ ਆਉਂਦਿਆਂ ਦੇਖ ਕੇ ਪੁੱਛਿਆ।

ਗੜੀ ਵਾਲੇ ਜੈਲਦਾਰ ਨੇ ਫੋਕੇ (ਹਵਾਈ) ਫੈਰ ਕਰਕੇ ਆਪਣੇ ਪੋਤੇ ਦੀ ਖੁਸ਼ੀ ਮਨਾਈ ਹੈ।" ਬੇਬੇ ਰਤਨ ਕੌਰ ਨੇ ਨਹੋਰਾ ਮਾਰਿਆ।

ਦਿਨ ਢਲੇ ਜੈਲਦਾਰ ਦਸੌਂਧਾ ਸਿੰਘ ਸ਼ਰਾਬ ਦੀ ਪੀਪੀ ਲੈ ਕੇ ਆ ਗਿਆ। ਉਸ ਦੇ ਨਾਲ਼ ਦੋ ਆਦਮੀ ਹੋਰ ਸਨ। ਬਚਿੰਤ ਸਿੰਘ ਅਤੇ ਜਗਤ ਸਿੰਘ ਨੇ ਖਿਜਾਬ ਲਾ ਕੇ ਦਾੜੀਆਂ ਕਾਲੀਆਂ ਕੀਤੀਆਂ ਹੋਈਆਂ ਸਨ ਅਤੇ ਲਸ਼-ਲਸ਼ ਕਰਦੇ ਤੰਬੇ ਲਾਏ ਹੋਏ ਸਨ।

ਬਚਿੰਤ ਸਿੰਘ ਦੀ ਬੈਠਕ ਠਹਾਕਿਆਂ ਨਾਲ਼ ਗੂੰਜ ਰਹੀ ਸੀ। ਉਹ ਸਾਰੇ ਬਹੁਤ ਉੱਚੀ-ਉੱਚੀ ਬੋਲ ਰਹੇ ਸਨ। ਬਚਿੰਤ ਸਿੰਘ ਨਸ਼ੇ ਵਿਚ ਝੂਮ ਰਿਹਾ ਸੀ। ਬੈਠਕ ਦੇ ਸਾਹਮਣੇ ਥੜ੍ਹੇ ਉੱਪਰ ਖੜਾ ਹੋ ਕੇ ਉਸ ਨੇ ਬਕਰਾ ਬੁਲਾਇਆ ਅਤੇ ਬੜ੍ਹਕਾਂ ਮਾਰਦਾ ਉੱਚੀ ਅਵਾਜ਼ ਵਿਚ ਬੋਲਿਆ, "ਉਏ ਲੋਕੋ, ਅਸੀਂ ਮੁੰਡਾ ਜੰਮ ਕੇ ਫੇਰ ਜੀਂਦੇ ਹੋ ਗਏ ਹਾਂ!"

## ਪੱਚੀ

ਠਾਕਰ, ਪਿਆਰੂ ਅਤੇ ਰਾਜੂ ਨਾਲ਼ ਮੁਲਾਕਾਤ ਕਰਨ ਲਈ ਠਾਕਰ ਦੀ ਪਤਨੀ ਸੀਤਲ ਕੌਰ, ਦਰਸ਼ਨ, ਉਸ ਦੀ ਪਤਨੀ ਦਲੀਪ ਕੌਰ ਅਤੇ ਬੀਰ ਸਵੇਰੇ ਹੀ ਸੈਂਟਰਲ ਜੇਲ ਪਹੁੰਚ ਗਏ। ਦਰਸ਼ਨ ਮੁਲਾਕਾਤ ਦਾ ਵਕਤ ਲੈਣ ਲਈ ਜੇਲ ਦੇ ਦਫ਼ਤਰ ਚਲਾ ਗਿਆ। ਬਾਕੀ ਬੰਦੇ ਬਾਹਰ ਲਾਅਨ ਵਿਚ ਘਾਹ 'ਤੇ ਆ ਬੈਠੇ।

ਦਲੀਪ ਕੌਰ ਦੇ ਬੱਚੇ ਨਾਲ਼ ਸੀਤਲ ਕੌਰ ਖੇਡ ਰਹੀ ਸੀ। ਉਹ ਬੱਚੇ ਨੂੰ ਘਾਹ 'ਤੇ ਬਿਠਾ ਦਿੰਦੀ ਤਾਂ ਉਹ ਬਾਹਾਂ ਉਸ ਵੱਲ ਫੈਲਾ ਦਿੰਦਾ। ਸੀਤਲ ਕੌਰ ਉਸ ਨੂੰ ਫਿਰ ਕੁੱਛੜ ਚੁੱਕ ਲੈਂਦੀ। ਬੱਚਾ ਦੋਹਾਂ ਹੱਥਾਂ ਨਾਲ਼ ਉਸ ਦਾ ਚੇਹਰਾ ਖੁਰਕਣ ਲੱਗਾ ਤਾਂ ਉਹ ਕੜਕ ਕੇ ਬੋਲੀ, "ਦਾੜ੍ਹੀ ਪੱਟਣੀ ਹੈ ਤਾਂ ਆਪਣੇ ਬਾਬੇ, ਬਾਪੂ ਅਤੇ ਚਾਚੇ ਦੀ ਪੱਟ। ਅੰਦਰ ਤੇਰੇ ਤਿੰਨ ਤਾਏ ਬੈਠੇ ਹਨ। ਮੁਲਾਕਾਤ ਹੋ ਗਈ ਤਾਂ ਜੀਅ ਭਰਕੇ ਉਹਨਾਂ ਦੀ ਦਾੜ੍ਹੀ ਪੱਟ ਲੈਣੀ।"

ਸੀਤਲ ਕੌਰ ਨੇ ਜੇਲ ਦੇ ਗੇਟ ਵੱਲ ਦੇਖਿਆ ਅਤੇ ਬੱਚਾ ਦਲੀਪ ਕੌਰ ਵੱਲ ਵਧਾਉਂਦੀ ਬੋਲੀ, "ਇਹਨੂੰ ਇਥੇ ਹੀ ਦੁੱਧ ਪਿਲਾ ਦੇ। ਭੁੱਖ ਨਾਲ਼ ਇਹਦਾ ਇਕ ਵਾਰ ਰੋਣਾ ਸ਼ੁਰੂ ਹੋ ਗਿਆ ਤਾਂ ਫਿਰ ਘੰਟਾ ਭਰ ਚੁੱਪ ਨਹੀਂ ਕਰੇਗਾ।"

ਦਲੀਪ ਕੌਰ ਨੇ ਬੱਚੇ ਨੂੰ ਗੋਦ ਵਿਚ ਲਿਆ ਅਤੇ ਬਾਕੀਆਂ ਵੱਲ ਪਿੱਠ ਕਰਕੇ ਉਸ ਨੂੰ ਦੁੱਧ ਪਿਲਾਉਣ ਲੱਗੀ। ਸੀਤਲ ਕੌਰ ਅੱਧਾ ਕੁ ਘੁੰਡ ਕੱਢ ਕੇ ਜੇਲ ਦੇ ਗੇਟ ਵੱਲ ਦੇਖਣ ਲੱਗੀ।

ਦਰਸ਼ਨ ਨੂੰ ਗੇਟ ਤੋਂ ਬਾਹਰ ਨਿਕਲਦਾ ਦੇਖ ਕੇ ਸਭ ਦਾ ਧਿਆਨ ਉਹਦੀ ਵੱਲ ਚਲੇ ਗਿਆ। ਉਹ ਕਾਹਲ਼ੀ-ਕਾਹਲ਼ੀ ਉਹਨਾਂ ਦੇ ਕੋਲ਼ ਆ ਗਿਆ ਅਤੇ ਪੀਪੀ ਚੁੱਕਦਾ ਬੋਲਿਆ, "ਛੇਤੀ ਕਰੋ। ਮੁਲਾਕਾਤ ਦਾ ਟੈਮ ਹੋ ਗਿਆ ਹੈ।"

ਦਲੀਪ ਕੌਰ ਨੇ ਬੱਚੇ ਦੇ ਮੂੰਹ ਵਿਚੋਂ ਆਪਣਾ ਮੰਮਾ (ਥਣ) ਖਿੱਚ ਲਿਆ ਤਾਂ ਉਹ ਰੋਣ ਲੱਗਾ। ਦਰਸ਼ਨ ਉਸਨੂੰ ਝਿੜਕਦਾ ਹੋਇਆ ਬੋਲਿਆ, "ਹਰ ਵਕਤ ਟੈਂਅ-ਟੈਂਅ ਲਾਈ ਰੱਖਦਾ।"

"ਨਾ ਵੇ, ਇਸ ਤਰ੍ਹਾਂ ਨਾ ਝਿੜਕਿਆ ਕਰ।" ਸੀਤਲ ਕੌਰ ਨੇ ਬੱਚੇ ਨੂੰ ਦਲੀਪ ਕੌਰ ਤੋਂ ਲੈਂਦਿਆਂ ਕਿਹਾ, "ਆ ਤਾਂ ਮੇਰਾ ਪੁੱਤ...ਤੇਰਾ ਬਾਪੂ ਗੰਦਾ ਹੈ। ਮੇਰੇ ਪੁੱਤ ਨੂੰ ਝਿੜਕਦਾ ਰਹਿੰਦਾ ਹੈ...ਐਂਹ, ਦੇਖਿਆ, ਮੈਂ ਵੀ ਉਹਦੇ ਮਾਰ ਕੇ ਬਦਲਾ ਲੈ ਲਿਆ।" ਸੀਤਲ ਕੌਰ ਨੇ ਦਰਸ਼ਨ ਵੱਲ ਜ਼ੋਰ-ਜ਼ੋਰ ਨਾਲ਼ ਹੱਥ ਲਹਿਰਾਉਂਦਿਆਂ ਕਿਹਾ।

ਬੱਚਾ ਫਿਰ ਵੀ ਚੁੱਪ ਨਾ ਹੋਇਆ ਤਾਂ ਉਹ ਜੇਲ ਦੇ ਲੋਹੇ ਦੇ ਵੱਡੇ ਸਾਰੇ ਫਾਟਕ ਵੱਲ ਇਸ਼ਾਰਾ ਕਰਦੀ ਬੋਲੀ, "ਚੁੱਪ ਕਰ ਜਾ। ਨਹੀਂ ਤਾਂ ਤੈਨੂੰ ਪਿੱਛੇ ਕਾਲ-ਕੋਠੜੀ ਵਿਚ ਬੰਦ ਕਰ ਦੇਣਾ ਹੈ।"

ਦਰਸ਼ਨ ਪੀਪੀ ਚੁੱਕ ਕੇ ਸਾਰਿਆਂ ਤੋਂ ਮੂਹਰੇ ਤੁਰ ਰਿਹਾ ਸੀ। ਉਹ ਰੁਕ ਕੇ ਉਹਨਾਂ ਵੱਲ ਮੁੜਦਾ ਬੋਲਿਆ, "ਪੰਜ ਰੁਪਏ ਲੱਗੇ ਅਤੇ ਝੱਟ ਮੁਲਾਕਾਤ ਦਾ ਟੈਮ ਮਿਲ ਗਿਆ। ਨਹੀਂ ਤਾਂ ਕਿਤੇ ਦੁਪਹਿਰ ਦੇ ਬਾਅਦ ਵਾਰੀ ਆਉਣੀ ਸੀ।"

ਉਹ ਜੇਲ ਦੇ ਦਫ਼ਤਰ ਵਿਚ ਚਲੇ ਗਏ। ਇਕ ਆਦਮੀ ਨੇ ਉਹਨਾਂ ਦੇ ਨਾਂ ਚੈਕ ਕੀਤੇ। ਫਿਰ ਪੀਪੀ ਅਤੇ ਕੱਪੜਿਆਂ ਦੀ ਗੱਠੜੀ ਨੂੰ ਦੇਖ ਕੇ ਪੁੱਛਿਆ, "ਇਸ ਵਿਚ ਕੀ ਹੈ?"

"ਪੀਪੀ ਵਿਚ ਪਿੰਨੀਆਂ ਹਨ ਅਤੇ ਗੱਠੜੀ ਵਿਚ ਰੋਟੀਆਂ।" ਦਰਸ਼ਨ ਨੇ ਉੱਤਰ ਦਿੱਤਾ।

"ਉੱਥੇ ਰੱਖ ਦਿਉ।" ਉਸ ਆਦਮੀ ਨੇ ਆਪਣੀ ਕੁਰਸੀ ਵੱਲ ਇਸ਼ਾਰਾ ਕਰਦਿਆਂ ਕਿਹਾ।

"ਇਹ ਅਸੀਂ ਆਪਣੇ ਕੈਦੀਆਂ ਲਈ ਲੈ ਕੇ ਆਏ ਹਾਂ। ਉਹਨਾਂ ਨੂੰ ਦੇਣੀਆਂ ਹਨ।" ਦਰਸ਼ਨ ਨੇ ਕਿਹਾ।

"ਬਿਨਾਂ ਇਜਾਜ਼ਤ ਕੈਦੀਆਂ ਨੂੰ ਕੋਈ ਚੀਜ਼ ਦੇਣੀ ਮਨ੍ਹਾਂ ਹੈ। ਖਾਣੇ-ਪੀਣੇ ਦੀ ਚੀਜ਼ ਤਾਂ ਡਾਕਟਰੀ ਮੁਆਇਨੇ ਬਗੈਰ ਬਿਲਕੁਲ ਨਹੀਂ ਦਿੱਤੀ ਜਾ ਸਕਦੀ।" ਫਿਰ ਪੀਪੀ ਦਾ ਢੱਕਣ ਖੋਲ੍ਹ ਕੇ ਇਕ ਪਿੰਨੀ ਖਾਂਦਾ ਬੋਲਿਆ, "ਫ਼ਿਕਰ ਨਾ ਕਰੋ। ਉਹਨਾਂ ਨੂੰ ਪਹੁੰਚਾ ਦੇਵਾਂਗੇ। ਸਾਹਮਣੇ ਵਾਲੇ ਕਮਰੇ ਵਿਚ ਚਲੇ ਜਾਉ। ਤੁਹਾਡੇ ਕੈਦੀ ਆਉਣ ਹੀ ਵਾਲੇ ਹਨ।"

ਦਰਸ਼ਨ ਬਾਕੀ ਬੰਦਿਆਂ ਨਾਲ਼ ਲਾਚਾਰ ਜਿਹਾ ਬਾਹਰ ਆ ਗਿਆ।

"ਅੱਧੀ ਰਾਤੀਂ ਉੱਠ ਕੇ ਦੁੱਧ ਵਿਚ ਆਟਾ ਗੁੰਨਿਆ। ਫਿਰ ਸੌ ਚਾਅ-ਮਲਾਰ ਨਾਲ਼ ਪਰੌਂਠੇ ਬਣਾਏ ਅਤੇ ਇਹਨਾਂ ਨੇ ਆਪਣੇ ਕੋਲ਼ ਰੱਖ ਲਏ।" ਸੀਤਲ ਕੌਰ ਨੇ ਨਿਰਾਸ਼ਤਾ ਜ਼ਾਹਿਰ ਕੀਤੀ।

ਉਹ ਸਾਹਮਣੇ ਵਾਲੇ ਕਮਰੇ ਵਿਚ ਚਲੇ ਗਏ। ਸਲਾਖਾਂ ਦੇ ਵੱਡੇ ਸਾਰੇ ਪਿੰਜਰੇ ਨੇ ਕਮਰੇ ਨੂੰ ਦੋ ਹਿੱਸਿਆਂ ਵਿਚ ਵੰਡਿਆ ਹੋਇਆ ਸੀ। ਉਹ ਜਾ ਕੇ ਇਕ ਕੋਨੇ ਵਿਚ ਖੜ੍ਹੇ ਹੋ ਗਏ। ਥੋੜ੍ਹੀ ਦੇਰ ਬਾਅਦ ਜੇਲ ਦਾ ਇਕ ਸਿਪਾਹੀ ਠਾਕਰ, ਪਿਆਰੂ ਅਤੇ ਰਾਜੂ ਨੂੰ ਲੈ ਕੇ ਆ ਗਿਆ।

"ਭਾਅ, ਇਧਰ ਆ ਜਾਉ।" ਦਰਸ਼ਨ ਨੇ ਉੱਚੀ ਅਵਾਜ਼ ਵਿਚ ਕਿਹਾ।

ਉਹ ਸਾਰੇ ਇਕ ਕੋਨੇ ਵਿਚ ਪਿੰਜਰੇ ਦੇ ਦੋਹੀਂ ਪਾਸੀਂ ਖੜ੍ਹੇ ਹੋ ਗਏ। ਆਪਸ ਵਿਚ 'ਸੱਤ ਸ੍ਰੀ ਅਕਾਲ' ਬੁਲਾਈ। ਪਿਆਰੂ ਅਤੇ ਰਾਜੂ ਨੇ ਸੀਤਲ ਕੌਰ ਨੂੰ ਮੱਥਾ ਟੇਕਿਆ।

ਸੀਤਲ ਕੌਰ ਨੇ ਬੱਚਾ ਠਾਕਰ ਵੱਲ ਨੂੰ ਵਧਾਇਆ, "ਦਰਸ਼ਨ ਦਾ ਕਾਕਾ।"

"ਠਾਕਰ ਨੇ ਬੱਚੇ ਨੂੰ ਚੁੰਮਣ ਲਈ ਆਪਣਾ ਮੂੰਹ ਬੱਚੇ ਦੇ ਨੇੜੇ ਕੀਤਾ। ਬੱਚੇ ਨੇ ਦੋਹਾਂ ਹੱਥਾਂ ਨਾਲ਼ ਉਸ ਦੀ ਦਾੜ੍ਹੀ ਦੇ ਵਾਲ਼ ਫੜ ਲਏ।

"ਹੁਣੇ ਹੀ ਬਦਮਾਸ਼ ਹੈ।" ਠਾਕਰ ਨੇ ਵਾਲ਼ ਛੁਡਾਉਂਦਿਆਂ ਹੱਸ ਕੇ ਕਿਹਾ। ਫਿਰ ਸਲਾਖਾਂ ਵਿਚੀਂ ਬਾਹਾਂ ਬਾਹਰ ਕੱਢਦਿਆਂ ਬੋਲਿਆ, "ਮੇਰੀਆਂ ਬਾਹਾਂ ਤੇ ਰੱਖ ਦੇ।" ਸੀਤਲ ਕੌਰ ਨੇ ਬੱਚੇ ਨੂੰ ਸਾਵਧਾਨੀ ਨਾਲ਼ ਉਸ ਦੀਆਂ ਬਾਹਾਂ ਤੇ ਟਿਕਾ ਦਿੱਤਾ ਅਤੇ ਆਪਣੇ ਹੱਥ ਬੱਚੇ ਦੇ ਸਿਰ ਅਤੇ ਲੱਤਾਂ ਥੱਲੇ ਟਿਕਾਈ ਰੱਖੇ। ਠਾਕਰ ਨੇ ਬੱਚੇ ਨੂੰ ਚੁੰਮਿਆ ਤਾਂ ਉਹ ਰੋਣ ਲੱਗ ਪਿਆ।

"ਇਹ ਵੀ ਜਾਣਦਾ ਹੈ ਕਿ ਮੇਰਾ ਤਾਇਆ ਕੈਦੀ ਹੈ, ਡਰਦਾ ਹੈ।" ਠਾਕਰ ਨੇ ਆਪਣੀ ਉਦਾਸੀ ਛੁਪਾਉਣ ਲਈ ਹੱਸ ਕੇ ਕਿਹਾ। ਸੀਤਲ ਕੌਰ ਨੇ ਬੱਚਾ ਲੈ ਲਿਆ ਅਤੇ ਉਸ ਨੂੰ ਚੁੱਪ ਕਰਾਉਣ ਲੱਗੀ।

"ਬਾਪੂ ਦਾ ਕੀ ਹਾਲ ਹੈ?" ਪਿਆਰੂ ਨੇ ਪੁੱਛਿਆ।

"ਬਾਪੂ ਦਾ ਹਾਲ ਠੀਕ ਨਹੀਂ ਹੈ। ਬਿਮਾਰ-ਠਮਾਰ ਹੀ ਰਹਿੰਦਾ ਹੈ।" ਦਰਸ਼ਨ ਨੇ ਚਿੰਤਾ ਜ਼ਾਹਿਰ ਕੀਤੀ।

"ਤੁਸੀਂ ਉਸ ਨੂੰ ਹੌਸਲਾ ਦੇਵੋ...ਚਾਰ ਸਾਲ ਨਿਕਲ ਗਏ ਹਨ, ਬਾਕੀ ਰਹਿ ਕੀ ਗਿਆ ਹੈ? ਪਿਆਰੂ ਅਤੇ ਰਾਜੂ ਹੋਰ ਸਾਲ-ਡੇਢ ਸਾਲ ਵਿਚ ਨਿਕਲ ਜਾਣਗੇ। ਇਹਨਾਂ ਦੇ ਪਿੱਛੇ-ਪਿੱਛੇ ਮੈਂ ਵੀ ਆਇਆ।" ਠਾਕਰ ਨੇ ਇਕ-ਇਕ ਸ਼ਬਦ ਤੇ ਜ਼ੋਰ ਦਿੰਦਿਆਂ ਕਿਹਾ।

"ਬਥੇਰਾ ਸਮਝਾਉਂਦੇ ਹਾਂ...ਪਰ ਬਾਪੂ ਮੰਨਦਾ ਹੀ ਨਹੀਂ।" ਦਰਸ਼ਨ ਨੇ ਸੋਚ ਵਿਚ ਡੁੱਬੀ ਅਵਾਜ਼ ਨਾਲ਼ ਕਿਹਾ। ਫਿਰ ਉਸ ਦੀਆਂ ਅੱਖਾਂ ਵਿਚ ਝਾਕਦਾ ਬੋਲਿਆ, "ਜਸਵੰਤ ਕੌਰ ਦੇ ਮੁੰਡਾ ਹੋਇਆ ਹੈ, ਬਾਪੂ ਨੇ ਆਪਣੀ ਜਿੰਦ-ਜਾਨ ਬਿਲਕੁਲ ਹੀ ਛੱਡ ਦਿੱਤੀ ਹੈ।"

"ਜਸਵੰਤ ਕੌਰ ਦੇ ਮੁੰਡਾ ਹੋਇਆ ਹੈ?" ਠਾਕਰ ਚੌਂਕ ਗਿਆ।

"ਹਾਂ।"

"ਕਦੋਂ?"

"ਡੇਢ ਕੁ ਮਹੀਨੇ ਦਾ ਹੋ ਗਿਆ ਹੈ।" ਦਰਸ਼ਨ ਨੇ ਦੱਸਿਆ।

"ਅੱਛਾ।" ਠਾਕਰ ਨੂੰ ਜਿਵੇਂ ਯਕੀਨ ਨਹੀਂ ਆ ਰਿਹਾ ਸੀ। ਉਹ ਇਕਦਮ ਗੰਭੀਰ ਹੋ ਗਿਆ। ਇਹ ਸੋਚ ਕੇ ਬਹੁਤ ਉਦਾਸ ਹੋ ਗਿਆ ਕਿ ਫੌਜਦਾਰੀ ਕਰਨ, ਸੱਟਾਂ ਲੁਆਉਣ, ਮੁਕੱਦਮੇ ਤੇ ਪੈਸੇ ਖਰਚ ਕਰਨ ਅਤੇ ਲੰਮੀ ਕੈਦ ਕੱਟਣ ਦਾ ਕੋਈ ਫਾਇਦਾ ਨਹੀਂ ਹੋਇਆ। ਤਿੰਨਾਂ ਭਰਾਵਾਂ ਦੀ ਜਵਾਨੀ ਬਰਬਾਦ ਹੋ ਗਈ, ਪਰ ਪਰਨਾਲਾ ਉਥੇ ਦਾ ਉਥਾ ਰਿਹਾ। ਉਹ ਕਿਤੇ ਦੂਰ ਖਿਆਲਾਂ ਵਿਚ ਆਪਣੇ ਭਵਿੱਖ ਬਾਰੇ ਸੋਚਦਾ ਰਿਹਾ। ਫਿਰ ਮੁਸਕਰਾਇਆ ਅਤੇ ਸਿਰ ਹਿਲਾਉਂਦਾ ਬੋਲਿਆ, "ਹੋਣਾ ਹੀ ਚਾਹੀਦਾ ਸੀ। ਚੰਗਾ ਹੀ ਹੋਇਆ। ਹੁਣ ਆਪਣੇ ਵਾਰਿਸਾਂ ਲਈ ਅਸੀਂ ਕੁੱਝ ਤਾਂ ਛੱਡ ਕੇ ਮਰਾਂਗੇ।"

ਸੀਤਲ ਕੌਰ ਉਸ ਵੱਲ ਝੁੱਕਦੀ ਹੋਈ ਬੋਲੀ, "ਪਹਿਲਾਂ ਤਾਂ ਲੋਕ ਇਹੀ ਕਹਿੰਦੇ ਸੀ ਕੀ ਜਸਵੰਤ ਕੌਰ ਦੇ ਪੇਟ ਵਿਚ ਬੱਚਾ ਨਹੀਂ, ਹਵਾ ਦਾ ਗੋਲਾ ਹੈ। ਬੱਚਾ ਹੋ ਗਿਆ ਤਾਂ ਲੋਕਾਂ ਨੇ ਕਿਹਾ ਕਿ ਜੈਲਦਾਰ ਦਸੌਂਧਾ ਸਿੰਘ ਦਾ ਪੋਤਾ ਗੋਦ ਲਿਆ ਹੈ ਅਤੇ ਜਸਵੰਤ ਕੌਰ ਨੇ ਨਿਆਣਾ ਹੋਣ ਦਾ ਪਰਚੰਡ ਰਚਾਇਆ ਹੈ। ਸੁਣਿਆ ਹੈ ਕੇ ਮੇਲਾ ਸਿੰਘ ਅਤੇ ਸਰਦਾਰਾ ਸਿੰਘ ਤਾਂ ਮੁਕੱਦਮਾ ਕਰਨ ਦੀਆਂ ਤਿਆਰੀਆਂ ਵੀ ਕਰਨ ਲੱਗੇ ਸੀ। ਹੁਣ ਇਹ ਸੁਣਿਆ ਹੈ ਕਿ ਨਿਆਣਾ ਜਸਵੰਤ ਕੌਰ ਦੇ ਪੇਟ ਤੋਂ ਹੀ ਹੋਇਆ ਹੈ, ਪਰ ਉਸ ਦਾ ਬਾਪ ਡੇਰੇ ਗਤਕਾ ਸਿਖਾਉਣ ਵਾਲੇ ਭਾਈ ਤੇਗ ਸਿੰਘ ਨੂੰ ਕਹਿੰਦੇ ਹਨ।"

"ਐਂਵੇ ਹੀ ਦੁਨੀਆਂ ਧੱਕੜ ਮਾਰ ਰਹੀ ਹੈ। ਜ਼ਿਆਦਾ ਤਕਲੀਫ ਮੇਲਾ ਸਿੰਘ ਅਤੇ ਅਤੇ ਸਰਦਾਰੇ ਹੋਰਾਂ ਦੇ ਟੱਬਰਾਂ ਨੂੰ ਹੀ ਹੈ। ਉਹ ਤਾਂ ਉਹਨਾਂ ਦੀ ਜਮੀਨ-ਜਾਇਦਾਦ ਸੰਭਾਲਣ ਦੇ ਮਤੇ ਬਣਾਈ ਬੈਠੇ ਸਨ। ਸੁਣਿਆ ਹੈ, ਮੁਨਸ਼ੀ ਬਾਬੂ ਰਾਮ ਨੂੰ ਪੰਚ ਬਣਾ ਕੇ ਉਹਨਾਂ ਨੇ ਜਮੀਨ ਵੰਡ ਵੀ ਲਈ ਸੀ।" ਦਰਸ਼ਨ ਨੇ ਕਿਹਾ।

"ਕੋਈ ਨਹੀਂ। ਮੁੰਡਾ ਬੜਾ ਹੋ ਜਾਵੇ ਤਾਂ ਆਪਣੇ-ਆਪ ਪਤਾ ਲੱਗ ਜਾਣਾ ਕਿ ਕਿਸ ਦਾ ਤੁਖਮ ਹੈ।" ਠਾਕਰ ਨੇ ਕਿਹਾ ਅਤੇ ਗੱਲ ਪਲਟਦਾ ਬੋਲਿਆ, "ਖੇਤੀ ਦਾ ਕੀ ਹਾਲ ਹੈ?"

"ਠੀਕ ਹੈ। ਇਸ ਵਾਰ ਕਮਾਦੀ ਅਤੇ ਕਪਾਹ ਦੋਨੋ ਚੰਗੇ ਹਨ।" ਦਰਸ਼ਨ ਨੇ ਕਿਹਾ। ਫਿਰ ਉਦਾਸ ਹੋ ਕੇ ਬੋਲਿਆ, "ਭਾਅ ਜੀ, ਸਾਨੂੰ ਕੀ ਫਾਇਦਾ? ਆਪਾਂ ਤਾਂ ਫਸਲ ਫੇਰੂਮਲ ਅਤੇ ਬਾਬੂ ਰਾਮ ਲਈ ਬੀਜਦੇ ਹਾਂ। ਫਸਲ ਸਾਡੀ ਹੈ, ਪਰ ਮਾਲਕ ਉਹ ਹਨ। ਕਈ ਵਾਰ ਮਨ ਵਿਚ ਆਉਂਦਾ ਹੈ ਕਿ ਦੋਹਾਂ ਦੇ ਘਰਾਂ ਅਤੇ ਦੁਕਾਨਾਂ ਨੂੰ ਅੱਗ ਲਾ ਦੇਵਾਂ।"

"ਇਹ ਪਾਗਲਪਨ ਨਾ ਕਰਨਾ। ਚੁੱਪ ਵੱਟ ਜ਼ਮਾਨਾ ਕੱਟ, ਭਲੇ ਦਿਨ ਆਉਣਗੇ। ਕਿਸੇ ਨਾਲ਼ ਪੰਗਾ ਨਹੀਂ ਲੈਣਾ।" ਠਾਕਰ ਨੇ ਸਮਝਾਉਂਦਿਆਂ ਕਿਹਾ। ਫਿਰ ਗੱਲ-ਬਾਤ ਦਾ ਰੁੱਖ ਬਦਲਣ ਲਈ ਬੋਲਿਆ, " ਹੋਰ ਪਿੰਡ ਦਾ ਕੀ ਹਾਲ ਹੈ?"

"ਠੀਕ ਹੈ। ਉਦਾਂ ਦਾ ਹੀ ਹੈ।" ਦਰਸ਼ਨ ਨੇ ਜਵਾਬ ਦਿੱਤਾ। ਫਿਰ ਜਿਵੇਂ ਕੁੱਝ ਅਚਾਨਕ ਯਾਦ ਆਉਣ ਕਰਕੇ ਉਤੇਜਿਤ ਅਵਾਜ਼ ਵਿਚ ਬੋਲਿਆ, "ਨਾਹਰ ਸਿੰਘ ਨੂੰ ਜਾਣਦਾ...ਬੇਲਾ ਸਿੰਘ ਦਾ ਪੁੱਤ?"

"ਹਾਂ, ਜਿਹੜਾ ਫੌਜ ਵਿਚ ਭਰਤੀ ਹੋ ਗਿਆ ਸੀ?" ਠਾਕਰ ਨੇ ਕਿਹਾ।

"ਹਾਂ ਉਹੀ... ਉਸ ਨੇ ਦੋ ਖੂਨ ਕਰ ਦਿੱਤੇ ਹਨ। ਅਜੇ ਤੱਕ ਫੜ ਨਹੀਂ ਹੋਇਆ।" ਦਰਸ਼ਨ ਨੇ ਦੱਸਿਆ।

"ਅੱਛਾ! ਕੀ ਝਗੜਾ ਹੋ ਗਿਆ ਸੀ?" ਠਾਕਰ ਨੇ ਹੈਰਾਨੀ ਨਾਲ਼ ਪੁੱਛਿਆ।

"ਨਹੀਂ, ਝਗੜਾ ਕਿਸੇ ਨਾਲ਼ ਨਹੀਂ ਹੋਇਆ ਸੀ।" ਦਰਸ਼ਨ ਨੇ ਕਿਹਾ, "ਪਿਛਲੇ ਸਾਲ ਉਸ ਦਾ ਵਿਆਹ ਹੋਇਆ ਸੀ। ਅਨੰਦ ਕਾਰਜ ਹੋਇਆ ਹੀ ਸੀ ਕਿ ਤਾਰ ਆ ਗਈ। ਵਿਚਾਰੇ ਨੂੰ ਜੋੜੇ-ਜਾਮੇ ਨਾਲ਼ ਹੀ ਡਿਊਟੀ 'ਤੇ ਵਾਪਸ ਜਾਣਾ ਪਿਆ। ਖੋਖਰੀਂ ਉਸ ਦੀ ਸ਼ਾਦੀ ਹੋਈ ਸੀ। ਚੈਨ ਸਿੰਘ ਦੀ ਭਤੀਜੀ ਨਾਲ਼। ਨਾਹਰ ਸਿੰਘ ਨੂੰ ਸਾਲ ਭਰ ਛੁੱਟੀ ਹੀ ਨਾ ਮਿਲੀ। ਉਸ ਦੀ ਵਹੁਟੀ ਪਿੰਡ ਦੇ ਹੀ ਇਕ ਮੁੰਡੇ ਨਾਲ਼ ਫੱਸ ਗਈ। ਫੌਜੀ ਨੂੰ ਵੀ ਪਤਾ ਲੱਗ ਗਿਆ। ਬੱਸ, ਛੁੱਟੀ ਆਇਆ ਤਾਂ ਸਿੱਧਾ ਸਹੁਰੀਂ ਚਲੇ ਗਿਆ। ਆਸ਼ਕ-ਮਸ਼ੂਕ ਦੋਹਾਂ ਦੀਆਂ ਛਾਤੀਆਂ ਵਿਚੀਂ ਗੋਲੀਆਂ ਪਾਰ ਕਰ ਦਿੱਤੀਆਂ ਅਤੇ ਦੌੜ ਗਿਆ।"

"ਮੈਂ ਤਾਂ ਉਸ ਨੂੰ ਸਿੱਧਾ-ਸਾਦਾ ਮੁੰਡਾ ਸਮਝਦਾ ਸੀ। ਬੜਾ ਨਰ ਨਿਕਲਿਆ।" ਠਾਕਰ ਨੇ ਪ੍ਰਸੰਸ਼ਾ ਕਰਦਿਆਂ ਕਿਹਾ। ਫਿਰ ਉਹ ਇਕਦਮ ਹੀ ਬਹੁਤ ਉਦਾਸ ਹੋ ਗਿਆ। ਉਸ ਨੇ ਸੀਤਲ ਕੌਰ ਵੱਲ ਦੇਖਿਆ ਅਤੇ ਘਬਰਾ ਗਿਆ, "ਸਿੰਘਣੀਏ, ਦੇਖ ਲੈ, ਨਾਹਰ ਸਿੰਘ ਦੀ ਔਰਤ ਵਿਗੜੀ ਤਾਂ ਉਸ ਨੂੰ ਦੋ ਖੂਨ ਕਰਨੇ ਪਏ।"

"ਉਹ ਕੁੱਤੀ ਸੀ ਹੀ ਬਦਮਾਸ਼! ਮੈਂ ਕਹਿੰਦੀ ਹਾਂ ਅਜਿਹੀ ਕੰਜਰੀ ਦਾ ਤਾਂ ਅੰਗ-ਅੰਗ ਕੱਟ ਕੇ ਮਾਰਨਾ ਚਾਹੀਦਾ ਸੀ। ਉਹ ਔਰਤ ਹੀ ਕੀ, ਜਿਸ ਦਾ ਮਨ ਆਪਣੇ ਮਰਦ ਦੀ ਗੈਰਹਾਜਰੀ ਵਿਚ ਡੋਲ ਜਾਵੇ।" ਸੀਤਲ ਕੌਰ ਨੇ ਇਕ-ਇਕ ਸ਼ਬਦ ਤੇ ਜ਼ੋਰ ਦਿੰਦਿਆਂ ਕਿਹਾ।

"ਅੱਛਾ।" ਠਾਕਰ ਨੇ ਧਿਆਨ ਨਾਲ਼ ਸੀਤਲ ਕੌਰ ਵੱਲ ਦੇਖਿਆ। ਉਸ ਦੇ ਲੂਣ ਦੀ ਡਲ਼ੀ ਵਰਗੇ ਸਰੀਰ ਨੂੰ ਦੇਖ ਕੇ ਉਸ ਨੂੰ ਧਰਵਾਸ ਹੋ ਗਿਆ। ਉਹ ਮੁੱਛਾਂ ਵਿਚ ਮੁਸਕਰਾਉਂਦਾ ਦਾੜ੍ਹੀ ਖੁਰਕਣ ਲੱਗਾ।

ਠਾਕਰ ਅਤੇ ਸੀਤਲ ਕੌਰ ਬਾਕੀਆਂ ਤੋਂ ਪਰ੍ਹੇ ਹੋ ਗਏ। ਦੋਹਾਂ ਨੇ ਇਕ ਦੂਜੇ ਵੱਲ ਮੁਸਕਰਾ ਕੇ ਦੇਖਿਆ। ਫਿਰ ਇਕਦਮ ਉਦਾਸ ਹੋ ਗਏ।

"ਟੈਮ ਹੋ ਗਿਆ। ਹੁਣ ਵਾਪਸ ਜਾਉ।" ਜੇਲ-ਵਾਰਡਰ ਨੇ ਕੰਧ 'ਤੇ ਲੱਗੇ ਕਲਾਕ ਵੱਲ ਦੇਖ ਕੇ ਕਿਹਾ।

"ਅਫਸਰੋ, ਦੋ ਮਿੰਟ ਹੋਰ ਦੇ ਦਿਉ...ਦੋ ਮਿੱਠੀਆਂ ਗੱਲਾਂ ਕਰ ਲਈਏ। ਸੁੱਕੀਆਂ ਹੀ ਸਹੀ।" ਠਾਕਰ ਨੇ ਨਿਮਰਤਾ ਨਾਲ਼ ਕਿਹਾ।

"ਪਹਿਲਾਂ ਹੀ ਪੰਜ ਮਿੰਟ ਜ਼ਿਆਦਾ ਹੋ ਗਏ ਹਨ।" ਉਸ ਨੇ ਠਾਕਰ ਨੂੰ ਮੋਢੇ ਤੋਂ ਫੜ ਕੇ ਬੂਹੇ ਵੱਲ ਨੂੰ ਧੱਕਦਿਆਂ ਕਿਹਾ।

"ਇਕ ਮਿੰਟ", ਠਾਕਰ ਕਾਹਲ਼ੀ ਨਾਲ਼ ਦਰਸ਼ਨ ਹੋਰਾਂ ਕੋਲ਼ ਆ ਗਿਆ, "ਮੇਰੀ ਵਲੋਂ ਬਾਪੂ ਨੂੰ ਕਹਿਣਾ ਕਿ ਹੌਸਲਾ ਰੱਖੇ। ਦੁਸ਼ਮਣ ਦੇ ਘਰ ਮੁੰਡਾ ਹੋਵੇ ਤਾਂ ਆਪਣੀ ਸਿਹਤ ਬਣਾਉਣੀ ਚਾਹੀਦੀ, ਨਾ ਕਿ ਵਿਗਾੜਨੀ।"

ਉਹ ਇਕ ਦੂਸਰੇ ਨੂੰ 'ਸੱਤ-ਸ੍ਰੀ-ਅਕਾਲ' ਬੁਲਾ ਕੇ ਜਾਣ ਲੱਗੇ। ਠਾਕਰ ਫਿਰ ਰੁਕ ਗਿਆ। ਉਸ ਨੇ ਸੀਤਲ ਕੌਰ ਨੂੰ ਬੱਚਾ ਉਸ ਦੇ ਨੇੜੇ ਲਿਆਉਣ ਲਈ ਕਿਹਾ। ਉਸ ਨੇ ਬੱਚੇ ਦਾ ਮੂੰਹ ਚੁੰਮਿਆ ਅਤੇ ਦਰਸ਼ਨ ਨੂੰ ਬੋਲਿਆ, "ਇਕ ਮੱਝ ਦਾ ਦੁੱਧ ਹੁਣ ਤੋਂ ਹੀ ਇਹਦੇ ਨਾਂ ਕਰ ਦਿਉ। ਘਰ ਵਿਚ ਪਹਿਲਾ ਮੁੰਡਾ ਹੈ, ਜ਼ਿਆਦਾ ਬੋਝ ਇਹਦੇ 'ਤੇ ਹੀ ਪਵੇਗਾ।"

ਉਹ ਇਕੱਠੇ ਹੀ ਕਮਰੇ ਵਿਚੋਂ ਨਿਕਲ ਗਏ ਅਤੇ ਕੁੱਝ ਪੱਲ ਵੱਡੇ-ਵੱਡੇ ਫਾਟਕਾਂ ਕੋਲ਼ ਖੜ੍ਹੇ ਰਹੇ। ਫਿਰ ਅਲੱਗ-ਅਲੱਗ ਪਾਸਿਆਂ (ਦਿਸ਼ਾਵਾਂ) ਨੂੰ ਤੁਰ ਪਏ।

******